# MICROFILMING OF INDIAN PUBLICATIONS PROJECT

Bibliographic Record Target

Gobind Si'ngh, Gur¯u, 1666-1708.
Sr¯i Dasam Granth S¯ahib. Amritsar : The editor, 1941.
8 v. ; 25 cm.
Ed. by Gi¯an¯i Bi'san Si'ngh.

NBIL record number 34315
Panjabi -- Philosophy and religion.

---

Vol. 1 : nd. x, 245 p.

Vol. 1 : Part 1 : nd. iii, 146 p.

Vol. 4 : 1941. XVi, 390 p.

Vol. 5 : Ed. by S. Gurbachan Singh & Tarlochan Kaur
1941. ii, 391 - 460 p.
Pages of these two volumes are in continuation.

Vol. 6 : xi, 545 p.

Other information same as in the target.

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਪਹਿਲੀ ਪੋਥੀ

# ਸ੍ਰੀ ਦਸਮ ਗ੍ਰੰਥ ਸਾਹਿਬ ਸਟੀਕ

ਜਿਸ ਵਿਚ

ਜਾਪ ਸਾਹਿਬ, ਅਕਾਲ ਉਸਤਤਿ ਬਚਿਤ੍ਰ ਨਾਟਕ
ਦਾ ਭਾਵਾਰਥ ਪੰਜਾਬੀ ਟੀਕਾ ਹੈ

## ਟੀਕੇ ਦੇ ਪ੍ਰਸੰਸਨੀਯ

ਪੰਡਿਤ ਸਰੂਪ ਦਾਸ ਵੇਦਾਂ ਸ਼ਾਸਤ੍ਰਾਂ ਦੇ ਅਧ੍ਯਾਪਕ ਉਦਾਸੀ ਸੰਤ ਸ੍ਵਰਗਵਾਸੀ, ਪੰਥ ਰਤਨ ਸਰਦਾਰ ਕਾਨ ਸਿੰਘ ਜੀ ਨਾਭਾ, ਵੱਡਾ ਬਾਬਾ ਅਖੰਡ ਪਾਠ ਵਾਲਾ ਜੋ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਪ੍ਰਕਾਸ਼ ਹੁੰਦਾ ਹੈ ਉਸ ਦੇ ਲਿਖਾਰੀ ਗਿਆਨੀ ਪ੍ਰਤਾਪ ਸਿੰਘ ਪ੍ਰੋਫੈਸਰ ਚੀਫ ਕਾਲਜ ਲਾਹੌਰ, ਗਿਆਨੀ ਗਿਆਨ ਸਿੰਘ ਕਰਤਾ ਪੰਥ ਪ੍ਰਕਾਸ਼, ਸੰਤ ਸੰਪੂਰਨ ਸਿੰਘ ਜੀ ਵੈਦਰਾਜ ਜਥੇਦਾਰ ਕੇਸਗੜ੍ਹ ਅਨੰਦਪੁਰ ਗੁਰਪੁਰੀ ਨਿਵਾਸੀ, ਸੋਢੀ ਸੰਤ ਸਿੰਘ ਮਹਾਨ ਵਿਦਵਾਨ, ਬਾਬਾ ਸੁਮੇਰ ਸਿੰਘ ਮਹੰਤ ਤਖਤ ਪਟਨਾ ਸਾਹਿਬ, ਮਹੰਤ ਭਗਤ ਸਿੰਘ ਦਮਦਮਾ ਸਾਹਿਬ, ਗਿਆਨੀ ਬਿਬੇਕਾ ਸਿੰਘ ਅੰਮ੍ਰਿਤਸਰੀ, ਗਿਆਨੀ ਸਾਵਣ ਸਿੰਘ ਸੰਪ੍ਰਦਾਈ ਅਧ੍ਯਾਪਕ, ਗਿਆਨੀ ਬਖਸ਼ੀਸ਼ ਸਿੰਘ ਸਿਰੋਮਣੀ ਸੰਪ੍ਰਦਾਈ, ਸੰਤ ਅਮਰਦਾਸ ਪੂਰਨ ਵੈਰਾਗੀ ਕਾਵ੍ਯ ਅਧ੍ਯਾਪਕ, ਵੈਦਰਾਜ ਭਾਸ਼ਕਰਾ ਨੰਦ ਉਦਾਸੀ ਰਮਤੇ ਸੰਤ, ਵੈਦਰਾਜ ਦੇਵਾ ਸਿੰਘ ਖਡੂਰ ਸਾਹਿਬ, ਗਿਆਨੀ ਸੰਤ ਸਿੰਘ ਹਜ਼ੂਰੀ ਗਿਆਨੀ ਰਾਜ ਭਵਨ ਕਪੂਰ ਥਲਾ, ਡਾਕਟਰ ਚਰਨ ਸਿੰਘ ਅੰਮ੍ਰਿਤਸਰੀ, ਸੰਤ ਹੀਰਾ ਸਿੰਘ ਨਿਰਮਲੇ ਡੇਰਾ ਬਾਬਾ ਖੁਦਾ ਸਿੰਘ ਲਾਹੌਰ, ਸੰਤ ਨਿਹਾਲ ਸਿੰਘ ਕਵਿਰਾਜ ਬਿੱਲ੍ਹਾਂ ਵਾਲੇ ਅੰਮ੍ਰਿਤਸਰ। ਗਿਆਨੀ ਠਾਕਰ ਸਿੰਘ ਜੀ ਸਿਰੋਮਣੀ ਗਿਆਨੀ ਸਿੰਘ ਸਭਾ ਦੇ ਮੋਢੀ, ਸੰਪ੍ਰਦਾਈ ਗਿਆਨੀ ਭਗਵਾਨ ਸਿੰਘ ਜੀ।

## ਦਸਮੇਸ਼ ਬਾਣੀ ਸਮੇਤ ਮੋਖ ੫) ਰੁਪੈ

ਮਿਲਨ ਦਾ ਪਤਾ:—


## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ
## ਟੀਕਾਕਾਰ ਬਿਸ਼ਨ ਸਿੰਘ ਗਿਆਨੀ

ਖਾਲਸਾ ਕਾਲਜ ਅੰਮ੍ਰਿਤਸਰ



ਵਜ਼ੀਰ ਹਿੰਦ ਪ੍ਰੈਸ ਹਾਲ ਬਾਜ਼ਾਰ ਅਮ੍ਰਿਤਸਰ ਵਿਚ ਸ: ਭੁਪਿੰਦਰ ਸਿੰਘ ਬੀ. ਏ. ਐਲ ਐਲ. ਬੀ. ਮੈਨੇਜਰ ਤੇ ਪ੍ਰਿੰਟਰ ਦੇ ਯਤਨ ਨਾਲ ਛਪਿਆ ਤੇ ਗਿਆਨੀ ਬਿਸ਼ਨ ਸਿੰਘ ਖਾਲਸਾ ਕਾਲਜ ਅਮ੍ਰਿਤਸਰ ਨੇ ਛਾਪ ਕੇ ਪ੍ਰਕਾਸ਼ਤ ਕੀਤਾ।

# ਭੂਮਿਕਾ

ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਟੀਕਾ ਭਾਵੇਂ ੧੯੯੧-੯੨ ਬਿਕ੍ਰਮੀ ਵਿਚ ਸਮਾਪਤ ਕਰ ਲਿਆ ਸੀ, ਪਰ ਵਿਘਨਾਂ ਕਰਕੇ ਛਪਣ ਤੋਂ ਰੋਕ ਪੈਂਦੀ ਗਈ। ਪਹਿਲੇ ਇਸ ਦੇ ਛਾਪਣ ਦਾ ਭਰੋਸਾ ਸ: ਬ: ਸ: ਧਰਮ ਸਿੰਘ ਜੀ ਗੁਰੂ ਨਾਨਕ ਵਿਦਯਾ ਭੰਡਾਰ ਵਾਲਿਆਂ ਦਿਤਾ ਸੀ, ਇਨ੍ਹਾਂ ਦੇ ਸੁਰਗਵਾਸ ਹੋਣ ਕਰਕੇ ਟੀਕਾ ਛਪਣੋਂ ਰਹਿ ਗਿਆ, ਫੇਰ ਸ: ਬ: ਸ: ਨਰਾਇਣ ਸਿੰਘ ਜੀ ਪ੍ਰਧਾਨ ਗੁਰਦੁਆਰਾ ਸੀਸ ਗੰਜ ਦਿੱਲੀ ਨੇ ਦਿਤਾ, ਇਨ੍ਹਾਂ ਦੇ ਚਲਾਣੇ ਕਰਕੇ ਮੈਂ ਬੜਾ ਨਿਰਾਸ ਹੋਇਆ, ਸਾਰੇ ਵੱਡੇ ੨ ਸਰਦਾਰਾਂ ਤੇ ਰਾਜਿਆਂ ਪਾਸ ਪੁੱਜਿਆ। ਦੇਸ ਪਰਦੇਸ ਮਹਾਨ ਰੁਪੱਯਾ ਕਰਾਇਆਂ, ਉਤੇ ਖਰਚਿਆ, ਐਡਾ ਜਤਨ ਕੀਤਾ ਕਿ ਕਈਆਂ ਕੋਠੀਆਂ ਤੋਂ ਕੁੱਤਿਆਂ ਤੋਂ ਰੱਖਿਆ ਪ੍ਰਮੇਸ਼ਰ ਨੇ ਕੀਤੀ। ਇਕ ਥਾਂ ਮੇਰੇ ਇਕ ਵਿਦਿਆ ਪ੍ਰੇਮੀ ਨੇ ਮੇਰੇ ਨਾਲ ਮਿਲਨ ਦਾ 'ਸਮਾਂ ਡੂੰਘੀ ਰਾਤ ਨੂੰ ਨਿਯਤ ਕੀਤਾ, ਪਰ ਮੈਂ ਪੈਦਲ ਤੁਰਨ ਕਰਕੇ ਪਛੜ ਗਿਆ ਤੇ ਬਹੁਤ ਰਾਤ ਗਈ ਪੁੱਜਿਆ। ਉਹ ਪ੍ਰੇਮੀ ਮੈਨੂੰ ਉਡੀਕ ਕੇ ਚਲਿਆ ਗਿਆ. ਮੈਂ ਉਥੇ ਪੁੱਜਾ ਤਾਂ ਇਕ ਅੰਗ੍ਰੇਜ਼ ਨੇ ਉਬੜਵਾਹੇ ਉਠਕੇ ਬੰਦੂਕ ਸਿੱਧੀ ਕੀਤੀ ਕਿ ਕੋਈ ਚੋਰ ਹੈ, ਪਰ ਬੰਦੂਕ ਸੱਚੇ ਪਾਤਸ਼ਾਹ ਨੇ ਫੜ ਲਈ, ਇੱਕੁਰ ਦੇ ਅਨੇਕਾਂ ਦੁਖ ਭਰੇ ਵਿਰੜੇ ਹਨ, ਜਿਨ੍ਹਾਂ ਦੇ ਲਿਖਣ ਨੂੰ ਏਥੇ ਜੀਅ ਨਹੀਂ ਕਰਦਾ। ਓੜਕ ਅਨੇਕਾਂ ਵਿਘਨਾਂ ਤੋਂ ਬਚਕੇ ਅੱਜ ਅਮੋਲਕ ਰਤਨ ਦੇ ਆਪ ਨੂੰ ਦਰਸ਼ਨ ਕਰਾਏ ਹਨ, ਮੈਂ ਅਜ ਅਪਣਾ ਜੀਵਣ ਸਫਲ ਸਮਝਿਆ ਹੈ ਕਿ ਮੈਨੂੰ ਹੇਠ ਲਿਖੇ ਸੱਜਣਾਂ ਦੀ ਕ੍ਰਿਪਾ ਨਾਲ ਟੀਕਾ ਛਾਪਣ ਦੀ ਸਫਲਤਾ ਪ੍ਰਾਪਤ ਹੋਈ ਹੈ:-

(੧) ਸ੍ਰੀ ਮਾਨ ਸ: ਗੁਰਦਿਆਲ ਸਿੰਘ ਜੀ ਜਰਨੈਲ ਆਰਮੀ ਹੈਡ-ਕੁਆਟਰ ਪਟਿਆਲਾ।

(੨) ਸ੍ਰੀ ਮਾਨ ਰਾਜਾ ਸ਼ਿਵਦਿਆਲ ਸਿੰਘ ਜੀ ਰਾਜਿੰਦ੍ਰ ਬਾਗ ਪਟਿਆਲਾ।

(੩) ਸ੍ਰੀ ਮਾਨ ਐਸ ਪ੍ਰਤਾਪ ਡਿਪਟੀ ਕਮਿਸ਼ਨਰ ਲਾਹੌਰ।

(੪) ਸ੍ਰੀ ਮਾਨ ਸ: ਕ੍ਰਿਪਾਲ ਸਿੰਘ ਜੀ ਟਾਟਾ ਨਗਰ।

(੫) ਸ੍ਰੀ ਮਾਨ ਚੌਧਰੀ ਗੁਰਬਖਸ਼ ਸਿੰਘ ਜੀ ਔਫੀਸਰ ਦਫਤਰ ਇਨਕਮ ਟੈਕਸ ਸ਼ਿਮਲਾ।

(੬) ਸ੍ਰੀ ਮਾਨ ਮੇਜਰ ਗੁਰਬਖਸ਼ ਸਿੰਘ ਸੰਗਰੂਰ।

(੭) ਸ੍ਰੀ ਮਾਨ ਕੈਪਟਨ ਡਾਕਟਰ ਖੁਸਦੇਵ ਸਿੰਘ ਜੀ ਸੁਨਾਮ।

(੮) ਸ੍ਰੀ ਮਾਨ ਕਪਤਾਨ ਮਹਿੰਦ੍ਰ ਸਿੰਘ ਜੀ ਰਈਸ ਅਟਾਰੀ।

(੯) ਸ੍ਰੀ ਮਾਨ ਸ: ਬ: ਸ: ਇੰਦ੍ਰ ਸਿੰਘ ਜੀ ਚੀਫ ਸੈਕਟਰੀ ਫਰੀਦਕੋਟ।

(੧੦) ਸ੍ਰੀ ਮਾਨ ਸ: ਬ: ਸ: ਫਤਹ ਸਿੰਘ ਜੀ ਹੋਮ ਸੈਕਟਰੀ ਫਰੀਦਕੋਟ।

# ਜਾਪ ਸਾਹਿਬ

ਜਾਪ=ਜੋ ਮਨ ਨੂੰ ਰੋਕ ਕੇ ਰਸਨਾ ਦੁਆਰਾ ਪਾਠ ਕੀਤਾ ਜਾਂਦਾ ਹੈ। ਗੁਪਤ ਸਹਿਜੇ ੨ ਰਸਨਾ ਨਾਲ ਕੀਤਾ ਜਾਵੇ ਤਾਂ ਵੀ ਚੰਗਾ ਹੈ। ਉੱਚੀ ੨ ਅੰਮ੍ਰਿਤ ਵੇਲੇ ਜਾਗਕੇ ਮਿੱਠੀ ੨ ਅਵਾਜ ਨਾਲ ਕੀਤਾ ਜਾਵੇ ਤਾਂ ਵੀ ਚੰਗਾ ਹੈ, ਗੁਪਤ ਮਨ ਦੇ ਅੰਦਰ ਕਰਨ ਨਾਲ ਮਨ ਘਟ ਟਿਕਦਾ ਹੈ ਕਿਸੇ ਪੂਰਨ ਮਹਾਂ ਪੁਰਸ਼ ਦਾ ਹੀ ਮਨ ਇਕਾਗਰ ਰਹਿੰਦਾ ਹੈ, ਨਹੀਂ ਤਾਂ ਮਨ ਉਡ ੨ ਕਿਤੇ ਦਾ ਕਿਤੇ ਚਲਾ ਜਾਂਦਾ ਹੈ। ਪੈਦਲ ਤੁਰਕੇ ਪਾਠ ਕਰਨਾ ਬਹੁਤ ਚੰਗਾ ਹੈ, ਮਨ ਟਿਕ ਜਾਂਦਾ ਹੈ, ਹਥ ਦੀ ਕਾਰ, ਹਲ ਵਾਹੁਣਾ, ਖੇਤੀ ਦੀ ਕਾਰ ਕਰਨ ਨਾਲ ਮਨ ਟਿਕਿਆ ਰਹਿੰਦਾ ਹੈ, ਇੱਕੁਰ ਪਾਠ ਕਰਨਾ ਬਹੁਤ ਉੱਤਮ ਕਾਰ ਹੈ। ਨਿਰਾ ਚੋਕੜੀ ਮਾਰ ਕੇ ਚੁਪ ਚਾਪ ਇਕੰਤ ਥਾਂ ਤੇ ਬੈਠ ਕੇ ਪਠ ਕਰਨਾ ਇਕ ਤਰਾਂ ਦੀ ਸਾਧਨਾ ਹੈ। ਮਨ ਬੜਾ ਔਖਾ ਖੜੋਂਦਾ ਹੈ। ਕਾਰ ਵਿਚ ਮਨ ਛੇਤੀ ਟਿਕ ਜਾਂਦਾ ਹੈ, ਇਸ ਲਈ ਗ੍ਰਹਸਤੀ ਵਾਸਤੇ ਕਾਰ ਕਰਦਿਆਂ ਪਾਠ ਕਰਨਾ ਬਹੁਤ ਚੰਗਾ ਹੈ, ਜਿੱਕੁਰ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁਤ੍ਰੀ ਦੁਧ ਰਿੜਕਣ ਦੇ ਸਮੇਂ ਪਾਠ ਕਰਿਆ ਕਰਦੀ ਸੀ।

ਇਕੰਤ ਥਾਂ ਉਤੇ ਬੈਠ ਕੇ ਗੁਪਤ ਪਾਠ ਕਰਨ ਵਾਲਾ ਤਾਂ ਆਪਣੇ ਆਪ ਨੂੰ ਬਹੁਤ ਚੰਗਾ ਸਮਝਦਾ ਹੈ।

ਕਾਰ ਵਿਚ ਲੱਗਾ ਹੋਇਆ ਜਾਂ ਘੋੜੇ ਆਦਕ ਉਤੇ ਅਸਵਾਰੀ ਕਰਨ ਵਾਲਾ ਜਾਂ ਪੈਦਲ ਤੁਰਕੇ ਪਾਠ ਕਰਨ ਵਾਲਾ ਆਪਣੇ ਆਪ ਨੂੰ ਚੰਗਾ ਸਮਝਦਾ ਹੈ, ਇਹ ਦੋਵੇਂ ਮਹਾਂ ਪੁਰਸ਼ ਹਨ, ਪਰ ਇਕ ਦੂਸਰੇ ਨੂੰ ਇਹ ਚੰਗਾ ਨਹੀਂ ਸਮਝਦੇ ਹਨ। ਪਰ ਗੁਰੂ ਘਰ ਵਿਚ ਦੋਹਾਂ ਦਾ ਇਕ ਦਰਜਾ ਹੈ ਦੋਵੇਂ ਹੀ ਮਹਾਂ ਪੁਰਸ਼ ਹਨ ਚਾਹੇ ਕੋਈ ਇਕੰਤ ਚੌਕੜੀ ਮਾਰ ਕੇ ਪਾਠ ਕਰੇ ਚਾਹੇ ਤੁਰ ਫਿਰ ਕੇ ਪਾਠ ਕਰੇ। ਗੁਰੂ ਮਤਿ ਦੋਹਾਂ ਨੂੰ ਹੀ ਚੰਗਾ ਸਮਝਦੀ ਹੈ। ਬਾਦ ਬਿਬਾਦ ਛੱਡ ਕੇ ਪਾਠ ਕਰਨਾ ਚਾਹੀਦਾ ਹੈ। ਕਿਸੇ ਤਰਾਂ ਕਰੋ, ਪਾਠ ਜ਼ਰੂਰ ਕਰੋ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਜਦੋਂ ਅਨੰਦ ਪੁਰ ਵਸਾਇਆ ਸੀ ਤਾਂ ਉਸ ਸਮੇਂ ਸਿਖ ਉਚੀ ਉਚੀ ਸੁਰ ਨਾਲ ਅੰਮ੍ਰਿਤ ਵੇਲੇ ਪਾਠ ਕਰਦੇ ਹੁੰਦੇ ਸੀ ਤਦੋਂ ਮਲੇਛਾਂ ਨੇ ਗੁਰੂ ਜੀ ਨੂੰ ਆ ਕੇ ਆਖਿਆ, ਮਹਾਰਾਜ ਸਾਨੂੰ ਬੜਾ ਦੁਖ ਹੈ। ਗੁਰੂ ਜੀ—ਕੀ ਦੁਖ ਹੈ ?

ਉੱਚੀ ਧੁਨਿ ਸਿਖ ਪੜਤੇ ਬਾਨੀ॥
ਇਹੀ ਹਮਾਰੀ ਕੁਲ ਦੁਖ ਦਾਨੀ॥

ਓਹ ਮਲੇਛ ਹੋਰ ਥਾਂ ਜਾ ਵੱਸੇ।

ਇਸ ਲਈ ਉਚੀ ਸੁਰ ਨਾਲ ਪਾਠ ਕਰਨਾ ਬਹੁਤ ਚੰਗਾ ਹੈ, ਬਹੁਤ ਲੋਕਾਂ ਦਾ ਉਧਾਰ ਹੁੰਦਾ ਹੈ।

# ਮੰਗਲ, ਨਾਮ, ਗੁਰੂ ਮੰਤ੍ਰ, ਮੂਲ ਮੰਤ੍ਰ

ਮੰਗਲ=ਮੰਗਲ ੩ ਤਰਾਂ ਦਾ ਹੁੰਦਾ ਹੈ। ੧ ਨਮਸਕਾਰ ਕਰਨੀ। ੨ ਵਸਤੂ ਦਾ ਵਰਨਨ ਕਰਨਾ। ੩ ਅਸੀਸ ਦੇਣੀ। ਜਾਪ ਸਾਹਿਬ ਵਿਚ ਬਹੁਤੀ ਨਮਸਕਾਰ ਹੀ ਆਈ ਹੈ, ਦੂਸਰਾ ਵਸਤੂ ਨੂੰ ਵੀ ਵਰਨਨ ਕੀਤਾ ਗਿਆ ਹੈ। ਪ੍ਰਮੇਸਰ ਦੇ ਨਿਸ਼ਾਨ ਚਿਹਨ ਚੱਕਰ ਦਾ ਵਰਨਨ ਕੀਤਾ ਹੈ। ਪ੍ਰਮੇਸਰ ਇਸ ਇਸ ਪ੍ਰਕਾਰ ਦੇ ਸਰੂਪਾਂ ਵਾਲਾ ਹੈ। ਓਹ ਭਗਤਾਂ ਦਾ ਪਿਆਰਾ ਹੈ। ਭਗਤੀ ਕਰਨ ਨਾਲ ਮਿਲਦਾ ਹੈ। ਨੌ ਤਰਾਂ ਦੀ ਭਗਤੀ ਹੈ। ਗੁਰਮਤ ਵਿਚ ਇਕ ਭਗਤੀ ਹੀ ਮੁਖ ਸਾਧਨ ਹੈ। ਪਰੇਮਾ ਭਗਤੀ ਤੋਂ ਬਿਨਾ ਆਦਮੀ ਦਾ ਜੀਵਣ ਬਿਅਰਥ ਹੈ। ਨਾਮ ਜਪਣਾ ਕੀ ਹੈ। ਪ੍ਰਮੇਸਰ ਦੇ ਕੀਤੇ ਹੋਇ ਸੰਸਾਰ ਨੂੰ ਵੇਖਕੇ ਉਸ ਦੀ ਵਡਿਆਈ ਕਰਨੀ। ਉਸ ਨੂੰ ਚੇਤੇ ਰੱਖਣਾ। ਹੰਕਾਰ ਨ ਕਰਨਾ। ਮੌਤ ਨੂੰ ਯਾਦ ਰੱਖਣਾ। ਵੰਡ ਛਕਣਾ। ਕਿਸੇ ਦੀ ਨਿੰਦਿਆ ਨ ਕਰਨਾ। ਕਿਸੇ ਨੂੰ ਬੁਰਿਆਂ ਨ ਆਖਣਾ। ਨ ਕਿਸੇ ਨਾਲ ਬਹੁਤੀ ਪ੍ਰੀਤੀ ਲਾਉਣੀ ਤੇ ਨ ਕਿਸੇ ਨਾਲ ਵੈਰ ਕਰਨਾ। ਨਾਮ ਜਪਣ ਵਾਲੇ ਦਾ ਵੱਡਾ ਨਿਸ਼ਾਨ ਇਹ ਹੈ। ਜੇ ਕਿਸੇ ਜੀਵ ਵਿਚ ਇਹ ਗੱਲਾਂ ਹਨ ਤਾਂ ਓਹ ਨਾਮ ਜਪਦਾ ਹੋਵੇਗਾ, ਜੇ ਇਹਨਾਂ ਗੱਲਾਂ ਵਿਚੋਂ ਇਕ ਵੀ ਗਲ ਨਹੀਂ ਹੈ ਤਾਂ ਠੀਕ ਸਮਝੋ ਓਹ ਨਾਮ ਨਹੀਂ ਜਪਦਾ ਹੋਵੇਗਾ, ਐਵੇਂ ਪਖੰਡ ਕਰਦਾ ਹੋਵੇਗਾ। ਸੋ ਨਾਮ ਜਪਣਾ ਪ੍ਰਮੇਸ਼ਰ ਨੂੰ ਯਾਦ ਰੱਖਣਾ ਹੈ। ਆਦਮੀ ਦਾ ਦਿਨ ਦਾ ਵਿਹਾਰ ਵੀ ਸੁੱਚਾ ਹੋਣਾ ਚਾਹੀਦਾ ਹੈ। ਦੁਨੀਆਂ ਉਤੇ ਮਹਾਨ ਜਾਲ ਵਿਛੇ ਪਏ ਹਨ, ਪਰ ਨਾਮੀ ਕਿਸੇ ਜਾਲ ਵਿਚ ਨਹੀਂ ਫਸੇਗਾ। ਚਾਹੇ ਗੁਪਤ ਜਪੇ ਚਾਹੇ ਉਚੀ ਉਚੀ ਜਪੇ। ਕੋਈ ਰਾਮ ਰਾਮ ਕਰੇ, ਕੋਈ ਵਾਹਿਗੁਰੂ ਵਾਹਿਗੁਰੂ ਕਰੇ, ਕੋਈ ਖੁਦਾ ਖੁਦਾ ਕਰੇ, ਵਾਸਤਵ ਵਿਚ ਇਕ ਹੀ ਗੱਲ ਹੈ। ਪਰ ਬਹੁਤੀ ਲੋੜ ਆਦਮੀ ਮਨਦਾ ਨਿਰਮਲ ਹੋਵੇ। ਮਨ ਤੋਂ ਖੋਟਾ ਤੇ ਕਪਟੀ ਨ ਹੋਵੇ। ਜੇ ਖੋਟਾ ਤੇ ਕਪਟੀ ਹੈ ਤੇ ਤਾਂ ਸਮਝੋ ਓਹ ਨਾਮ ਨਹੀਂ ਜਪਦਾ ਹੋਵੇਗਾ, ਕੋਈ ਗੁਰੂ ਮੰਤ੍ਰ ਭਾਵ ਮੰਤ੍ਰ ਵਾਹਿਗੁਰੂ ਵਾਹਿਗੁਰੂ ਸਤਿਨਾਮ ਦਾ ਗੁਪਤ ਜਾਂ ਉਚੀ ਉਚੀ ਪਾਠ ਕਰਨਾ ਚੰਗਾ ਸਮਝਦਾ ਹੈ ਕੋਈ ਮੂਲ ਮੰਤ੍ਰ ੧ ੳ ਤੋਂ ਗੁਰ-ਪ੍ਰਸਾਦਿ ਤਕ ਪਾਠ ਕਰਨਾ ਚੰਗਾ ਸਮਝਦਾ ਹੈ। ਸੋ ਮੂਲ ਮੰਤ੍ਰ ਦਾ ਪਾਠ ਕਰੋ ਤਾਂ ਵੀ ਸੁਖ ਹੈ ਜੇ ਗੁਰੂ ਮੰਤ੍ਰ ਵਾਹਿਗੁਰੂ ਵਾਹਿਗੁਰੂ ਸਤਿਨਾਮੁ ਸਤਿਨਾਮੁ ਕਰੋ ਤਾਂ ਵੀ ਚੰਗਾ ਹੈ।

# ਬਾਣੀਆਂ

ਸਾਰੀਆਂ ਚਾਰ ਬਾਣੀਆਂ ਹਨ, ਇਕ ਪਰਾ, ਦੂਸਰੀ ਬਸੰਤੀ, ਤੀਸਰੀ ਮਧਮਾ, ਚੌਥੀ ਬੈਖਰੀ। ਪਹਿਲੀ ਪਰਾ ਤਾਂ ਓਹ ਬਾਣੀ ਹੈ ਜੋ ਜੀਵ ਦੇ ਅੰਦਰ ਬਹੁਤ ਦੂਰ ਰਹਿੰਦੀ ਹੈ, ਜੇਹੜੀ ਗੱਲ ਚੇਤੇ ਤੋਂ ਬਹੁਤ ਪਰੇ ਦੂਰ ਹੈ, ਉਸ ਦਾ ਨਾਮ ਪਰਾ ਹੈ, ਦੂਸਰੀ ਬਸੰਤੀ ਓਹ ਹੈ ਜੋ ਗਲ ਦੇ ਵਿਚ ਆ ਵੱਸੀ ਹੈ ਪਰ ਅਜੇ ਚੰਗੀ ਤਰਾਂ ਸਾਰੀ ਠੀਕ ਠੀਕ ਯਥਾਰਥ ਬਣਾਵਟ ਨਹੀਂ ਹੋਈ ਹੈ ਅਜੇ ਕੁਛ ਖਿਆਲ ਬੱਝੇ ਹਨ, ਪੱਕੇ ਖਿਆਲ ਨਹੀਂ ਹੋਇ ਹਨ, ਓਸਨੂੰ ਬਸੰਤੀ ਬਾਣੀ ਆਖਿਆ ਜਾਂਦਾ ਹੈ। ਤੀਸਰੀ ਮਧਮਾ ਓਹ ਬਾਣੀ ਹੈ, ਜੋ ਜੀਵ ਦੇ ਅੰਦਰ ਸਾਰਾ ਪੂਰਾ ੨ ਖਿਆਲ ਆਕੇ ਬੱਝ ਗਿਆ ਹੈ, ਤੇ ਬੋਲਣ ਨੂੰ ਤਿਆਰ ਹੋਗਿਆ ਹੈ ਜੋ ਕੁਛ ਵੀ ਬੋਲਣਾ ਹੈ ਓਹ ਜਿਉਂ ਦੀ ਤਿਉਂ ਸਾਰੀ ਦੀ ਸਾਰੀ ਗੱਲ ਪ੍ਰਗਟ ਹੋ ਗਈ ਹੈ। ਇਸ ਦਾ ਨਾਮ ਮਧਮਾ ਆਖਿਆ ਜਾਂਦਾ ਹੈ। ਚੌਥੀ ਬੈਖਰੀ ਹੈ, ਓਹ ਬੈਖਰੀ ਬਾਣੀ ਹੈ, ਜੋ ਹਰ ਸਮੇਂ ਅਪਣੇ ਸਾਕਾਂ ਸਨਬੰਧੀਆਂ ਨਾਲ ਬੋਲਕੇ ਪ੍ਰਗਟ ਕੀਤੀ ਜਾਂਦੀ ਹੈ।

# ਨਿਤਨੇਮ

ਕੋਈ ਜੀਵ ਸਿਆਲ ਨੂੰ ਠੰਢੇ ਪਾਣੀ ਵਿਚ ਤੇ ਗਰਮੀਆਂ ਨੂੰ ਤੱਤੇ ਪਾਣੀ ਵਿਚ ਇਕ ਲੱਤ ਦੇ ਭਾਰ ਖੜੋਕੇ ਮਾਲਾ ਫੇਰਦਾ ਹੈ ਤੇ ਠਾਕਰਾਂ ਦੀ ਪੂਜਾ ਕਰਦਾ ਹੈ। ਕੋਈ ਨਿਮਾਜ ਪੜ੍ਹਦਾ ਹੈ, ਕੋਈ ਗੁਰਦੁਆਰੇ ਜਾਕੇ ਪਾਠ ਕਰਦਾ ਹੈ ਕਿਤੇ ਇਕ ਦੂਸਰੇ ਨੂੰ ਵੇਖਕੇ ਹੱਸਦਾ ਹੈ ਤੇ ਆਖਦਾ ਹੈ ਇਹ ਪਖੰਡ ਕਰਦਾ ਹੈ । ਵੱਡਾ ਨਿਤਨੇਮ ਇਸ ਦਾ ਪ੍ਰਮੇਸ਼ਰ ਦੀ ਯਾਦ ਹੈ । ਜੇ ਇਸ ਨੂੰ ਪ੍ਰਮੇਸ਼ਰ ਯਾਦ ਹੈ ਤਾਂ ਇਹ ਪਾਪ ਨਹੀਂ ਕਰੇਗਾ ਤੇ ਇਕ ਦੂਸਰੇ ਨੂੰ ਨਹੀਂ ਹੱਸੇਗਾ, ਸਗੋਂ ਹਰ ਇਕ ਨਾਲ ਪ੍ਰੇਮ ਕਰੇਗਾ । ਇਹ ਜੀਵ ਕਿਤੇ ਰਾਜਾ ਬਣਿਆਂ ਹੋਇਆ ਹੈ, ਪਰ ਰਾਜਾ ਇਹ ਤਾਂ ਹੀ ਹੈ ਕਿ ਪਰਜਾ ਇਸ ਨੂੰ ਬਾਰ ਬਾਰ ਆਕੇ ਤੰਗ ਕਰੇ ਤੇ ਇਹ ਪਰਜਾ ਨਾਲ ਹੱਸਕੇ ਬੋਲੇ ਤੇ ਪ੍ਰੇਮ ਕਰੇ । ਕਿਤੇ ਇਹ ਜੀਵ ਵਜ਼ੀਰ ਹੈ, ਪਰ ਵਜ਼ੀਰ ਤਾਂ ਹੀ ਹੈ ਜੇ ਰਾਜਾ ਨੂੰ ਚੰਗੀ ਸਲਾਹ ਦੇਵੇ ਤੇ ਲੋਭ ਨਾ ਕਰੇ ਤੇ ਧੀਰਜ ਨਾਲ ਗੱਲ ਸੁਣੇ। ਕਿਤੇ ਇਹ ਜੀਵ ਹਕੀਮ ਹੈ। ਰੋਗੀ ਬਹੁਤ ਆਉਂਦੇ ਹਨ, ਸਭ ਨਾਲ ਹੱਸਕੇ ਬੋਲੇ, ਧੀਰਜ ਦੇਵੇ, ਲੋਭ ਨਾ ਕਰੇ, ਗਰੀਬ ਅਮੀਰ ਨੂੰ ਇਕ ਨਜ਼ਰ ਨਾਲ ਵੇਖੇ। ਕਿਤੇ ਇਹ ਜੀਵ ਗੁਰੂ ਬਣ ਬੈਠਾ ਹੈ, ਪਰ ਜੇ ਚੇਲਿਆਂ ਨਾਲ ਪਿਆਰ ਕਰਦਾ ਹੈ ਤੇ ਤਾਂ ਗੁਰੂ ਹੈ, ਚੇਲਿਆਂ ਨੂੰ ਚੰਗੀ ਸਲਾਹ ਦੇਵੇ ਅਰ ਆਪ ਹਰੀ ਭਗਤ ਹੋਵੇ ਕਿਉਂਕਿ ਇਸਦੇ ਪੂਰਨਿਆਂ ਉਤੇ ਚੇਲਿਆਂ ਨੇ ਤੁਰਨਾ ਹੈ। ਕਿਤੇ ਇਹ ਜੀਵ ਮਾਤਾ ਪਿਤਾ ਕਹਾਉਂਦਾ ਹੈ, ਪ੍ਰਮੇਸ਼ਰ ਦੀ ਕ੍ਰਿਪਾ ਨਾਲ ਸੰਤਾਨ ਬਹੁਤ ਹੈ, ਬੱਚੇ ਬਾਰ ਬਾਰ ਆਕੇ ਤੰਗ ਕਰਦੇ ਹਨ, ਕੋਈ ਚੂੰਡੀਆਂ ਵੱਢਦਾ ਹੈ, ਕੋਈ ਗਾਲੀਆਂ ਦੇਂਦਾ ਹੈ, ਇਸਦਾ ਮਾਤਾ ਪਿਤਾ ਕਹਾਉਣਾ ਤਾਂ ਹੀ ਸਫਲ ਹੈ ਜੇ ਇਹ ਬੱਚਿਆਂ ਨਾਲ ਹੱਸਕੇ ਬੋਲੇ

ਤੇ ਓਨਾਂ ਦੀ ਹਰ ਇਕ ਲੋੜ ਪੂਰੀ ਕਰੇ ਅਰ ਸ਼ੁਭ ਉਪਦੇਸ਼ ਦੇਵੇ। ਕਿਤੇ ਇਹ ਜੀਵ ਉਸਤਾਦ ਬਣ ਬੈਠਾ ਹੈ, ਪਰ ਇਸਦਾ ਉਸਤਾਦ ਹੋਣਾ ਤਾਂ ਹੀ ਸਫਲ ਹੈ ਜੇ ਇਹ ਆਪਣਿਆਂ ਸ਼ਗਿਰਦਾਂ ਦੀ ਹਰ ਇਕ ਤਰਾਂ ਦੀ ਤਸੱਲੀ ਕਰਦਾ ਹੈ ਬੱਸ ਜੀ ਧਾਰਮਕ ਕੰਮ ਦੇ ਨਾਲ ਜੇ ਇਹ ਗੱਲਾਂ ਹਨ ਤਾਂ ਨਿਤਨੇਮ ਨੂੰ ਸੌ ਨਮਸਕਾਰ ਹੈ, ਜੇ ਇਹ ਗੱਲਾਂ ਨਹੀਂ ਤਾਂ ਨਿਤਨੇਮ ਇਕ ਵਿਖਾਵਾ ਹੈ, ਪਰ ਫਿਰ ਵੀ ਵਿਖਾਵਾ ਨਿਤਨੇਮ ਚੰਗਾ ਹੈ ਹੋਰਨਾਂ ਮਨਮੁਖਾਂ ਦੇ ਨਿਤਨੇਮ ਨ ਕਰਨ ਨਾਲੋਂ ਇਹੋ ਜਿਹਾ ਪਖੰਡੀ ਵਿਖਾਵੇ ਨਾਲ ਨਿਤਨੇਮ ਕਰਨ ਵਾਲਾ ਸਾਨੂੰ ਚੰਗਾ ਲਗਦਾ ਹੈ। ਕਿਸੇ ਦਿਨ ਚੰਗਾ ਹੋ ਜਾਵੇਗਾ। ਜਿਹੜਾ ਮਨਮੁਖ ਹੈ ਉਸਦੀ ਤਾਂ ਆਸ ਹੀ ਘਟ ਹੈ ਕਿ ਓਹ ਨਿਤਨੇਮ ਦੇ ਪਾਸੇ ਲਗ ਜਾਵੇ। ਅਜ ਕਲ ਦੀ ਹਵਾ ਨਾਲ ਸਕੂਲਾਂ ਕਾਲਜਾਂ ਵਿਚ ਬਹੁਤੇ ਬੱਚੇ ਪ੍ਰਮੇਸ਼ਰ ਤੋਂ ਮੂੰਹ ਮੋੜ ਬੈਠੇ ਹਨ, ਪਰ ਓਹ ਅੰਤ ਨੂੰ ਦੁਖ ਪਾਉਣਗੇ। ਸੋ ਨਿਤਨੇਮ ਜ਼ਰੂਰ ਕਰੋ, ਗੁਰਦੁਆਰੇ, ਮਸੀਤ, ਠਾਕਰਦੁਆਰੇ ਜ਼ਰੂਰ ਜਾਓ, ਰੱਬ ਦੀ ਯਾਦ ਰੱਖੋ ਤੇ ਤਾਂ ਹੀ ਸੁਖ ਦੀ ਪ੍ਰਾਪਤੀ ਹੈ। ਇਹ ਸੰਸਾਰ ਸਮੁੰਦਰ ਹੈ, ਚੰਗੇ ਚੰਗੇ ਪਦਾਰਥ ਪਾਣੀ ਹੈ, ਆਸਾ ਤ੍ਰਿਸ਼ਨਾਂ ਲਹਿਰਾਂ ਹਨ, ਜਨਮ ਮਰਨ ਕਿਨਾਰੇ ਹਨ, ਪ੍ਰਮੇਸਰ ਦਾ ਨਾਮ ਜਹਾਜ਼ ਹੈ, ਗੁਰੂ ਮਲਾਹ ਹੈ, ਜੀਵ ਮੁਸਾਫਰ ਹਨ, ਜਗਤ ਘਰ ਜਾਂ ਸਰਾਂ ਹੈ, ਪਾਪੀ ਰੁੜ੍ਹਦੇ ਜਾਂਦੇ ਹਨ, ਭਗਤ ਤਰਦੇ ਹਨ, ਜੁਆਨੀ ਹੜ੍ਹ ਹੈ, ਸੇਵਾ ਟਿਕਟ ਹੈ, ਭਜਨ ਨਿਤਨੇਮ ਚੱਪਾ ਹੈ, ਮਨ ਡੂੰਘਾਈ ਹੈ। ਉਮਰ ਲੰਬਾਈ ਚੌੜਾਈ ਹੈ, ਕਾਮ ਕ੍ਰੋਧ ਵਡਾਕੂ ਜੀਵ ਹਨ ਸਤ ਸੰਤੋਖ, ਮੱਛਿਆਂ ਹਨ, ਸੋ ਇਸ ਮਹਾਂ ਭੌਜਲ ਤੋਂ ਤਰਨ ਦਾ ਸੌਖਾ ਉਪਾਉ ਨਿਤਨੇਮ ਹੀ ਹੈ।

## ਰੁਦ੍ਰ ਅਵਤਾਰ ਵਿੱਚੋਂ

*ਕਈ ਕੋਟ ਇੰਦ੍ਰ ਜਿਹ ਪਾਨਿ ਹਾਰ ॥ ਕਈ ਚੰਦ ਸੂਰ ਕ੍ਰਿਸ਼ਨਾਵਤਾਰ ॥
ਕਈ ਬਿਸ਼ਨ ਰੁੱਦ੍ਰ ਰਾਮਾ ਰਸੂਲ ॥ ਬਿਨ ਭਗਤਿ ਯੈ ਨ ਕੋਈ ਕਬੂਲ ॥ ੯੫ ॥

## ਕਲਜੁਗ ਵਿਚ ਹੋਣ ਵਾਲਾ
## ਕਲਕੀ ਅਵਤਾਰ ਵਿਚੋਂ

ਚੌਬੀਸਵੋਂ ਕਲਕੀ ਅਵਤਾਰਾਂ ॥ ਤਾਕਰ ਕਹੋ ਪ੍ਰਸੰਗ ਸੁਧਾਰਾ ॥
ਸੰਕਰ ਬਰਣ ਪਰਜਾ ਸਭ ਹੋਈ। ਏਕ ਗਜਾਤ ਕੋ ਰਹਾ ਨ ਕੋਈ ॥
ਅਤਿ ਬਿਭਚਾਰ ਫਸੀ ਬਰਨਾਰੀ ॥ ਧਰਮ ਰੀਤ ਕੀ ਪ੍ਰੀਤ ਬਿਸਾਰੀ ॥
ਹਿੰਦਵ ਕੋਈ ਨ ਤੁਰਕਾ ਰਹਿ ਹੈ ॥ ਭਿੰਨ ਭਿੰਨ ਘਰ ਘਰ ਮਤ ਗਹਿਹੈ ॥

ਦੋਹਰਾ ॥

ਪਾਪਾ ਕ੍ਰਾਂਤ ਧਰਾ ਭਈ ਪਲਨ ਸਕਤ ਠਹਿਰਾਇ ॥
ਕਾਲ ਪੁਰਖ ਕੋ ਧਯਾਨ ਧਰ ਰੋਵਤ ਭਈ ਬਨਾਇ ॥
ਦੀਨਨ ਕੀ ਰੱਛਾ ਨਿਮਿਤ ਕਰ ਹੈਂ ਆਪ ਉਪਾਇ ॥
ਪਰਮ ਪੁਰਖ ਪਾਵਨ ਸਦਾ ਆਪ ਪ੍ਰਗਟ ਹੈ ਆਇ ॥
ਕਲਜੁਗ ਕੇ ਅੰਤਹਿ ਸਮੈ ਸਤਿਜੁਗ ਲਾਗਤ ਆਦਿ ॥
ਦੀਨਨ ਕੀ ਰੱਛਾ ਲੀਏ ਧਰ ਹੈ ਰੂਪ ਅਨਾਦ ॥

ਕਲਕੀ ਅਵਤਾਰ ਦਾ ਬੜਾ ਪ੍ਰਤਾਪ ਵਧਿਆ ਧਰਮ ਦਾ ਪ੍ਰਚਾਰ ਹੋਇਆ ਤੇ ਕਲਕੀ ਅਵਤਾਰ ਦਾ ਅੰਤ ਇਹ ਹੈ:—

ਸੋਰਠਾ—ਇਮ ਕਲਕੀ ਅਵਤਾਰ ਜੀਤੇ ਜੁਧ ਸਬੈ ਨ੍ਰਿਪਤ ॥
ਕੀਨੇ ਰਾਜ ਸੁਧਾਰ ਬੀਸ ਸਹੰਸ ਦਸ ਲੱਖ ਬਰਖ ॥

---

*ਅਕਾਲ ਪੁਰਖ ਇਕ ਮਹਾਂ ਸ਼ਕਤੀ ਪਰਮ ਜੋਤ ਵਾਲੀ ਤਾਕਤ ਹੈ, ਜੋ ਜਨਮ ਮਰਨ ਤੋਂ ਰਹਿਤ ਹੈ, ਬਾਲ ਬ੍ਰਿਧ ਅਵਸਥਾ ਤੋਂ ਰਹਿਤ ਹੈ। ਏਸੇ ਸ਼ਕਤੀ ਨੇ ਸਾਰੇ ਜਗਤ ਦੀ ਰਚਨਾ ਕੀਤੀ ਹੈ। ਚੰਦ, ਸੂਰਜ, ਜ਼ਮੀਨ, ਅਸਮਾਨ, ਪਾਣੀ ਆਦਿਕ ਮਹਾਨ ਸ਼ਕਤੀਆਂ ਇਸ ਦੇ ਹੁਕਮ ਵਿਚ ਕਾਰ ਕਮੌਂਦੀਆਂ ਹਨ। ਰਾਮ ਚੰਦ੍ਰ, ਕ੍ਰਿਸ਼ਨ ਆਦਿਕ ਅਵਤਾਰ ਇਸ ਸ਼ਕਤੀ ਦੇ ਸੇਵਕ ਹਨ। ਬ੍ਰਹਮਾ ਬਿਸ਼ਨ ਸ਼ਿਵ ਜੀ ਆਦਿਕ ਤਿੰਨ ਵੱਡੀਆਂ ਸ਼ਕਤੀਆਂ ਹਨ, ਜੋ ਉਸ ਮਹਾਨ ਸ਼ਕਤੀ ਦੀਆਂ ਬਣਾਈਆਂ ਹੋਈਆਂ ਕੰਮ ਕਾਰ ਲਈ ਸ਼ਕਤੀਆਂ ਹਨ, ਭਾਵ ਤਿੰਨ ਨੌਕਰ ਹਨ। ਉਹ ਪ੍ਰਮੇਸਰ ਨਜ਼ਰ ਨਹੀਂ ਆਉਂਦਾ, ਪਰ ਭਗਤਾਂ ਦੇ ਪਾਸ ਰਹਿੰਦਾ ਹੈ।

# ਸ੍ਰੀ ਦਸਮ ਗ੍ਰੰਥ ਸਾਹਿਬ ਜੀ ਸਟੀਕ
## ਦੀ ਪਹਿਲੀ ਪੋਥੀ
ਦਾ
## ਭਾਵਾਰਥ ਤਤਕਰਾ

ੴ ਸਤਿਗੁਰਪ੍ਰਸਾਦਿ ॥

# ਜਾਪੁ ਸਾਹਿਬ

## ਸ੍ਰੀ ਮੁਖਵਾਕ ਪਾਤਿਸ਼ਾਹੀ ੧੦

### ਛਪੈ ਛੰਦ ॥ ਤ੍ਵਪ੍ਰਸਾਦਿ ॥

ਚੱਕ੍ਰ=ਹੱਥਾਂ ਦੀਆਂ ਤਲੀਆਂ ਜਾਂ ਪੈਰਾਂ ਦੇ ਹੇਠਾਂ ਬਰੀਕ ੨ ਲੀਕਾਂ ਦੇ ਨਿਸ਼ਾਨ ਜਾਂ ਸਰੀਰ ਦੇ ੬ ਚੱਕ੍ਰ 'ਕੰਠ' ਨਾਭੀ ਆਦਿਕ ਜਾਂ ਫਿਰਨਾ ਭਾਵ ਭੌਂਦਿਆਂ ਰਹਿਣਾ, ਜਿਸ ਤਰ੍ਹਾਂ ਪਹੀਆ ਭੌਂਦਾ ਹੈ। ਹੱਥਾਂ ਪੈਰਾਂ ਦੇ ਵਿਚ ਜਿਹੜੇ ਲੀਕਾਂ ਦੇ ਬਰੀਕ ੨ ਨਿਸ਼ਾਨ ਹਨ, ਇਹਨਾਂ ਨੂੰ ਵੇਖ ਕੇ ਜੋਤਸ਼ੀ ਲੋਕਾਂ ਨੂੰ ਭਰਮ ਵਿਚ ਪਾ ਦੇਂਦੇ ਹਨ, ਕਰਮਾਂ ਦੀ ਗਤੀ ਦੱਸਦੇ ਹਨ, ਇਹ ਲੀਕਾਂ ਚੱਕ੍ਰ ਕਹਾਉਂਦੀਆਂ ਹਨ।

ਚਿਹਨ=ਨਿਸ਼ਾਨ, ਚਿੰਨ੍ਹ, ਜਿਸ ਤਰ੍ਹਾਂ ਵਿਸ਼ਨ ਭਗਵਾਨ ਦੇ ਸੰਖ ਚੱਕ੍ਰ ਆਦਿਕ ਹਨ। ਬਰਨ=ਚਾਰ ਵਰਨ—ਖੱਤ੍ਰੀ, ਬ੍ਰਾਹਮਣ, ਵੈਸ਼, ਸ਼ੂਦ੍ਰ। ਜਾਤ=ਜਾਤਾਂ ਜੀਕੂੰ ਇਕ ੨ ਵਰਨ ਵਿਚ ਅਨੇਕ ਜਾਤਾਂ ਹੁੰਦੀਆਂ ਹਨ, ਖੱਤ੍ਰੀਆਂ, ਰੋੜਿਆਂ ਦੀਆਂ ਜਿਸਤਰ੍ਹਾਂ ਅਨੇਕ ਜਾਤਾਂ ਹਨ। ਪਾਤ=ਪੰਗ-ਤੀਆਂ, ਜਿਸਤਰ੍ਹਾਂ ਸਾਧੂਆਂ ਦੀਆਂ ਕਈ ਪੰਗਤੀਆਂ ਹੁੰਦੀਆਂ ਹਨ। ਰੂਪ=ਸੁੰਦਰ ਰੂਪ ਜੋ ਅੱਖਾਂ ਦੁਆਰਾ ਪ੍ਰਤੀਤ ਹੁੰਦਾ ਹੈ, ਜਿਸਤਰ੍ਹਾਂ ਆਦਮੀਆਂ ਦੀਆਂ ਸ਼ਕਲਾਂ ਸੂਰਤਾਂ ਅਕਾਰਾਂ ਦਾ ਗਿਆਨ ਹੁੰਦਾ ਹੈ। ਰੰਗ=ਕਾਲਾ ਚਿੱਟਾ ਆਦਿਕ। ਰੇਖ=ਹੱਥਾਂ ਦੀਆਂ ਤਲੀਆਂ ਦੀਆਂ ਬਰੀਕ ੨ ਲੀਕਾਂ ਤੇ ਪੈਰਾਂ ਦੇ ਹੇਠਾਂ ਜੋ ਬਰੀਕ ੨ ਲੀਕਾਂ ਹਨ।

ਭੇਖ=ਸਾਧੂਆਂ ਦੇ ਅਨੇਕ ਭੇਸ, ਇਕ ਦੂਸਰੇ ਭੇਖ ਤੋਂ ਵੱਖੋ ਵਖ ਦੱਸਣ ਲਈ ਲਿਬਾਸ ਪਹਿਨਦੇ ਹਨ। ਅਚਲ=ਅਡੋਲ। ਅਨਭਉ=ਨਹੀਂ ਡਰ, ਜਾਂ ਅਨੁਭਵ ਸੁਤੇ ਗਿਆਨ ਹੋਣਾ। ਪ੍ਰਕਾਸ=ਪ੍ਰਕਾਸ਼ਕ, ਚਾਨਣਾ ਕਰਨ ਵਾਲਾ। ਅਮਿਤੋਜ=ਅਮਿਤ, ਵੱਡਾ। ਓਜ=ਬਲ ਭਾਵ ਬਹੁਤਾ ਜ਼ੋਰ। ਕਹਿਜੈ=ਆਖਿਆ ਜਾਂਦਾ ਹੈ। ਕੋਟਿ=ਕਰੋੜਾਂ। ਇੰਦ੍ਰਾਣਿ=ਵੱਡਾ ਇੰਦ੍ਰ। ਤ੍ਰਿਭਵਣ=ਤਿੰਨ ਲੋਕ—ਸੁਰਗ ਲੋਕ, ਮਾਤ ਲੋਕ, ਪਤਾਲ। ਮਹੀਪ=ਧਰਤੀ ਦੇ, ਮਾਲਕ ਰਾਜੇ। ਸੁਰ=ਦੇਵਤੇ। ਅਸੁਰ=ਦੈਂਤ। ਨੇਤ=ਨਹੀਂ ਇਤਿ, ਭਾਵ ਬੱਸ ਬੱਸ, ਭਾਵ ਬਿਅੰਤ ਬਿਅੰਤ। ਤ੍ਰਿਣ=ਘਾਹ। ਕਰਮ=ਜਿਹੜੇ ੨ ਤੂੰ ਕੰਮ ਕੀਤੇ ਹਨ, ਭਾਵ ਜਿਸ ਜਿਸ ਤਰ੍ਹਾਂ ਭਗਤਾਂ ਦੀ ਰੱਖਿਆ ਕੀਤੀ ਹੈ। ਸੁਮਤ ਚੰਗੀ ਅਕਲ।

[ਛਪੈ ਛੰਦ ਵਿਚ ਤੇਰੀ ਕਿਰਪਾ ਨਾਲ ਤੇਰੀ ਉਪਮਾ ਉਚਾਰਦਾ ਹਾਂ ।]

**ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥**

ਅਕਾਲ ਪੁਰਖ ਨੂੰ ਨਿਰਗੁਣ ਰੂਪ ਕਰਕੇ ਵਰਣਨ ਕਰਦੇ ਹਨ। ਹੱਥਾਂ ਦੀਆਂ ਬਰੀਕ ਲੀਕਾਂ, ਨਿਸ਼ਾਨ, ਚਾਰ ਵਰਨ, ਜੰਮਣਾ, ਮਰਨਾ ਨਹੀਂ ਜਿਸ ਪ੍ਰਮੇਸਰ ਦਾ ।

**ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ॥**

ਸੁੰਦਰ ਸਰੂਪ, ਕਾਲਾ ਪੀਲਾ ਰੰਗ, ਲੀਕਾਂ ਕੱਛ ਮੱਛ ਆਦਿਕ ਭੇਖਾਂ ਦੀਆਂ ਬਣੌਟਾਂ ਇਹ ਕੋਈ ਆਖ ਨਹੀਂ ਸਕਦਾ ਕਿ ਪ੍ਰਮੇਸਰ ਕਿਸ ਤਰਾਂ ਦਾ ਹੈ।

**ਅਚਲ ਮੂਰਤਿ ਅਨੁਭਵ ਪ੍ਰਕਾਸ ਅਮਿਤੋਜ ਕਹਿੱਜੈ॥**

ਜਦੋਂ ਉਹ ਪ੍ਰਮੇਸਰ ਸਰਗੁਣ ਰੂਪ ਧਾਰਦਾ ਹੈ ਤਾਂ ਉਸ ਦਾ ਰੂਪ ਦੱਸਦੇ ਹਨ, ਉਸ ਵੇਲੇ ਉਸ ਦੀ ਮੂਰਤੀ ਇਸਥਿਤ ਰਹਿੰਦੀ ਹੈ ਅਤੇ ਉਸ ਦਾ ਜੰਮਣਾ ਆਪਣੇ ਆਪ ਤੋਂ ਹੋਇਆ ਹੈ ਤੇ ਉਸ ਦਾ ਬੜਾ ਜੋਰ ਵਾਲਾ ਬਲ ਆਖਿਆ ਜਾਂਦਾ ਹੈ ।

**ਕੋਟਿ ਇੰਦ੍ਰ ਇੰਦ੍ਰਾਣ ਸਾਹ ਸਾਹਾਣਿ ਗਣਿੱਜੈ॥**

ਓਹ ਕਰੋੜਾਂ ਇੰਦ੍ਰਾਂ ਦਾ ਇੰਦ੍ਰ ਭਾਵ ਬੜੇ ਪ੍ਰਤਾਪ ਵਾਲਾ ਤੇ ਪਾਤਸ਼ਾਹਾਂ ਦਾ ਪਾਤਸ਼ਾਹ ਵੱਡਾ ਰਾਜਾ ਗਿਣਿਆਂ ਜਾਂਦਾ ਹੈ।

**ਤ੍ਰਿਭਵਣ ਮਹੀਪ ਸੁਰਨਰ ਅਸੁਰ ਨੇਤਿਨੇਤਿ ਬਨ ਤ੍ਰਿਣ ਕਹਿਤ ॥**

ਤਿੰਨਾਂ ਘਰਾਂ ਭਾਵ ਲੋਕਾਂ ਦਾ ਰਾਜਾ ਹੈ, ਦੇਵਤੇ, ਲੋਕ, ਦੈਂਤ ਜਿਸ ਨੂੰ ਬਿਅੰਤ ਬਿਅੰਤ ਜਾਂ ਰੋਜ ੨ ਆਖਦੇ ਹਨ ਜੰਗਲ ਤੇ ਬਿਅੰਤ ਘਾਹ ਦੇ ਤ੍ਰਿਣਾਂ ਵਿਚ ਵੀ ਆਖਿਆ ਜਾਂਦਾ ਹੈ ਭਾਵ ਹਰ ਥਾਂ ਦੇ ਵਿਚ ਹੈ ਜਾਂ ਛੋਟੇ ਵੱਡੇ ਸਾਰੇ ਜੀਵ ਜਿਸ ਨੂੰ ਆਖਦੇ ਹਨ।

**ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ॥ ੧ ॥**

ਤੇਰਿਆਂ ਸਾਰਿਆਂ ਨਾਵਾਂ ਨੂੰ ਕਿਸਤਰਾਂ ਕੋਈ ਆਖ ਸਕਦਾ ਹੈ, ਜੇਹੜੇ ੨ ਤੂੰ ਕੰਮ ਕੀਤੇ ਹਨ ਓਨਾਂ ਤੋਂ ਜੇਹੜੇ ਤੇਰੇ ਨਾਮ ਬਣੇ ਹਨ ਓਹ ਅਕਲ ਵਾਲੇ ਲੋਕ ਆਖਦੇ ਹਨ ॥ ੧ ॥

ਭੁਜੰਗ ਪ੍ਰਯਾਤ ਛੰਦ ॥ **ਨਮਸਤ੍ਵੰ ਅਕਾਲੇ ॥ ਨਮਸਤ੍ਵੰ ਕ੍ਰਿਪਾਲੇ ॥**

**ਨਮਸਤ੍ਵੰ ਅਰੂਪੇ ॥ ਨਮਸਤ੍ਵੰ ਅਨੂਪੇ ॥ ੨ ॥**

ਅਨੂਪ=ਬਿਨਾਂ ਉਪਮਾ ਭਾਵ ਉਸਤਤੀ ਹੋ ਨਹੀਂ ਸਕਦੀ। ਅਰੂਪ= ਸ਼ਕਲ ਤੋਂ ਰਹਿਤ ਭਾਵ ਕੋਈ ਸ਼ਕਲ ਨਹੀਂ ਹੈ। ਅਕਾਲ=ਕਾਲ ਮੌਤ ਤੋਂ

ਬਿਨਾਂ ਅਤੇ ਕਿਰਪਾ ਦਾ ਘਰ (ਜੇਹੜਾ ਮੌਤ ਤੋਂ ਬਿਨਾਂ ਹੈ ਉਸਨੂੰ ਨਮਸਕਾਰ ਹੈ। ਜੇਹੜਾ ਕ੍ਰਿਪਾਲੂ ਹੈ ਉਸਨੂੰ ਨਮਸਕਾਰ ਹੈ। ਜੇਹੜਾ ਸੁੰਦਰ ਰੂਪ ਵਾਲਾ ਹੈ ਉਸਨੂੰ ਨਮਸਕਾਰ ਹੈ। ਜੇਹੜਾ ਬਹੁਤ ਸੁੰਦਰ ਰੂਪ ਵਾਲਾ ਹੈ ਉਸਨੂੰ ਨਮਸਕਾਰ ਹੈ ਓਹ ਪ੍ਰਮੇਸਰ ਨਿਰਗੁਨ ਸਰੂਪ ਇਕੁਰ ਦਾ ਹੈ) ਉਸਨੂੰ ਨਮਸਕਾਰ ਹੈ ॥ ੨ ॥

**ਨਮਸਤੰ ਅਭੇਖੇ ॥ ਨਮਸਤੰ ਅਲੇਖੇ ॥**
**ਨਮਸਤੰ ਅਕਾਏ ॥ ਨਮਸਤੰ ਅਜਾਏ ॥ ੩ ॥**

ਅਭੇਖ=ਬਣੋਟ ਬਿਨਾਂ। ਅਲੇਖ=ਲਿਖਣ ਜਾਂ ਲੇਖੇ ਤੋਂ ਬਿਨਾਂ। ਅਕਾਏ=ਕਾਇਆਂ, ਦੇਹ ਤੋਂ ਬਿਨਾਂ। ਅਜਾਏ=ਜੰਮਣ ਤੋਂ ਬਿਨਾਂ, ਇੱਕੁਰ ਦੇ ਪ੍ਰਮੇਸ਼ਰ ਨੂੰ ਨਮਸਕਾਰ ਹੈ ॥ ੩ ॥

**ਨਮਸਤੰ ਅਗੰਜੇ ॥ ਨਮਸਤੰ ਅਭੰਜੇ ॥**
**ਨਮਸਤੰ ਅਨਾਮੇ ॥ ਨਮਸਤੰ ਅਠਾਮੇ ॥ ੪ ॥**

ਵੱਢਣ, ਟੁਟਣ ਤੋਂ ਬਿਨਾਂ, ਅਨਾਮੇ=ਨਾਮ ਰੂਪ ਪ੍ਰਪੰਚ ਤੋਂ ਬਿਨਾਂ। ਅਠਾਮੇ=ਥਾਂ ਤੋਂ ਬਿਨਾਂ। ਇਸਤਰ੍ਹਾਂ ਦੇ ਪ੍ਰਮੇਸ਼ਰ ਨੂੰ ਨਮਸਕਾਰ ਹੈ ॥ ੪ ॥

**ਨਮਸਤੰ ਅਕਰਮੰ ॥ ਨਮਸਤੰ ਅਧਰਮੰ ॥**
**ਨਮਸਤੰ ਅਨਾਮੰ ॥ ਨਮਸਤੰ ਅਧਾਮੰ ॥ ੫ ॥**

ਕਰਮਾਂ ਤੋਂ ਬਿਨਾਂ, ਧਰਮ=ਰੀਤੀ, ਮਰਯਾਦਾ ਕਾਨੂੰਨ ਆਦਿਕ ਤੋਂ ਰਹਿਤ। ਅਨਾਮੰ=ਅਨ+ਆਮ=ਦੁਖ ਰੋਗ ਬਿਨਾਂ, ਘਰ ਤੋਂ ਬਿਨਾਂ ਹੈਂ। ਹੇ ਪ੍ਰਮੇਸ਼ਰ ਤੈਨੂੰ ਨਮਸਕਾਰ ਹੈ ॥ ੫ ॥

**ਨਮਸਤੰ ਅਜੀਤੇ ॥ ਨਮਸਤੰ ਅਭੀਤੇ ॥**
**ਨਮਸਤੰ ਅਬਾਹੇ ॥ ਨਮਸਤੰ ਅਢਾਹੇ ॥ ੬ ॥**

ਜਿੱਤਣ ਤੋਂ ਬਿਨਾਂ, ਡਰ ਤੋਂ ਬਿਨਾਂ, ਵਾਹੁਣ ਤੋਂ ਬਿਨਾਂ ਇਸਥਿਤ ਰੂਪ ਹੈਂ,ਡਿੱਗਣ ਤੋਂ ਬਿਨਾਂ ਜਾਂ ਢਹਿਣ ਤੋਂ ਬਿਨਾਂ ਕੋਈ ਦਰਿਆ ਆਦਿਕ ਦਾ ਕਿਨਾਰਾ ਨਹੀਂ ਹੈ, ਹੇ ਪ੍ਰਮੇਸ਼ਰ ਤੈਨੂੰ ਨਮਸਕਾਰ ਹੈ ॥ ੬ ॥

**ਨਮਸਤੰ ਅਨੀਲੇ ॥ ਨਮਸਤੰ ਅਨਾਦੇ ॥**
**ਨਮਸਤੰ ਅਛੇਦੇ ॥ ਨਮਸਤੰ ਅਗਾਧੇ ॥ ੭ ॥**

ਅਨੀਲੇ=ਕਲੰਕ ਬਿਨਾ ਜਾਂ ਰੰਗ ਬਿਨਾ। ਅਨਾਦੇ=ਬਹੁਤ ਚਿਰ ਦੇ ਜਾਂ ਸ਼ੁਰੂ ਤੋਂ ਰਹਿਣ ਵਾਲੇ ਨ ਛੇਦੇ ਜਾਣ ਵਾਲੇ। ਅਗਾਧੇ=ਬਿਅੰਤ ਜਾਂ ਬਹੁਤ ਹੀ

ਡੂੰਘੇ (ਪ੍ਰਮੇਸ਼ਰ) ਨੂੰ ਨਮਸਕਾਰ ਹੈ ॥ ੭ ॥

**ਨਮਸਤੰ ਅਗੰਜੇ ॥ ਨਮਸਤੰ ਅਭੰਜੇ ॥**

**ਨਮਸਤੰ ਉਦਾਰੇ ॥ ਨਮਸਤੰ ਅਪਾਰੇ ॥ ੮ ॥**

ਰੋਗ ਰਹਿਤ ਜਾਂ ਨਾਸ ਤੋਂ ਬਿਨਾ। ਭੰਜਣ ਟੁਟਣ ਤੋਂ ਬਿਨਾ। ਉਦਾਰੇ= ਦਾਤੇ, ਦਲੇਰ ਦਾਨ ਦੇਣ ਵਾਲੇ, ਵਡੇ ਪ੍ਰਮੇਸ਼ਰ ਨੂੰ ਨਮਸਕਾਰ ਹੈ ॥ ੮ ॥

**ਨਮਸਤੰ ਸੁ ਏਕੈ ॥ ਨਮਸਤੰ ਅਨੇਕ ॥**

**ਨਮਸਤੰ ਅਭੂਤੇ ॥ ਨਮਸਤੰ ਅਜੂਪੇ ॥ ੯ ॥**

ਇਕ ਤੋਂ ਅਨੇਕ ਰੂਪ ਹੋਣ ਵਾਲੇ। ਅਭੂਤੇ=ਪੰਜ ਤੱਤ ਜਾਂ ਜਨਮ ਆਦਿਕ ਤੋਂ ਰਹਿਤ। ਅਜੂਪੇ=ਜੂਆ, ਛਲ ਆਦਿਕ ਜਾਂ ਅਜੂਬ=ਦੁਖ ਰਹਿਤ ਪ੍ਰਮੇਸ਼ਰ ਨੂੰ ਨਮਸਕਾਰ ਹੈ ॥ ੯ ॥

**ਨਮਸਤੰ ਨ੍ਰਿਕਰਮੇ ॥ ਨਮਸਤੰ ਨ੍ਰਿਭਰਮੇ ॥**

**ਨਮਸਤੰ ਨ੍ਰਿਦੇਸੇ ॥ ਨਮਸਤੰ ਨ੍ਰਿਭੇਸੇ ॥ ੧੦ ॥**

ਜਦੋਂ ਤੂੰ ਨਿਰਗੁਨ ਰੂਪ ਹੁੰਦਾ ਹੈਂ ਤਾਂ ਮਾੜੇ ਚੰਗੇ ਕਰਮਾਂ ਤੋਂ ਰਹਿਤ ਹੈਂ। ਭਰਮ, ਸ਼ੰਕਾ ਆਦਿਕ ਤੋਂ ਬਿਨਾ ਹੈਂ ਦੇਸ ਤੇ ਬਣੌਟ ਤੋਂ ਬਿਨਾ ਹੈਂ ਇਸ ਲਈ ਤੈਨੂੰ ਨਮਸਕਾਰ ਹੈ ॥ ੧੦ ॥

**ਨਮਸਤੰ ਨ੍ਰਿਨਾਮੇ ॥ ਨਮਸਤੰ ਨ੍ਰਿਕਾਮੇ ॥**

**ਨਮਸਤੰ ਨ੍ਰਿਧਾਤੇ ॥ ਨਮਸਤੰ ਨ੍ਰਿਘਾਤੇ ॥ ੧੧ ॥**

ਨ੍ਰਿਨਾਮੇ=ਨਾਮ ਰੂਪ ਛਲ ਪ੍ਰਪੰਚ ਤੋਂ ਬਿਨਾ, ਇੱਛਿਆ ਤੋਂ ਬਿਨਾ। ਚੱਲਣ ਤੋਂ ਬਿਨਾ ਭਾਵ ਕਿਤੇ ਤੁਰ ਨਹੀਂ ਸਕਦਾ, ਨਾਸ ਨਹੀਂ ਹੋ ਸਕਦਾ। ਨ੍ਰਿਘਾਤੇ=ਨਾਸ ਨਹੀਂ ਹੁੰਦਾ ਹੈ ਮੌਤ ਤੋਂ ਬਿਨਾ ਹੈ, ਇਸਤਰਾਂ ਦੇ। ਪ੍ਰਮੇਸ਼ਰ ਨੂੰ ਨਮਸਕਾਰ ਹੈ ॥ ੧੧ ॥

**ਨਮਸਤੰ ਨ੍ਰਿਧੂਤੇ ॥ ਨਮਸਤੰ ਅਭੂਤੇ ॥**

**ਨਮਸਤੰ ਅਲੋਕੇ ॥ ਨਮਸਤੰ ਅਸੋਕੇ ॥ ੧੨ ॥**

ਨ੍ਰਿਧੂਤੇ=ਇੰਦ੍ਰੀਆਂ ਜਾਂ ਪਿੱਤਲ ਆਦਿਕ ਧਾਤਾਂ ਤੋਂ ਬਿਨਾ, ਅਭੂਤੇ= ਪੰਜ ਤੱਤ, ਸਰੀਰ ਤੋਂ ਬਿਨਾ। ਲੋਕਾਂ ਦੇ ਦੇਖਣ ਤੋਂ ਬਿਨਾਂ ਸ਼ੋਕ ਤੋਂ ਬਿਨਾ। ਹੇ ਪ੍ਰਮੇਸ਼ਰ ਤੈਨੂੰ ਨਮਸਕਾਰ ਹੋਵੇ ॥ ੧੨ ॥

**ਨਮਸਤੰ ਨ੍ਰਿਤਾਪੇ ॥ ਨਮਸਤੰ ਅਥਾਪੇ ॥**

**ਨਮਸਤੰ ਤ੍ਰਿਮਾਨੇ ॥ ਨਮਸਤੰ ਨਿਧਾਨੇ ॥ ੧੩ ॥**

ਤਪਣ ਤੋਂ ਬਿਨਾ, ਕਿਸੇ ਦੇ ਨ ਥਾਪੇ ਜਾਣ ਵਾਲੇ, ਤਿੰਨਾਂ ਸਮਿਆਂ ਵਿਚ ਤੈਨੂੰ ਮੰਨਿਆ ਜਾਂਦਾ ਹੈ ਤੂ ਖਜ਼ਾਨਾ ਰੂਪ ਹੈਂ ਇਸਤਰਾਂ ਦੇ ਪ੍ਰਮੇਸਰ ਨੂੰ ਨਮਸਕਾਰ ਹੈ ॥ ੧੩ ॥

**ਨਮਸਤੰ ਅਗਾਹੇ ॥ ਨਮਸਤੰ ਅਬਾਹੇ ॥**
**ਨਮਸਤੰ ਤ੍ਰਿਬਰਗੇ ॥ ਨਮਸਤੰ ਅਸਰਗੇ ॥ ੧੪ ॥**

ਅਗਾਹੇ=ਵੱਡਾ ਬਿਅੰਤ । ਅਬਾਹੇ=ਇਸਥਤ । ਤ੍ਰਿਬਰਗ=ਰਜੋ ਤਮੋ ਸਤੋ ਗੁਣ ਧਾਰਨ ਵਾਲੇ ਤਿੰਨ ਤਰਾਂ ਦੇ ਇਸਤ੍ਰੀ ਪੁਰਖ ਨਿਪੁੰਸਕ ਰੂਪ ਵਾਲੇ । ਅਸਰਗੇ=ਨ ਸਿਰਜੇ ਜਾਣ ਵਾਲੇ ਭਾਵ ਪੈਦਾ ਨਹੀਂ ਹੋ ਸਕਦਾ ਇਸਤਰਾਂ ਦੇ ਪ੍ਰਮੇਸ਼ਰ ਨੂੰ ਨਮਸਕਾਰ ਹੈ ॥ ੧੪ ॥

**ਨਮਸਤੰ ਪ੍ਰਭੋਗੇ ॥ ਨਮਸਤੰ ਸੁਜੋਗੇ ॥**
**ਨਮਸਤੰ ਅਰੰਗੇ ॥ ਨਮਸਤੰ ਅਭੰਗੇ ॥ ੧੫ ॥**

ਪ੍ਰਭੋਗੇ=ਚੰਗੀ ਤਰਾਂ ਸਾਰਿਆਂ ਨੂੰ ਨਾਸ ਕਰਨ ਵਾਲੇ ਅਤੇ ਆਪ ਨ ਨਾਸ ਹੋਣ ਵਾਲੇ, ਸਾਰਿਆਂ ਦੇ ਸੰਗੀ ਭਾਵ ਸਾਰਿਆਂ ਨਾਲ ਜੁੜੇ ਹੋਏ, ਰੰਗ ਤੋਂ ਟੁਟਣ ਤੋਂ ਬਿਨਾਂ ਇਸਤਰਾਂ ਦੇ ਪ੍ਰਮੇਸ਼ਰ ਨੂੰ ਨਮਸਕਾਰ ਹੈ ॥ ੧੫ ॥

**ਨਮਸਤੰ ਅਗੰਮੇ ॥ ਨਮਸਤੱਸਤੁ ਰੰਮੇ ॥**
**ਨਮਸਤੰ ਜਲਾਸਰੇ ॥ ਨਮਸਤੰ ਨਿਰਾਸਰੇ ॥ ੧੬ ॥**

ਅਗੰਮੇ=ਪਹੁਚ ਤੋਂ ਬਿਨਾਂ ਭਾਵ ਤੇਰੇ ਤਕ ਪੁਜਣਾਂ ਔਖਾ ਹੈ। ਨਮਸਤਸਤ= ਨਮਸਕਾਰ ਹੈ ਰੰਮੇ=ਸੁੰਦਰ ਅਨੰਦ ਰੂਪ। ਜਲਾਸਰੇ=ਜਲ ਆਦ ਪੰਜ ਤੱਤ ਤੇਰੇ ਆਸਰੇ ਹਨ ਤੇ ਤੂੰ ਇਹਨਾਂ ਦੇ ਆਸਰੇ ਨਹੀਂ ਹੈਂ ਤੇ ਸਭ ਤੋਂ ਨਿਰਾਸ ਰੂਪ ਜਾਂ ਆਸਰੇ ਤੋਂ ਬਿਨਾਂ, ਇਸ ਲਈ ਤੈਨੂੰ ਨਮਸਕਾਰ ਹੈ ॥ ੧੬ ॥

**ਨਮਸਤੰ ਅਜਾਤੇ ॥ ਨਮਸਤੰ ਅਪਾਤੇ ॥**
**ਨਮਸਤੰ ਅਮਜਬੇ ॥ ਨਮਸਤਸਤੁ ਅਜਬੇ ॥ ੧੭ ॥**

ਜੰਮਣ ਤੋਂ ਤੇ ਮਰਨ ਤੋਂ ਬਿਨਾਂ । ਮਜ਼ੁਬ=ਮੱਤ, ਰਸਤੇ (ਵਡਿਆਂ ਵਡਿਆਂ ਲੋਕਾਂ ਦੇ) ਇਹਨਾਂ ਤੋਂ ਬਿਨਾਂ ਅਜਬ, ਸੁੰਦਰ ਸਰੂਪ ਹੇ ਇਸਤਰਾਂ ਦੇ ਪ੍ਰਮੇਸਰ ਨੂੰ ਨਮਸਕਾਰ ਹੈ ॥ ੧੭ ॥

**ਅਦੇਸੰ ਅਦੇਸੇ ॥ ਨਮਸਤੰ ਅਭੇਸੇ ॥**
**ਨਮਸਤੰ ਨ੍ਰਿਧਾਮੇ ॥ ਨਮਸਤੰ ਨ੍ਰਿਬਾਮੇ ॥ ੧੮ ॥**

ਦੇਸ=ਅੰਗਾਂ ਤੋਂ ਜਾਂ ਦੇਸਾਂ ਤੋਂ ਰਹਿਤ ਸ਼ਕਲਾਂ ਭੇਖਾਂ ਤੋਂ ਰਹਿਤ । ਘਰ ਤੋਂ ਬਿਨਾਂ, ਬਾਮੇ=ਟੇਢਤਾ ਜਾਂ ਖੱਬਾ, ਉਲਟਾ ਇਤਆਦਿਕ ਤੋਂ ਰਹਿਤ ਹੋਣ ਵਾਲੇ

ਪ੍ਰਮੇਸ਼ਰ ਨੂੰ ਨਮਸਕਾਰ ਹੈ ॥ ੧੮ ॥

**ਨਮੋ ਸਰਬ ਕਾਲੇ ॥ ਨਮੋ ਸਰਬ ਦਯਾਲੇ ॥**

**ਨਮੋ ਸਰਬ ਰੂਪੇ ॥ ਨਮੋ ਸਰਬ ਭੂਪੇ ॥ ੧੯ ॥**

ਸਾਰਿਆਂ ਸਮਿਆਂ ਭਾਵ ਤਿੰਨਾਂ ਸਮਿਆਂ ਦੇ ਬਣਾਉਣ ਵਾਲੇ ਸਾਰਿਆਂ ਉਤੇ ਦਿਆਲੂ, ਸਾਰਿਆਂ ਰੂਪਾਂ ਵਾਲੇ, ਸਾਰਿਆਂ ਦੇ ਰਾਜੇ ਇਸਤਰ੍ਹਾਂ ਦੇ ਪ੍ਰਮੇਸ਼ਰ ਨੂੰ ਨਮਸਕਾਰ ਹੈ ॥ ੧੯ ॥

**ਨਮੋ ਸਰਬ ਖਾਪੇ ॥ ਨਮੋ ਸਰਬ ਥਾਪੇ ॥**

**ਨਮੋ ਸਰਬ ਕਾਲੇ ॥ ਨਮੋ ਸਰਬ ਪਾਲੇ ॥ ੨੦ ॥**

ਸਰਗੁਣ ਰੂਪ ਕਥਨ ਹੈ। ਸਾਰਿਆਂ ਦੇ ਨਾਸ ਕਰਨ ਵਾਲੇ ਸਾਰਿਆਂ ਦੇ ਇਸਥਿਤ ਕਰਨ ਵਾਲੇ, ਸਾਰਿਆਂ ਦੇ ਕਾਲ ਕਰਨ ਵਾਲੇ, ਸਾਰਿਆਂ ਦੇ ਪਾਲਕ ਨੂੰ ਨਮਸਕਾਰ ਹੈ ॥ ੨੦ ॥

**ਨਮਸਤਸਤੁ ਦੇਵੈ ॥ ਨਮਸਤੰ ਅਭੇਵੈ ॥**

**ਨਮਸਤੰ ਅਜਨਮੇ ॥ ਨਮਸਤੰ ਸੁਬਨਮੇ ॥ ੨੧ ॥**

ਦੇਵੈ=ਪ੍ਰਕਾਸ਼ ਰੂਪ ਨੂੰ ਨਮਸਕਾਰ ਹੈ, ਭੇਦ ਤੇ ਜਨਮ ਤੋਂ ਰਹਿਤ, ਬਨ= ਪਾਣੀ ਰੂਪ ਭਾਵ ਪੂਜਣ ਯੋਗ ਜਾਂ ਬਣਨ ਤੋਂ ਬਿਨਾਂ ਹੈ ਸਾਰਿਆਂ ਦੀ ਬਣੌਟ ਕਰਨ ਵਾਲਾ ਹੈਂ ਇਸਤਰ੍ਹਾਂ ਦੇ ਪ੍ਰਮੇਸ਼ਰ ਨੂੰ ਨਮਸਕਾਰ ਹੈ ॥ ੨੧ ॥

**ਨਮੋ ਸਰਬ ਗਉਨੇ ॥ ਨਮੋ ਸਰਬ ਭਉਨੇ ॥**

**ਨਮੋ ਸਰਬ ਰੰਗੇ ॥ ਨਮੋ ਸਰਬ ਭੰਗੇ ॥ ੨੨ ॥**

ਸਾਰਿਆਂ ਥਾਵਾਂ ਵਿਚ ਪੁਜਣ ਵਾਲੇ, ਸਾਰਿਆਂ ਥਾਵਾਂ ਵਿਚ ਭੌਣ ਵਾਲੇ, ਜਾਂ ਸਾਰਿਆਂ ਘਰਾਂ ਦੇ ਮਾਲਕ, ਸਾਰਿਆਂ ਰੰਗਾਂ ਵਾਲੇ ਭਾਵ ਹਰ ਅਨੰਦ ਦੇ ਲੈਣ ਵਾਲੇ ਤੇ ਸਾਰਿਆਂ ਵਿਚ ਭੰਗ=ਵਿਘਨ ਪਾਉਣ ਵਾਲੇ ਜਾਂ ਨਾਸ ਕਰਨ ਵਾਲੇ ਨੂੰ ਨਮਸਕਾਰ ਹੈ॥ ੨੨ ॥

**ਨਮੋ ਕਾਲ ਕਾਲੇ ॥ ਨਮਸਤਸਤੁ ਦਯਾਲੇ ॥**

**ਨਮਸਤੰ ਅਬਰਨੇ ॥ ਨਮਸਤੰ ਅਮਰਨੇ ॥ ੨੩ ॥**

ਕਾਲਾਂ ਦੇ ਕਾਲ=ਮੌਤ ਰੂਪ ਨੂੰ ਨਮਸਕਾਰ ਹੈ ਹੇ ਦਿਆਲੂ, ਬਰਨ=ਰੰਗ ਜਾਂ ਵਰਨ ਆਸ਼੍ਰਮ, ਚਾਰ ਵਰਨਾਂ ਦੇ ਰਹਿਤ, ਮਰਨ ਰਹਿਤ ਨੂੰ ਨਮਸਕਾਰ ਹੈ।੨੩।

**ਨਮਸਤੰ ਜਰਾਰੰ ॥ ਨਮਸਤੰ ਕ੍ਰਿਤਾਰੰ ॥**

**ਨਮੋ ਸਰਬ ਧੰਧੇ ॥ ਨਮੋ ਸਤ ਅਬੰਧੇ ॥ ੨੪ ॥**

ਜਰਾਰੰ=ਬੁਢੇਪੇ ਦੇ ਵੈਰੀ ਭਾਵ ਬੁਢੇਪਾ ਨਹੀਂ ਆਉਂਦਾ ਹੈ, ਕ੍ਰਿਤਾਰੰ= ਬਣਾਉਣ ਵਾਲੇ ਭਾਵ ਸਾਰਿਆਂ ਦੇ ਕਰਤਾ ਹੋ, ਸਾਰਿਆਂ ਦੇ ਕੰਮ ਕਰਨ ਵਾਲੇ ਹੋ ਜਾਂ ਸਾਰੇ ਕੰਮ ਰੂਪ ਹੋ, ਬੰਧਣਾ ਤੋਂ ਰਹਿਤ ਨੂੰ ਨਮਸਕਾਰ ਹੈ ॥ ੨੪ ॥

**ਨਮਸਤੰ ਨ੍ਰਿਸਾਕੇ ॥ ਨਮਸਤੰ ਨ੍ਰਿਬਾਕੇ ॥**

**ਨਮਸਤੰ ਰਹੀਮੇ ॥ ਨਮਸਤੰ ਕਰੀਮੇ ॥ ੨੫ ॥**

ਸਾਕਾਂ ਸਰਬੰਧੀਆਂ ਤੋਂ ਰਹਿਤ। ਬਾਕੇ=ਡਰ ਤੋਂ ਰਹਿਤ, ਰਹਿਮ=ਤਰਸ ਕਰਨ ਵਾਲੇ, ਕਿਰਪਾ ਕਰਨ ਵਾਲੇ ਨੂੰ ਨਮਸਕਾਰ ਹੈ ॥ ੨੫ ॥

**ਨਮਸਤੰ ਅਨੰਤੇ ॥ ਨਮਸਤੰ ਮਹੰਤੇ ॥**

**ਨਮਸਤਸਤੁ ਰਾਗੇ ॥ ਨਮਸਤੰ ਸੁਹਾਗੇ ॥ ੨੬ ॥**

ਬਿਅੰਤ ਵੱਡਾ, ਸਾਰਿਆਂ ਵਿਚ ਰਾਗ=ਪ੍ਰੇਮ ਕਰਨ ਵਾਲਾ ਸਦਾ ਸੁਹਾਗ ਰੂਪ ਭਾਵ ਨ ਮਰਨ ਵਾਲਾ ਹੈ,ਇਸ ਲਈ ਤੈਨੂੰ ਨਮਸਕਾਰ ਹੈ॥ ੨੬ ॥

**ਨਮੋ ਸਰਬ ਸੋਖੰ ॥ ਨਮੋ ਸਰਬ ਪੋਖੰ ॥**

**ਨਮੋ ਸਰਬ ਕਰਤਾ ॥ ਨਮੋ ਸਰਬ ਹਰਤਾ ॥ ੨੭ ॥**

ਸਾਰਿਆਂ ਦੇ ਸੁਕਾਉਣ ਵਾਲਾ, ਸਾਰਿਆਂ ਦੇ ਪਾਲਣ ਵਾਲਾ, ਸਾਰਿਆਂ ਦੇ ਕਰਤਾ ਹਰਤਾ ਨੂੰ ਨਮਸਕਾਰ ਹੈ ॥ ੨੭ ॥

**ਨਮੋ ਜੋਗ ਜੋਗੇ ॥ ਨਮੋ ਭੋਗ ਭੋਗੇ ॥**

**ਨਮੋ ਸਰਬ ਦਯਾਲੇ ॥ ਨਮੋ ਸਰਬ ਪਾਲੇ ॥ ੨੮ ॥**

ਜੋਗ ਵਿਚ ਜੁੜੇ ਹੋਏ ਭਾਵ ਮਨ ਇਸਥਤ ਵਾਲੇ ਸਾਰਿਆਂ ਭੋਗਾਂ ਨੂੰ ਭੋਗਣ ਵਾਲੇ ਭਾਵ ਸਾਰੇ ਅਨੰਦ ਲੈਣ ਵਾਲੇ ਜਾਂ ਸਾਰਿਆਂ ਭੋਗੀਆਂ ਦੇ ਨਾਸ ਰੂਪ, ਸਾਰਿਆਂ ਦੇ ਦਿਆਲੂ ਤੇ ਪਾਲਕ ਨੂੰ ਨਮਸਕਾਰ ਹੈ ॥ ੨੮ ॥

ਚਾਚਰੀ ਛੰਦ ॥ ਤ੍ਵਪ੍ਰਸਾਦਿ ॥

**ਅਰੂਪ ਹੈਂ ॥ ਅਨੂਪ ਹੈਂ ॥ ਅਜੂ ਹੈਂ ॥ ਅਭੂ ਹੈਂ ॥ ੨੯ ॥**

{ ਤੇਰੀ ਕਿਰਪਾ ਨਾਲ ਇਹ ਚਾਚਰੀ ਛੰਦ ਉਚਾਰਦਾ ਹਾਂ ॥
ਨਿਰਗੁਣ ਰੂਪ ਪ੍ਰਮੇਸ਼ਰ ਦੀ ਉਸਤਤੀ ਹੈ। }

ਤੂ ਸ਼ਕਲ ਤੋਂ ਬਿਨਾਂ, ਉਪਮਾਂ ਤੋਂ ਬਿਨਾਂ ਹੈਂ ਭਾਵ ਤੇਰੀ ਕੋਈ ਉਪਮਾ ਨਹੀਂ ਕਰ ਸਕਦਾ, ਅਜੂ=ਜੁੜ ਨਹੀਂ ਸਕਦਾ, ਜਾਂ ਇਸਥਤ ਹੈਂ। ਅਭੂ=ਪੈਦਾ ਨਹੀਂ ਹੋ ਸਕਦਾ। ਇਸਤਰਾਂ ਦੇ ਪ੍ਰਮੇਸ਼ਰ ਨੂੰ ਨਮਸਕਾਰ ਹੈ ॥ ੨੯ ॥

**ਅਲੇਖ ਹੈਂ ॥ ਅਭੇਖ ਹੈਂ ॥ ਅਨਾਮ ਹੈਂ ॥ ਅਕਾਮ ਹੈਂ ॥ ੩੦ ॥**

ਲੇਖਿਆਂ ਜਾਂ ਲਿਖਣ ਤੋਂ ਬਿਨਾਂ ਹੈ, ਬਣੌਟ ਤੋਂ ਬਿਨਾਂ ਹੈ। ਨਾਮ ਤੋਂ ਬਿਨਾ ਭਾਵ ਖਾਸ ਕੋਈ ਨਾਮ ਨਹੀਂ ਜੋ ਦੱਸ ਸਕੀਏ, ਕਾਮਨਾ ਤੋਂ ਰਹਿਤ ਹੈਂ ਤੂੰ, ਇਸ ਲਈ ਤੈਨੂੰ ਨਮਸਕਾਰ ਹੈ ॥ ੩੦ ॥

**ਅਧੇਯ ਹੈਂ ॥ ਅਭੇਯ ਹੈਂ ॥ ਅਜੀਤ ਹੈਂ ॥ ਅਭੀਤ ਹੈਂ ॥ ੩੧ ॥**

ਅਧੇ=ਧਾਰਿਆ ਨਹੀਂ ਜਾਂਦਾ ਹੈ ਭਾਵ ਕੋਈ ਧਿਆਨ ਵਿਚ ਨਹੀਂ ਲਿਆ ਸਕਦਾ ਹੈ। ਅਭੇ=ਭੇਦ ਰਹਿਤ ਹੈ। ਜਿੱਤਿਆ ਨਹੀਂ ਜਾਂਦਾ ਤੇ ਡਰ ਰਹਿਤ ਹੈ। ਇਸ ਲਈ ਤੈਨੂੰ ਨਮਸਕਾਰ ਹੈ ॥ ੩੧ ॥

**ਤ੍ਰਿਮਾਨ ਹੈਂ ॥ ਨਿਧਾਨ ਹੈਂ ॥ ਤ੍ਰਿਬਰਗ ਹੈਂ ॥ ਅਸਰਗ ਹੈਂ ॥ ੩੨ ॥**

ਤਿੰਨਾਂ ਸਮਿਆਂ ਵਿਚ ਮੰਨਿਆਂ ਜਾਂਦਾ ਹੈਂ ਸਾਰੀਆਂ ਵਸਤੂਆਂ ਦਾ ਖਜ਼ਾਨਾ ਹੈ, ਤ੍ਰਿਬਰਗ=ਰਜੋ ਤਮੋ ਸਤੋ ਦੇ ਧਾਰਨ ਵਾਲਾ ਹੈ। ਅਸਰਗ=ਪੈਦਾ ਹੋਣ ਤੋਂ ਰਹਿਤ ਹੈਂ ਇਸ ਲਈ ਤੈਨੂੰ ਨਮਸਕਾਰ ਹੈ ॥ ੩੨ ॥

**ਅਨੀਲ ਹੈਂ ॥ ਅਨਾਦਿ ਹੈਂ ॥ ਅਜੇ ਹੈਂ ॥ ਅਜਾਦ ਹੈਂ ॥ ੩੩ ॥**

ਰੰਗ ਰਹਿਤ, ਅਵਾਜ ਤੋਂ ਬਿਨਾਂ, ਜਿੱਤਿਆ ਨਹੀਂ ਜਾਂਦਾ। ਅਜ਼ਾਦ= ਖੁਲ੍ਹਾ ਹੈ ਇਸ ਲਈ ਆਪ ਨੂੰ ਨਮਸਕਾਰ ਹੈ ॥ ੩੩ ॥

**ਅਜਨਮ ਹੈਂ ॥ ਅਬਰਨ ਹੈਂ ॥ ਅਭੂਤ ਹੈਂ ॥ ਅਭਰਨ ਹੈਂ ॥ ੩੪ ॥**

ਜਨਮ ਤੇ ਰੰਗ ਤੋਂ ਰਹਿਤ,ਪੰਜਾਂ ਤੱਤਾਂ ਭਾਵ ਸਰੀਰਾਂ ਤੋਂ ਰਹਿਤ,ਅਭਰਨ= ਗਹਿਣਾ ਰੂਪ ਹੈਂ ਜਾਂ ਸੋਭਾ ਤੋਂ ਬਿਨਾਂ ਹੈਂ ਇਸ ਲਈ ਤੈਨੂੰ ਨਮਸਕਾਰ ਹੈ॥ ੩੪ ॥

**ਅਗੰਜ ਹੈਂ ॥ ਅਭੰਜ ਹੈਂ ॥ ਅਝੂਝ ਹੈਂ ॥ ਅਝੰਝ ਹੈਂ ॥ ੩੫ ॥**

ਨਾਸ ਤੋਂ ਰਹਿਤ, ਟੁਟਣ ਤੋਂ ਬਿਨਾ, ਲੜਨ ਤੋਂ ਬਿਨਾਂ, ਝਗੜਿਆਂ ਤੋਂ ਰਹਿਤ ਜੇਹੜਾ ਇਸਤਰਾਂ ਦਾ ਹੈ ਉਸ ਨੂੰ ਨਮਸਕਾਰ ਹੈ ॥ ੩੫ ॥

**ਅਮੀਕ ਹੈਂ ॥ ਰਫੀਕ ਹੈਂ ॥ ਅਧੰਧ ਹੈਂ ॥ ਅਬੰਧ ਹੈਂ ॥ ੩੬ ॥**

ਅਮੀਕ=ਡੂੰਘਾ ਹੈਂ, ਰਫੀਕ=ਸਾਰਿਆਂ ਦਾ ਮਿੱਤ੍ਰ ਹੈਂ। ਧੰਧਿਆਂ ਤੇ ਬੰਧਨਾਂ ਤੋਂ ਰਹਿਤ ਹੈਂ ਇਸ ਲਈ ਤੈਨੂੰ ਨਮਸਕਾਰ ਹੈ ॥ ੩੬ ॥

**ਨ੍ਰਿਬੂਝ ਹੈਂ ॥ ਅਸੂਝ ਹੈਂ ॥ ਅਕਾਲ ਹੈਂ ॥ ਅਜਾਲ ਹੈਂ ॥ ੩੭ ॥**

ਆਪਣਾ ਕੋਈ ਕੰਮ ਕਰਨ ਲਈ ਕਿਸੇ ਤੋਂ ਸਲਾਹ ਨਹੀਂ ਪੁਛਦਾ ਹੈਂ। ਤੇ ਤੇਰੇ ਆਸ਼ੇ ਨੂੰ ਕੋਈ ਅਸੂਝ=ਸਮਝ ਨਹੀਂ ਸਕਦਾ ਹੈ। ਸੂਝਣਾਂ ਤੋਂ ਰਹਿਤ ਹੈਂ ਮੌਤ ਤੇ ਫਾਹੀ ਤੋਂ ਬਿਨਾਂ ਹੈਂ, ਇਸ ਲਈ ਤੈਨੂੰ ਨਮਸਕਾਰ ਹੈ ॥੩੭॥

**ਅਲਾਹ ਹੈਂ ॥ ਅਜਾਹ ਹੈਂ ॥ ਅਨੰਤ ਹੈਂ ॥ ਮਹੰਤ ਹੈਂ ॥ ੩੮ ॥**

ਨ ਲਿਖਿਆ ਜਾਣ ਵਾਲਾ, ਜਿਸਦੀ ਖਾਸ ਕੋਈ ਜਗ੍ਹਾ ਨ ਹੋਵੇ, ਬਿਅੰਤ ਹੈ, ਤੇ ਵੱਡਾ ਸਿਰੋਮਣੀ ਹੈ ਇਸ ਲਈ ਤੈਨੂੰ ਨਮਸਕਾਰ ਹੈ ॥ ੩੮ ॥

**ਅਲੀਕ ਹੈਂ ॥ ਨ੍ਰਿਸ੍ਰੀਕ ਹੈਂ ॥ ਨ੍ਰਿਲੰਭ ਹੈਂ ॥ ਅਸੰਭ ਹੈਂ ॥ ੩੯ ॥**

ਅਲੀਕ=ਮਿੱਤ੍ਰ ਹੈਂ ਜਾਂ ਲੀਕ ਕਲੰਕ ਰਹਿਤ ਹੈਂ। ਤੇਰਾ ਕੋਈ ਸ਼ਰੀਕ ਭਾਵ ਦੁਖ ਦੇਣ ਵਾਲਾ, ਹਿੱਸਾ ਵੰਡਾਉਣ ਵਾਲਾ ਨਹੀਂ ਹੈ। ਨਿਰਲੰਭ= ਆਸਰੇ ਤੋਂ ਬਿਨਾਂ ਹੈਂ, ਅਸੰਭ=ਅਸਚਰਜ ਜਾਂ ਆਪੇ ਪ੍ਰਗਟ ਹੋਇਆ ੨ ਹੈਂ। ਇਸ ਲਈ ਤੈਨੂੰ ਨਮਸਕਾਰ ਹੈ ॥ ੩੯ ॥

**ਅਗੰਮ ਹੈਂ ॥ ਅਜੰਮ ਹੈਂ ॥ ਅਭੂਤ ਹੈਂ ॥ ਅਛੂਤ ਹੈਂ ॥ ੪੦ ॥**

ਪਹੁੰਚਣ ਤੋਂ, ਜਨਮ ਤੋਂ, ਪੰਜਾਂ ਤੱਤਾਂ ਤੋਂ ਛੂਹਣ ਤੋਂ ਭਾਵ ਭਿੱਟ ਛੋਹ ਤੋਂ ਰਹਿਤ ਹੈਂ ਆਪ ਨੂੰ ਨਮਸਕਾਰ ਹੈ ॥ ੪੦ ॥

**ਅਲੋਕ ਹੈਂ ॥ ਅਸੋਕ ਹੈਂ ॥ ਅਕਰਮ ਹੈਂ ॥ ਅਭਰਮ ਹੈਂ ॥ ੪੧ ॥**

ਵੇਖਣ, ਸ਼ੋਕ, ਕੰਮਾਂ, ਭਰਮਾਂ, ਤੋਂ ਰਹਿਤ ਹੈਂ ॥ ੪੧ ॥

**ਅਜੀਤ ਹੈਂ ॥ ਅਭੀਤ ਹੈਂ ॥ ਅਬਾਹ ਹੈਂ ॥ ਅਗਾਹ ਹੈਂ ॥ ੪੨ ॥**

ਜਿੱਤ, ਡਰ ਤੋਂ ਰਹਿਤ ਹੈਂ ਅਬਾਹ=ਚੱਲਣ ਤੋਂ ਰਹਿਤ, ਅਗਾਹ= ਵੱਡਾ ਬਿਅੰਤ ਹੈਂ ॥ ੪੨ ॥

**ਅਮਾਨ ਹੈਂ ॥ ਨਿਧਾਨ ਹੈਂ ॥ ਅਨੇਕ ਹੈਂ ॥ ਫਿਰ* ਏਕ ਹੈ ॥ ੪੩ ॥**

ਤੂ ਕਿਸੇ ਨੂੰ ਮੰਨਦਾ ਨਹੀਂ ਹੈਂ ਜਾਂ ਮਿਣਤੀ ਰਹਿਤ ਹੈਂ। ਨਿਧਾਨ= ਖਜ਼ਾਨਾਂ ਹੈਂ। ਕਦੇ ਅਨੇਕਾਂ ਰੂਪ ਹੋ ਜਾਂਦਾ ਹੈਂ, ਕਦੇ ਫਿਰ ਇਕ ਰੂਪ ਬਣ ਜਾਂਦਾ ਹੈਂ ॥ ੪੩ ॥

ਭੁਜੰਗ ਪ੍ਰਯਾਤ ਛੰਦ ॥ **ਨਮੋ ਸਰਬ ਮਾਨੇ ॥ ਸਮਸਤੀ ਨਿਧਾਨੇ ॥**

**ਨਮੋ ਦੇਵ ਦੇਵੇ ॥ ਅਭੇਖੀ ਅਭੇਵੇ ॥ ੪੪ ॥**

ਇਸ ਛੰਦ ਵਿਚ ਸਰਗੁਣ ਨਿਰਗੁਨ ਰੂਪ ਦੀ ਰਲੀ ਮਿਲੀ ਉਸਤਤੀ ਹੈ। ਪਹਿਲੇ ਸਰਗੁਣ ਰੂਪ ਦੀ ਉਸਤਤੀ ਹੈ।

ਤੈਨੂੰ ਸਾਰੇ ਮੰਨਦੇ ਹਨ ਤੂੰ ਸਾਰਿਆ ਨੂੰ ਖਜ਼ਾਨੇ ਦੇਂਦਾ ਹੈਂ ਤੈਨੂੰ ਨਮਸਕਾਰ ਹੈ ਹੇ ਦੇਵਤਿਆਂ ਦੇ ਦੇਵਤੇ ਭਾਵ ਸਾਰਿਆਂ ਦੇਵਤਿਆਂ ਦੇ ਪ੍ਰਕਾਸ਼ ਕਰਨ ਵਾਲੇ ਤੂੰ ਭੇਖ ਤੇ ਭੇਦ ਤੋਂ ਰਹਿਤ ਹੈ ॥ ੪੪ ॥

**ਨਮੋ ਕਾਲ ਕਾਲੇ ॥ ਨਮੋ ਸਰਬ ਪਾਲੇ ॥**

**ਨਮੋ ਸਰਬ ਗਉਣੇ ॥ ਨਮੋ ਸਰਬ ਭਉਣੇ ॥ ੪੫ ॥**

ਕਾਲ ਦੇ ਮਾਰਨ ਵਾਲੇ ਸਾਰਿਆਂ ਦੇ ਪਾਲਣ ਵਾਲੇ ਸਾਰਿਆਂ ਥਾਂਵਾ ਦੇ

---

*ਫਿਰੇਕ ਹੈ, ਇੱਕੁਰ ਵੀ ਪਾਠ ਹੈ।

ਪਹੁਚਣ ਵਾਲੇ ਸਾਰਿਆਂ ਘਰਾ ਦੇ ਮਾਲਕ ਜਾਂ ਹਰ ਥਾਂ ਦੇ ਭੋਣ ਵਾਲੇ ਤੈਨੂੰ ਨਮਸਕਾਰ ਹੈ ॥ ੪੫ ॥

**ਅਨੰਗੀ ਅਨਾਥੇ ॥ ਨ੍ਰਿਸੰਗੀ ਪ੍ਰਮਾਥੇ ॥**
**ਨਮੋ ਭਾਨ ਭਾਨੇ ॥ ਨਮੋ ਮਾਨ ਮਾਨੇ ॥ ੪੬ ॥**

ਤੇਰਾ ਅੰਗ ਭਾਵ ਸਰੀਰ ਤੇ ਬਾਹਾਂ ਆਦ ਅੰਗ ਕੋਈ ਨਹੀ ਹੈ ਤੇਰਾ ਮਾਲਕ ਕੋਈ ਨਹੀਂ ਹੈ ਤੂ ਸਾਰਿਆਂ ਦਾ ਨਾਥ ਹੈਂ ਪਰ ਆਪ ਤੂ ਅਨਾਥ=ਮਾਲਕ ਰਹਿਤ ਹੈ ਅਤੇ ਤੇਰਾ ਕੋਈ ਸੰਗੀ=ਨਾਲ ਰਹਿਣ ਵਾਲਾ ਨਹੀਂ ਹੈ ਅਤੇ ਸਾਰਿਆਂ ਨੂੰ ਪ੍ਰਮਾਥੇ=ਚੰਗੀ ਤਰ੍ਹਾਂ ਮਥਣ ਭਾਵ ਰਿੜਕਣ ਭਾਵ ਨਾਸ ਕਰਨ ਵਾਲਾ ਹੈਂ ਜਾਂ ਪ੍ਰਮਾਥੇ=ਪਰਮਾਰਥ ਭਾਵ ਸੁਧ ਰੂਪ ਹੈਂ ਭਾਨ=ਸੂਰਜ ਦਾ ਸੂਰਜ ਭਾਵ ਪ੍ਰਕਾਸ਼ਕ ਹੈ ਅਤੇ ਮੰਨਣ ਵਾਲਿਆਂ ਨੂੰ ਮਾਨ=ਆਦਰ ਦੇਂਦਾ ਹੈ ਜਾਂ ਆਦਰ ਕਰਨ ਵਾਲਿਆਂ ਵਿਚ ਤੂੰ ਆਦਰ ਕਰਨ ਵਾਲਾ ਹੈਂ ਤੈਨੂੰ ਨਮਸਕਾਰ ਹੋਵੇ ॥ ੪੬ ॥

**ਨਮੋ ਚੰਦ੍ਰ ਚੰਦ੍ਰੇ ॥ ਨਮੋ ਭਾਨ ਭਾਨੇ ॥**
**ਨਮੋ ਗੀਤ ਗੀਤੇ ॥ ਨਮੋ ਤਾਨ ਤਾਨੇ ॥ ੪੭ ॥**

ਚੰਦ ਦੇ ਚੰਦ ਭਾਵ ਬਹੁਤ ਸੀਤਲ ਰੂਪ । ਸੂਰਜ ਦਾ ਸੂਰਜ ਭਾਵ ਵੱਡਾ ਤੇਜ ਪ੍ਰਤਾਪੀ, ਵੱਡਾ ਚਾਨਣ ਕਰਨ ਵਾਲਾ ਜਾ ਸਾਰਿਆਂ ਨੂੰ ਭੰਨਣ ਤੋੜਨ ਵਾਲਾ ਜਾਂ ਵਡਿਆਂ ਵਡਿਆਂ ਲੋਕਾਂ ਜੋ ਹੋਰਨਾਂ ਨੂੰ ਭੰਨਦੇ ਹਨ ਤੂੰ ਓਨਾਂ ਨੂੰ ਭੰਨਦਾ ਹੈਂ । ਗੀਤ ਦਾ ਗੀਤ ਭਾਵ ਗੌਣ ਵਾਲਿਆਂ ਵਿਚ ਤੂੰ ਵੱਡਾ ਗਵੱਯਾ ਹੈਂ । ਰਾਗ ਦੀਆਂ ਤਾਨਾ ਮਾਰਨ ਵਾਲਿਆਂ ਵਿਚ ਤੂੰ ਵੱਡਾ ਤਾਨ ਸੈਨ ਹੈਂ ਜਾਂ ਜੋਰ ਵਾਲਿਆਂ ਵਿਚ ਜੋਰ ਵਾਲਾ ਹੈਂ ਤੈਨੂੰ ਨਮਸਕਾਰ ਹੈ ॥ ੪੭ ॥

**ਨਮੋ ਨ੍ਰਿੱਤ ਨ੍ਰਿੱਤੇ ॥ ਨਮੋ ਨਾਦ ਨਾਦੇ ॥**
**ਨਮੋ *ਪਾਨ ਪਾਨੇ ॥ ਨਮੋ ਬਾਦ ਬਾਦੇ ॥ ੪੮ ॥**

ਤੈਨੂੰ ਨਮਸਕਾਰ ਹੈ, ਤੂੰ ਨੱਚਣ ਵਾਲਿਆਂ ਵਿਚ ਵੱਡਾ ਨਾਚਾ ਹੈ ਜਾਂ ਨਿਰਤ ਕਾਰੀ ਦਾ ਵੱਡਾ ਅਨੰਦ ਲੈਣ ਵਾਲਾ ਤੂੰ ਹੈਂ । ਨਾਦਾ=ਵਾਜਿਆਂ ਦੇ ਵਿਚ ਭੀ ਵਾਜਾ ਭਾਵ ਸੁਣਦਾ,ਅਵਾਜਾਂ ਦਾ ਅਨੰਦੀ ਹੈਂ । ਪਾਨ=ਆਗਿਆ ਦੇਣ ਵਾਲਿਆਂ ਵਿਚ ਤੂੰ ਵੱਡਾ ਆਗਿਆ ਦੇਣ ਵਾਲਾ ਹੈਂ, ਝਗੜਾ ਕਰਨ ਵਾਲਿਆਂ ਵਿਚ ਤੂੰ ਝਗੜਾ ਕਰਨ ਵਾਲਾ ਹੈਂ । ੪੮ ॥

**ਅਨੰਗੀ ਅਨਾਮੇ ॥ ਸਮਸਤੀ ਸਰੂਪੇ ॥**
**ਪ੍ਰਭੰਗੀ ਪ੍ਰਮਾਥੇ ॥ ਸਮਸਤੀ ਬਿਭੂਤੇ ॥ ੪੯ ॥**

---

*ਪਾਨ ਬੀੜੇ ਅਰਥ ਅਯੋਗ ਹੈ ।

ਅੰਗਾਂ ਤੋਂ ਬਿਨਾਂ ਨਾਮ ਤੋਂ ਬਿਨਾਂ ਭਾਵ ਖਾਸ ਕੋਈ ਨਾਮ ਥਾਪਿਆ ਨਹੀਂ ਹੈ। ਸਮਸਤੀ=ਸਾਰਿਆਂ ਦਾ ਰੂਪ ਹੈਂ, ਪ੍ਰਭੰਗੀ=ਸਾਰਿਆਂ ਨੂੰ ਚੰਗੀ ਤਰਾਂ ਮਥਣ ਭਾਵ ਰਿੜਕਣ ਵਾਲੇ ਭਾਵ ਨਾਸ ਕਰਨ ਵਾਲਾ ਸਮਸਤੀ=ਸਾਰੀ ਬਿਭੂਤੇ= ਸਮਗਰੀ ਵਾਲਾ ਭਾਵ'ਸਾਰੀ ਦੁਨੀਆਂ ਦੀ ਚੀਜ ਵਸਤੂ ਦਾ ਮਾਲਕ ਹੈਂ ॥ ੪੯ ॥

**ਕਲੰਕੰ ਬਿਨਾਨੇ ਕਲੰਕੀ ਸਰੂਪੇ ॥**

**ਨਮੋ ਰਾਜ *ਰਾਜੇਸ੍ਵਰੰ ਪਰਮ ਰੂਪੇ ॥ ੫੦ ॥**

ਕਿਤੇ ਕਲੰਕ ਤੋਂ ਬਿਨਾਂ ਹੈਂ ਕਿਤੇ ਕਲੰਕ ਵਾਲਾ ਹੈਂ ਭਾਵ ਕਿਤੇ ਚੰਗੇ ਕੰਮ ਕਰਕੇ ਸ਼ੋਭਾ ਲੈਂਦਾ ਹੈਂ ਕਿਤੇ ਮਾੜੇ ਕੰਮ ਕਰਕੇ ਨਿੰਦਿਆ ਕਰਾਉਂਦਾ ਹੈਂ, ਇਹ ਜੀਆਂ ਦੇ ਸਾਰੇ ਰੂਪ ਧਾਰੇ ਹੋਏ ਤੇਰੇ ਹਨ, ਰਾਜਿਆਂ ਦਾ ਤੂੰ ਰਾਜੇਸ੍ਵਰੰ= ਵੱਡਾ ਰਾਜਾ ਹੈਂ, ਵੱਡੇ ਰੂਪ ਵਾਲਾ ਹੈਂ ਤੈਨੂੰ ਨਮਸਕਾਰ ਹੈ ॥ ੫੦ ॥

**ਨਮੋ ਜੋਗ ਜੋਗੇਸ੍ਵਰੰ ਪਰਮ ਸਿੱਧੇ ॥**

**ਨਮੋ ਰਾਜ ਰਾਜੇਸ੍ਵਰੰ ਪਰਮ ਬ੍ਰਿੱਧੇ ॥ ੫੧ ॥**

ਤੂੰ ਜੋਗੀਆਂ ਦਾ ਵੱਡਾ ਜੋਗੀਸ਼ਰ ਜੋਗੀ ਹੈਂ, ਵੱਡੀ ਸਿਧੀ ਕੇਵਲ ਮੁਕਤੀ ਦੇ ਦੇਣ ਵਾਲਾ ਹੈਂ ਤੂੰ ਰਾਜਿਆਂ ਦਾ ਵੱਡਾ ਈਸ਼ਰ ਰਾਜਾ ਭਾਵ ਪਾਤਸ਼ਾਹ ਹੈਂ ਤੇ ਵੱਡੀ ਬਿਧੀ ਭਾਵ ਵਡਿਆਈ ਵਾਲਾ ਜਿਸ ਦੇ ਪਾਸ ਬਹੁਤ ਚੀਜ਼ ਵਸਤੂ ਹੋਵੇ ਓਹ ਤੂੰ ਹੀ ਹੈਂ ਤੈਨੂੰ ਨਮਸਕਾਰ ਹੈ ॥ ੫੧ ॥

**ਨਮੋ ਸਸਤ੍ਰ ਪਾਣੇ ॥ ਨਮੋ ਅਸਤ੍ਰ ਮਾਣੇ ॥**

**ਨਮੋ ਪਰਮ ਗਯਾਤਾ ॥ ਨਮੋ ਲੋਕ ਮਾਤਾ ॥ ੫੨ ॥**

ਸਰਗੁਣ ਰੂਪ ਪ੍ਰਮੇਸ਼ਰ ਦੀ ਡਰੌਣੀ ਮੂਰਤੀ ਅਤੇ ਬਹੁਤ ਨਿੱਕੇ ਸਰੂਪ ਨੂੰ ਦੱਸਦੇ ਹਨ।

(ਨਮਸਕਾਰ ਹੈ ਤੈਨੂੰ) ਤੇਰੇ ਪਾਣੇ=ਹੱਥਾਂ ਵਿਚ ਹਥਿਆਰ ਹਨ। ਅਸਤ੍ਰ= ਤੀਰ ਆਦਿਕ ਓਹ ਹਥਿਆਰ ਜੇਹੜੇ ਦੂਰੋਂ ਮਾਰੀਦੇ ਹਨ ਓਨਾਂ ਨੂੰ ਤੂੰ ਮਾਨਣ ਵਾਲਾ ਭਾਵ ਲੈਣ ਵਾਲਾ ਜਾਂ ਚਲੌਣ ਵਾਲਾ ਹੈਂ ਵੱਡੇ ਗਿਆਤ ਭਾਵ ਸਮਝ ਵਾਲੇ। ਮਾਂ ਵਾਂਗ ਲੋਕਾਂ ਨੂੰ ਪਾਲਨ ਵਾਲੇ, ਆਦਰ ਦੇਣ ਵਾਲੇ ਨੂੰ ਨਮਸਕਾਰ ਹੈ ॥ ੫੨ ॥

**ਅਭੇਖੀ ਅਭਰਮੀ ਅਭੋਗੀ ਅਭੁਗਤੇ ॥**

**ਨਮੋ ਜੋਗ ਜੋਗੇਸ੍ਵਰੰ ਪਰਮ ਜੁਗਤੇ ॥ ੫੩ ॥**

(ਨਿਰਗੁਣ ਰੂਪ ਨੂੰ ਦੱਸਦੇ ਹਨ) ਭੇਖਾਂ, ਭਰਮਾਂ, ਭੋਗਣ, ਖਾਣ ਤੋਂ ਰਹਿਤ

---

*ਅਗਯਾਤ ਲਿਖਾਰੀਆਂ ਨੇ ਪਦ ਵੰਡ ਕਰਕੇ ਪਾਠ ਅਸੁਧ ਕੀਤਾ ਹੈ।

ਹੈਂ। ਭਾਵ ਵਿਸ਼ਾ ਵਿਕਾਰ ਕੋਈ ਨਹੀਂ ਹੈ ਤੇ। ਨਾ ਹੀ ਤੈਨੂੰ ਕੋਈ ਖਾ ਸਕਦਾ ਹੈ। ਜੋਗ ਦੀਆਂ ਵਡੀਆਂ ਜੁਗਤੀਆਂ ਵਾਲੇ ਜੋਗ ਵਿਚ ਜੁੜਨ ਵਾਲੇ ਜੋਗੀਆਂ ਦੇ ਈਸ਼੍ਵਰ ਨਮਸਕਾਰ ਹੈ ॥ ੫੩ ॥

**ਨਮੋ ਨਿਤ ਨਾਰਾਇਣੇ ਕ੍ਰੂਰ ਕਰਮੇ ॥**
**ਨਮੋ ਪ੍ਰੇਤ ਅਪ੍ਰੇਤ ਦੇਵੇ ਸੁ ਧਰਮੇ ॥ ੫੪ ॥**

[ਡਰੌਣਾਂ ਸੂਰਬੀਰਤਾ ਤੇ ਸ਼ਾਂਤੀ ਵਾਲਾ ਰੂਪ ਸਰਗੁਨ ਦਾ ਹੈ।]

ਸਦਾ ਰਹਿਣ ਵਾਲੇ ਆਦਮੀਆਂ ਨੂੰ ਆਸਰਾ ਦੇਣ ਵਾਲੇ ਜਾਂ ਪਾਣੀ ਵਿਚ ਸੌਣ ਵਾਲੇ, ਕ੍ਰੂਰ=ਬੜੇ ਕਰੜੇ ਡਰੌਣੇ ਕੰਮ ਕਰਨ ਵਾਲੇ, ਪ੍ਰੇਤ=ਭੂਤਾਂ ਦੇ ਅਪ੍ਰੇਤ=ਪ੍ਰਕਾਸ਼ਕ ਦੇਵਤਾ ਰੂਪ ਤੁਸੀਂ ਹੋ ਭਾਵ ਬਹੁਤ ਉੱਤਮ ਦੇਵਤੇ ਆਪ ਹੋ। ਦੇਵਤਿਆਂ ਦਾ ਚੰਗਾ ਧਰਮ ਹੋ ਭਾਵ ਚੰਗਾ ਧਰਮ ਕਰਨ ਵਾਲੇ ਕਿਤੇ ਤੁਸੀਂ ਦੇਵਤਾ ਰੂਪ ਹੋ ਕਿਤੇਕਿਤੇਭੂਤ ਪ੍ਰੇਤਦੈਂਤਕਰੜੇਆਦਮੀਆਂਦੇਬਣੌਣਵਾਲੇ ਹੋ॥੫੪॥

**ਨਮੋ ਰੋਗ ਹਰਤਾ ਨਮੋ ਰਾਗ ਰੂਪੇ ॥**
**ਨਮੋ ਸਾਹ ਸਾਹੰ ਨਮੋ ਭੂਪ ਭੂਪੇ ॥ ੫੫ ॥**

ਰੋਗਾਂ ਦੇ ਨਾਸ ਕਰਨ ਵਾਲੇ, ਰਾਗ=ਪ੍ਰੇਮ ਅਨੰਦ ਸਰੂਪ, ਮਾਲਕਾਂ ਦੇ ਮਾਲਕ ਵਡੇ ਰਾਜੇ, ਰਾਜਿਆਂ ਦੇ ਰਾਜੇ ਆਪ ਨੂੰ ਨਮਸਕਾਰ ਹੈ ॥ ੫੫ ॥

**ਨਮੋ ਦਾਨ ਦਾਨੇ ਨਮੋ ਮਾਨ ਮਾਨੇ ॥**
**ਨਮੋ ਰੋਗ ਰੋਗੇ ਨਮਸਤੰ ਸਨਾਨੇ ॥ ੫੬ ॥**

ਦਾਨੀਆਂ ਦੇ ਦਾਨੀ ਭਾਵ ਵੱਡੇ ਦਾਤੇ ਜਾਂ ਸਿਆਣੇ, ਮਾਨੀਆਂ ਦੇ ਮਾਨੀ ਭਾਵ ਵੱਡੇ ਭਾਰੇ ਆਦਰ ਦੇਣ ਵਾਲੇ, ਰੋਗੀਆਂ ਦੇ ਦੁਖ ਰੋਗ ਦੂਰ ਕਰਨ ਵਾਲੇ ਜਾਂ ਰੋਗ ਨੂੰ ਰੋਗ ਰੂਪ ਹੋਕੇ ਲੱਗਣ ਵਾਲੇ ਭਾਵ ਵਡਿਆਂ ੨ ਰੋਗਾਂ ਦੇ ਨਾਸ ਕਰਨ ਵਾਲੇ ਇਸਨਾਨ=ਪਵਿੱਤ੍ਰ ਰੂਪ ਹੋ ਭਾਵ ਹੇ ਪ੍ਰਮਾਤਮਾਂ ਆਪ ਇੱਕ੍ਰ ਦੇ ਵਿਸ਼ੇਸ਼ਣਾ ਵਾਲੇ ਹੋ ਆਪ ਨੂੰ ਨਮਸਕਾਰ ਹੈ ॥ ੫੬ ॥

**ਨਮੋ* ਮੰਤ੍ਰ ਮੰਤ੍ਰੰ ਨਮੋ ਜੰਤ੍ਰ ਜਤ੍ਰੰ ॥**
**ਨਮੋ ਇਸਟ ਇਸਟੇ ਨਮੋ ਤੰਤ੍ਰ ਤਤ੍ਰੰ ॥ ੫੭ ॥**

---

*ਮੰਤ੍ਰ=ਜੋ ਮੂੰਹ ਨਾਲ ਜਪਿਆ ਜਾਂਦਾ ਹੈ ਆਤਮ ਨੂੰ ਪਵਿਤ੍ਰ ਕਰਨ ਵਾਸਤੇ ਜਾਂ ਕਿਸੇ ਕੰਮ ਨੂੰ ਸਵਾਰਨ ਵਾਸਤੇ,ਕਿਸੇ ਨੂੰ ਪ੍ਰਸੰਨ ਕਰਨ ਵਾਸਤੇ। ਤੰਤ੍ਰ=ਸ਼ਾਸਤ੍ਰ ਭਾਵ ਕਿਸੇ ਕਾਗਜ਼ ਜਾਂ ਪਿੱਪਲ ਦੇ ਪੱਤੇ ਆਦਕ ਉਤੇ ਖਾਨੇ ਬਣਾਕੇ ਤਵੀਤ ਵਿਚ ਮੜ੍ਹ ਕੇ ਗੱਲ ਨਾਲ ਜਾਂ ਬਾਹ ਆਦਕ ਨਾਲ ਬੱਧਾ

ਮੰਤ੍ਰਾਂ ਦੇ ਮੰਤ੍ਰ ਭਾਵ ਵੱਡੇ ਮੰਤ੍ਰੀ ਜਿਨ੍ਹਾਂ ਨੂੰ ਬਹੁਤ ਤਰਾਂ ਦੇ ਤਮਾਸ਼ੇ ਆਉਂਦੇ ਹੋਣ ਓਨਾਂ ਨੂੰ ਵੱਡੇ ਮੰਤ੍ਰੀ ਆਖਿਆ ਜਾਂਦਾ ਹੈ ਭਾਵ ਜਿਤਨੇ ਮੰਤ੍ਰ ਜਾਂ ਮੰਤ੍ਰ ਕਰਨ ਵਾਲੇ ਜੰਮੇ ਹਨ ਆਪ ਸਭ ਦੇ ਮਾਤਾ ਪਿਤਾ ਹੋ। ਜੰਤ੍ਰ=ਜਾਦੂਆਂ ਵਿਚ ਜਾਦੂ ਸ਼ਕਤੀ ਵਾਲੇ ਹੋ ਭਾਵ ਆਪ ਵੱਡੇ ਜੰਤ੍ਰੀ ਹੋ, ਕਿਸੇ ਵੱਡੇ ਸਾਜ ਵਜਾਉਣ ਵਾਲੇ ਨੂੰ ਵੀ ਜੰਤ੍ਰੀ ਆਖਿਆ ਜਾਂਦਾ ਹੈ ਸੋ ਆਪ ਵੱਡੇ ਜੰਤ੍ਰੀ ਹੋ। ਇਸਟ=ਪਿਆਰਿਆਂ ਦੇ ਪਿਆਰੇ ਹੋ ਭਾਵ ਆਪ ਵੱਡੇ ਪਿਆਰ ਵਾਲੇ ਹੋ ਜਾਂ ਵੱਡੇ ਧਰਮਾਂ ਦੇ ਚਲੌਣ ਵਾਲੇ ਹੋ, ਤੰਤ੍ਰ=ਗ੍ਰੰਥਾਂ ਸ਼ਾਸਤ੍ਰਾਂ ਦੇ ਵਿਚ ਵੱਡੇ੨ ਗ੍ਰੰਥ ਸ਼ਾਸਤ੍ਰ ਬਣੌਣ ਵਾਲੇ ਹੋ (ਹੇ ਪ੍ਰਮੇਸ਼ਰ ਆਪ ਨੂੰ ਨਮਸਕਾਰ ਹੈ ॥ ੫੭ ॥

## ਸਦਾ ਸੱਚਿਦਾਨੰਦ ਸਰਬੰ ਪ੍ਰਣਾਸੀ ॥
## ਅਨੂਪੇ ਅਰੂਪੇ ਸਮਸਤੁਲ ਨਿਵਾਸੀ ॥ ੫੮ ॥

ਸਦਾ ਹੀ ਸੱਚਾ ਅਨੰਦ ਰਹਿਣ ਵਾਲਾ ਤੇ ਸਾਰਿਆਂ ਦੇ ਚੰਗੀ ਤਰਾਂ ਨਾਸ ਕਰਨ ਵਾਲਾ ਹੈਂ। ਅਨੂਪਮ=ਬਹੁਤ ਸੁੰਦਰ ਜਾਂ ਉਪਮਾਂ ਤੋਂ ਰਹਿਤ ਭਾਵ ਤੇਰੀ ਕੋਈ ਉਪਮਾ ਨਹੀਂ ਕਰ ਸਕਦਾ। ਅਰੂਪੇ=ਸ਼ਕਲ ਤੋਂ ਰਹਿਤ ਭਾਵ ਕੋਈ ਸ਼ਕਲ ਨਹੀਂ ਹੈ ਸਾਰਿਆਂ ਦੇ ਵਿਚ ਨਿਵਾਸ ਕਰਨ ਵਾਲਾ ਹੈਂ।੫੮।

## ਸਦਾ ਸਿੱਧਿਦਾ ਬੁੱਧਿਦਾ ਬ੍ਰਿੱਧਿ ਕਰਤਾ ॥
## ਅਧੋ ਉਰਧ ਅਰਧੰ ਅਘੰ ਓਘ ਹਰਤਾ ॥ ੫੯ ॥

ਸਦਾ ਸਿੱਧੀਆਂ ਭਾਵ ਇੱਛਿਆ ਪੂਰੀਆਂ ਕਰ ਦੇਣ ਵਾਲਾ, ਅਕਲ ਦਾ ਵਾਧਾ ਕਰਨ ਵਾਲਾ। ਅਧੋ=ਹੇਠਾਂ ਭਾਵ ਪਤਾਲ ਤੇ ਉਰਧ=ਉਚਾ ਅਕਾਸ਼ ਤੇ ਅਰਧੰ=ਅੱਧਾ ਭਾਵ ਵਿਚਕਾਰ, ਮਾਤ ਲੋਕ, ਅਘੰ=ਪਾਪ, ਓਘ=ਬਹੁਤ ਸਾਰੇ ਭਾਵ ਤਿੰਨਾਂ ਲੋਕਾਂ ਦੇ ਬਹੁਤਿਆਂ ਪਾਪਾਂ ਨੂੰ ਨਾਸ ਕਰਨ ਵਾਲਾ ਹੈਂ ॥ ੫੯ ॥

## ਪਰੰ ਪਰਮ ਪਰਮੇਸੁਰੰ ਪ੍ਰੋਛ ਪਾਲੰ ॥
## ਸਦਾ ਸਰਬ ਦਾ ਸਿੱਧਿ ਦਾਤਾ ਦਯਾਲੰ ॥ ੬੦ ॥

---

ਜਾਂਦਾ ਹੈ। ਮੁਲਾਣੇ ਜਾਂ ਪਖੰਡੀ ਸਾਧ ਫੂਕਾਂ ਮਾਰ ਮਾਰ ਜਾਂ ਹੱਥ ਵਿਚ ਚਿਮਟਾ ਆਦਕ ਫੜਕੇ ਝਾੜਾ ਕਰਦੇ ਹਨ, ਇਹ ਸਭ ਪਖੰਡ ਹੈ ਜਾਂ ਖਾਨਿਆਂ ਵਿਚ ਸਿਖ ਬਾਣੀ ਲਿਖਦੇ ਹਨ ਤੇ ਹੋਰ ਮੱਤਾਂ ਵਾਲੇ ਕੋਈ ਮੰਤ੍ਰ ਜੋ ਠੱਗਾਂ ਦੇ ਮਨ ਘੜਤ ਹੁੰਦੇ ਹਨ ਲਿਖਦੇ ਹਨ।

ਜੰਤ੍ਰ=ਕੋਈ ਸਾਜ ਬਣਾ ਦੇਣਾ ਜੋ ਥਾਲੀ ਭਾਂਡਾ ਆਦਕ ਬਣਾ ਕੇ ਲੋਕਾਂ ਨੂੰ ਜੜੀਆਂ ਖਡਾਦੇ ਹਨ ਜਾਂ ਤਵੀਤ ਮੜ ਦੇਂਦੇ ਹਨ।

ਹੇ ਪ੍ਰਮੇਸ਼ਰਾ ਤੂੰ ਵੱਡਾ ਉੱਤਮਾਂ ਦਾ ਉੱਤਮ ਮਾਲਕ ਹੈਂ ਭਾਵ ਵੱਡਿਆਂ ੨ ਦਾ ਤੂੰ ਬਹੁਤ ਹੀ ਵੱਡਾ ਈਸ਼ਰ ਹੈਂ ਅਤ ਪ੍ਰੋਛ=ਲੁਕ ਛਪ ਕੇ ਪਾਲਣਾ ਕਰਦਾ ਹੈਂ ਭਾਵ ਤੂੰ ਸਾਰਿਆਂ ਬੁਰਿਆਂ ਭਲਿਆਂ ਨੂੰ ਪਾਲਦਾ ਹੈਂ ਪਰ ਦਿਸਦਾ ਕਿਸੇ ਨੂੰ ਨਹੀਂ ਹੈਂ ਇਸ ਲਈ ਤੈਨੂੰ ਛਪਕੇ ਪਾਲਣ ਵਾਲਾ ਆਖਿਆ ਹੈ ਭਾਵ ਵੱਡਾ ਪਾਲਕ ਹੈਂ। ਸਦਾ ਸਾਰਿਆਂ ਨੂੰ ਸਿੱਧੀਆਂ ਦੇਣ ਵਾਲਾ ਭਾਵ ਇੱਛਿਆ ਪੂਰੀਆਂ ਕਰਨ ਵਾਲਾ ਹੈਂ ਤੇ ਵੱਡਾ ਦਾਤਾ ਦਿਆਲੂ ਹੈਂ ॥ ੬੦ ॥

**ਅਛੇਦੀ ਅਭੇਦੀ ਅਨਾਮੰ ਅਕਾਮੰ ॥**

**ਸਮਸਤੋ ਪਰਾਜੀ ਸਮਸਤਸਤੁ ਧਾਮੰ ॥ ੬੧ ॥**

ਛੇਦ ਭੇਦ ਨਾਮ ਕਾਮਣਾ ਤੋਂ ਰਹਿਤ ਭਾਵ ਵਿੰਨਿਆਂ ਨਹੀਂ ਜਾਂਦਾ ਹੈਂ ਤੇਰਾ ਭੇਦ ਕੋਈ ਨਹੀਂ ਪਾ ਸਕਦਾ ਹੈ ਤੇਰਾ ਖਾਸ ਨਾਮ ਕੋਈ ਦੱਸ ਨਹੀਂ ਸਕਦਾ ਤੇ ਆਪ ਲੋੜਾਂ ਤੋਂ ਰਹਿਤ ਹੈਂ, ਸਾਰਿਆਂ ਨੂੰ ਪਰਾਜੀ=ਪੈਦਾ ਕਰਨ ਵਾਲਾ ਹੈਂ ਸਮਸਤ=ਸਾਰਿਆਂ ਵਿਚ ਤੇਰਾ ਧਾਮੰ=ਘਰਹੈਭਾਵ ਤੇਰਾ ਘਰ ਹਰ ਥਾਂ ਵਿਚ ਹੈ॥੬੧॥

ਤੇਰਾ ਜੋਰੁ ॥ ਚਾਚਰੀ ਛੰਦ ॥

**ਜਲੇ ਹੈਂ ॥ ਥਲੇ ਹੈਂ ॥ ਅਭੀਤ ਹੈਂ ॥ ਅਭੇ ਹੈਂ ॥ ੬੨ ॥**

[ਤੇਰੇ ਜੋਰ ਨਾਲ ਚਾਚਰੀ ਛੰਦ ਆਖਦਾ ਹਾਂ]

ਤੂੰ ਪਾਣੀ ਵਿਚ ਹੈਂ, ਰੇਤ ਆਦਿਕ ਸੁੱਕਿਆਂ ਥਾਵਾਂ ਵਿਚ ਹੈਂ, ਅਭੀਤ= ਕੰਧ, ਪੜਦੇ ਜਾਂ ਡਰ ਤੋਂ ਰਹਿਤ ਹੈਂ, ਅਭੇ=ਭੈ ਤੋਂ ਰਹਿਤ ਹੈਂ ਭਾਵ ਡਰਦਾ ਨਹੀਂ ਹੈਂ ॥ ੬੨ ॥

**ਪ੍ਰਭੂ ਹੈਂ ॥ ਅਜੂ ਹੈਂ ॥ ਅਦੇਸ ਹੈਂ ॥ ਅਭੇਸ ਹੈਂ ॥ ੬੩ ॥**

ਮਾਲਕ ਹੈਂ, ਜੁੜਨ ਤੋਂ ਰਹਿਤ ਹੈਂ, ਕੋਈ ਖਾਸ ਦੇਸ ਨਹੀਂ ਹੈ ਜਾਂ ਅਦੇਸ=ਅੰਗਾਂ ਤੋਂ ਰਹਿਤ ਹੈਂ ਜਾਂ ਤੈਨੂੰ ਨਮਸਕਾਰ ਹੈ ਅਤੇ ਅਭੇਸ=ਭੇਖ ਤੋਂ ਰਹਿਤ ਹੈਂ ਜਾਂ ਅਭ=ਰਿਦੇ ਦਾ ਏਸ=ਮਾਲਕ ਹੈਂ ॥ ੬੩ ॥

ਭੁਯੰਗ ਪਯਾਤ ਛੰਦ ॥ **ਅਗਾਧੇ ਅਬਾਧੇ ॥ ਅਨੰਦੀ ਸਰੂਪੇ ॥**

**ਨਮੋ ਸਰਬ ਮਾਨੇ ॥ ਸਮਸਤੀ ਨਿਧਾਨੇ ॥ ੬੪ ॥**

ਅਗਾਧ=ਬਿਅੰਤ ਭਾਵ ਡੂੰਘਾ। ਅਬਾਧੇ=ਨਾਸ ਤੋਂ ਰਹਿਤ ਪ੍ਰਸੰਨਤਾ ਦਾ ਰੂਪ। ਸਾਰਿਆਂ ਨੂੰ ਆਦਰ ਦੇਣ ਵਾਲੇ, ਸਾਰਿਆਂ ਨੂੰ ਖਜ਼ਾਨੇ ਬਖਸ਼ਨ ਵਾਲੇ ਭਾਵ ਸਾਰਿਆਂ ਖਜ਼ਾਨਿਆਂ ਦਾ ਰੂਪ ਹੋ ॥ ੬੪ ॥

**ਨਮਸਤ੍ਰੰ ਨ੍ਰਿਨਾਥੇ ॥ ਨਮਸਤ੍ਰੰ ਪ੍ਰਮਾਥੇ ॥**

**ਨਮਸਤ੍ਰੰ ਅਗੰਜੇ ॥ ਨਮਸਤ੍ਰੰ ਅਭੰਜੇ ॥ ੬੫ ॥**

ਨ੍ਰਿਨਾਥੇ=ਤੇਰਾ ਕੋਈ ਮਾਲਕ ਨਹੀਂ ਹੈ, ਪ੍ਰਮਾਥੇ=ਚੰਗੀ ਤਰ੍ਹਾਂ ਮਥਨ, ਰਿੜਕਣ ਵਾਲੇ ਭਾਵ ਦੁਸ਼ਟਾਂ ਨੂੰ ਮਾਰਨ ਵਾਲੇ, ਅਗੰਜੇ=ਰੋਗ ਰਹਿਤ, ਭੱਜਣ ਟੁੱਟਣ ਤੋਂ ਰਹਿਤ ਹੇ ਪ੍ਰਮੇਸ਼ਰਾ ਆਪ ਨੂੰ ਨਮਸਕਾਰ ਹੈ ॥ ੬੫ ॥

**ਨਮਸਤ੍ਰੰ ਅਕਾਲੇ ॥ ਨਮਸਤ੍ਰੰ ਅਪਾਲੇ ॥**
**ਨਮੋ ਸਰਬ ਦੇਸੇ ॥ ਨਮੋ ਸਰਬ ਭੇਸੇ ॥ ੬੬ ॥**

ਜੰਮਣ ਮਰਨ ਤੋਂ ਰਹਿਤ, ਤੈਨੂੰ ਕੋਈ ਪਾਲਦਾ ਨਹੀਂ ਹੈ, ਤੂੰ ਸਾਰਿਆਂ ਦੇਸਾਂ ਵਾਲਾ ਹੈਂ ਸਾਰਿਆਂ ਭੇਖਾਂ ਦੇ ਬਣਾਉਣ ਵਾਲਾ ਹੈਂ, ਹੇ ਪ੍ਰਮੇਸ਼ਰਾ ਆਪ ਨੂੰ ਨਮਸਕਾਰ ਹੈ ॥ ੬੬ ॥

**ਨਮੋ ਰਾਜ ਰਾਜੇ ॥ ਨਮੋ ਸਾਜ ਸਾਜੇ ॥**
**ਨਮੋ ਸਾਹ ਸਾਹੇ ॥ ਨਮੋ ਮਾਹ ਮਾਹੇ ॥ ੬੭ ॥**

ਰਾਜਿਆਂ ਦੇ ਰਾਜੇ ਸਾਰਿਆਂ ਸਾਜਾਂ ਦੇ ਸਾਜਨ ਵਾਲੇ, ਸ਼ਾਹੂਕਾਰਾਂ ਦੇ ਸ਼ਾਹੂਕਾਰ ਜਾਂ ਸੁਆਸਾਂ ਦੇ ਸੁਆਸ ਰੂਪ ਹੋ ਭਾਵ ਪ੍ਰਾਣਾਂ ਦੇ ਰਾਖੇ, ਚੰਦ ਦੇ ਚੰਦ ਭਾਵ ਚਾਨਣ ਕਰਨ ਵਾਲੇ ਤੇ ਸੀਤਲ ਸੁਭਾਉ ਵਾਲੇ ਆਪ ਨੂੰ ਨਮਸਕਾਰ ਹੈ ॥ ੬੭ ॥

**ਨਮੋ ਗੀਤ ਗੀਤੇ ॥ ਨਮੋ ਪ੍ਰੀਤ ਪ੍ਰੀਤੇ ॥**
**ਨਮੋ ਰੋਖ ਰੋਖੇ ॥ ਨਮੋ ਸੋਖ ਸੋਖੇ ॥ ੬੮ ॥**

ਗੀਤ ਗੌਣ ਵਾਲਿਆਂ ਵਿਚ ਵੱਡੇ ਗਵੱਈਏ ਹੋ, ਪ੍ਰੀਤ ਕਰਨ ਵਾਲਿਆਂ ਵਿਚ ਵੱਡੇ ਪ੍ਰੀਤ ਕਰਨ ਵਾਲੇ ਹੋ ਭਾਵ ਬਹੁਤ ਪ੍ਰੀਤ ਕਰਨ ਵਾਲੇ ਹੋ, ਗੁੱਸੇ ਕਰਨ ਵਾਲਿਆਂ ਵਿਚ ਗੁੱਸਾ ਕਰਨ ਵਾਲੇ ਭਾਵ ਜੇਹੜੇ ਬਹੁਤ ਗੁੱਸਾ ਕਰਨ ਵਾਲੇ ਹਨ ਆਪ ਉਨ੍ਹਾਂ ਤੋਂ ਵੀ ਬਹੁਤਾ ਗੁੱਸਾ ਕਰਨ ਵਾਲੇ ਹੋ, ਜਾਂ ਗੁੱਸੇ ਦਾ ਨਸ਼ਟ ਕਰਨ ਵਾਲੇ ਹੋ, ਸੁਕਾਉਣ ਵਾਲਿਆਂ ਵਿਚ ਸੁਕਾਉਣ ਵਾਲੇ ਹੋ ਭਾਵ ਦੋਖੀਆਂ ਨੂੰ ਸੁਕਾ ਦੇਣ ਵਾਲੇ ਹੋ ਆਪ ਨੂੰ ਨਮਸਕਾਰ ਹੈ ॥ ੬੮ ॥

**ਨਮੋ ਸਰਬ ਰੋਗੇ ॥ ਨਮੋ ਸਰਬ ਭੋਗੇ ॥**
**ਨਮੋ ਸਰਬ ਜੀਤੰ ॥ ਨਮੋ ਸਰਬ ਭੀਤੰ ॥ ੬੯ ॥**

ਸਾਰਿਆਂ ਰੋਗਾਂ ਨੂੰ ਨਾਸ ਕਰਨ ਵਾਲੇ ਸਾਰਿਆਂ ਭੋਗਾਂ ਦਾ ਰੂਪ ਹੋ ਭਾਵ ਸਾਰਿਆਂ ਭੋਗਾਂ ਦੀ ਬਣੌਟ ਬਣਾਉਣ ਵਾਲੇ ਹੋ, ਸਾਰਿਆਂ ਨੂੰ ਜਿੱਤਣ ਵਾਲੇ ਸਾਰਿਆਂ ਨੂੰ ਡਰ ਦੇਣ ਵਾਲੇ ਜਾਂ ਭੀਤ=ਕੰਧ ਪੜਦਾ ਨਹੀਂ ਹੈ ॥ ੬੯ ॥

**ਨਮੋ ਸਰਬ ਗਿਆਨੰ ॥ ਨਮੋ ਪਰਮ ਤਾਨੰ ॥**

**ਨਮੋ ਸਰਬ ਮੰਤ੍ਰੇ ॥ ਨਮੋ ਸਰਬ ਜੰਤ੍ਰੇ ॥ ੭੦ ॥**

ਸਾਰੀਆਂ ਸਮਝਾਂ ਸਿਆਣਪਾਂ ਵਾਲੇ, ਵੱਡੇ ਜ਼ੋਰ ਵਾਲੇ, ਅਤੇ ਸਾਰਿਆਂ ਮੰਤ੍ਰਾਂ ਦਾ ਰੂਪ ਸਾਰਿਆਂ ਜੰਤ੍ਰਾਂ ਦੇ ਬਣੌਣ ਵਾਲੇ ਭਾਵ ਸਾਰੇ ਮੰਤ੍ਰ ਜੰਤ੍ਰ ਆਪ ਦੇ ਬਣਾਏ ਹਨ, ਨਮਸਕਾਰ ਹੈ ॥ ੭੦ ॥

**ਨਮੋ ਸਰਬ ਦ੍ਰਿਸੰ ॥ ਨਮੋ ਸਰਬ ਕ੍ਰਿਸੰ ॥**
**ਨਮੋ ਸਰਬ ਰੰਗੇ ॥ ਤ੍ਰਿਭੰਗੀ ਅਨੰਗੇ ॥ ੭੧ ॥**

ਦ੍ਰਿਸੰ=ਵੇਖਣ ਵਾਲੇ ਸਾਰਿਆਂ ਨੂੰ । ਕ੍ਰਿਸੰ=ਸਾਰਿਆਂ ਨੂੰ ਖਿੱਚਣ ਵਾਲੇ ਭਾਵ ਮਾੜਿਆਂ ਕਰਨ ਵਾਲੇ ਮਾਰਨ ਵਾਲੇ। ਸਾਰਿਆਂ ਰੰਗਾਂ ਵਾਲੇ, ਤ੍ਰਿਭੰਗੀ= ਤਿੰਨਾਂ ਲੋਕਾਂ ਭਾਵ ਆਦਮੀਆਂ ਦੇਵਤਿਆਂ ਦੇ ਨਾਸ ਕਰਨ ਵਾਲੇ ਅਤੇ ਅੰਗਾਂ, ਸਰੀਰਾਂ ਤੋਂ ਰਹਿਤ। ਹੇ ਪ੍ਰਮੇਸ਼ਰਾ ਆਪ ਨੂੰ ਨਮਸਕਾਰ ਹੈ ॥ ੭੧ ॥

**ਨਮੋ ਜੀਵ ਜੀਵੰ ॥ ਨਮੋ ਬੀਜ ਬੀਜੇ ॥**
**ਅਖਿੱਜੇ ਅਭਿੱਜੇ ॥ ਸਮਸਤੰ ਪ੍ਰਸਿੱਜੇ ॥ ੭੨ ॥**

ਜੀਆਂ ਨੂੰ ਜੀਵਾਉਣ ਵਾਲੇ ਬੀਜਾਂ ਦੇ ਬੀਜਣ ਵਾਲੇ ਭਾਵ ਬੀਆਂ ਵਿਚ ਬੀ ਸ਼ਕਤੀ ਪੌਣ ਵਾਲੇ, ਖਿਝਣ ਤੋਂ ਰਹਿਤ ਜਾਂ ਖੇਦ ਦੁਖ ਤੋਂ ਬਿਨਾਂ ਸਾਰਿਆਂ ਤੇ ਅਭਿਜੇ=ਪ੍ਰਸੰਨ ਹੋ ਜਾਂ ਕਿਸੇ ਨਾਲ ਭਿਜਦਾ ਨਹੀਂ ਹੈ ਸਾਰਿਆਂ ਉਤੇ ਪ੍ਰਸਿਜੇ= ਪ੍ਰਸੰਨ ਹੋਂ ਜਾਂ ਮਿਲਿਆ ਹੋਇਆ ਹੈਂ ਆਪ ਨੂੰ ਨਮਸਕਾਰ ਹੈ ॥ ੭੨ ॥

**ਕ੍ਰਿਪਾਲੰ ਸਰੂਪੇ ॥ ਕੁਕਰਮੰ ਪ੍ਰਣਾਸੀ ॥**
**ਸਦਾ ਸਰਬ ਦਾ ਰਿਧਿ ਸਿੱਧੰ ਨਿਵਾਸੀ ॥ ੭੩ ॥**

ਕਿਰਪਾ ਦਾ ਸਰੂਪ ਹੋ ਮਾੜਿਆਂ ਕੰਮਾਂ ਦੇ ਨਾਸ ਕਰਨ ਵਾਲੇ ਹੋ, ਸਦਾ ਸਾਰੀਆਂ ਰਿਧੀਆਂ ਸਿੱਧੀਆਂ ਆਪ ਦੇ ਵਿਚ ਨਿਵਾਸ ਕਰਦੀਆਂ ਹਨ ॥ ੭੩ ॥

ਚਰਪਟ ਛੰਦ ॥ ਤ੍ਵਪ੍ਰਸਾਦਿ ॥

**ਅੰਮ੍ਰਿਤ ਕਰਮੇ ॥ ਅੰਬ੍ਰਿਤ ਧਰਮੇ ॥ ਅਖੱਲ ਜੋਗੇ ॥ ਅਚੱਲ ਭੋਗੇ ॥ ੭੪ ॥**

[ਹੇ ਅਕਾਲ ਪੁਰਖ ਆਪ ਦੀ ਕਿਰਪਾ ਨਾਲ ਚਰਪਟ ਛੰਦ ਉਚਾਰਦਾ ਹਾਂ ।]

ਅਮ੍ਰਿਤ=ਮਿੱਠੇ ਜਾਂ ਇਸਥਿਤ ਕੰਮ ਭਾਵ ਜੇਹੜੇ ੨ ਕੰਮ ਆਪ ਨੇ ਕੀਤੇ ਹਨ ਓਹ ਚੰਗੇ ਹਨ ਤੇ ਅਦਲਾ ਬਦਲੀ ਹੋਣ ਵਾਲੇ ਨਹੀਂ ਹਨ ਸੂਰਜ, ਧਰਤੀ, ਦਰਿਆ, ਸਮੁੰਦ੍ਰ, ਬਨਾਸਪਤੀ ਆਦਿਕ ਆਪ ਦੇ ਕੰਮ ਠੀਕ ਹਨ । ਸਾਰਿਆਂ ਜਗਤ ਜੀਆਂ ਦੇ ਧਰਮਾਂ ਵਿਚ ਆਪ ਅੰਮ੍ਰਿਤ=ਮਿਲੇ ਹੋਏ ਹੋ ਜਾਂ ਧਰਮਾਂ ਦੇ ਪਿਆਰੇ ਹੋ ਭਾਵ ਧਰਮ ਚਲੌਣ ਵਾਲੇ ਹੋ । ਅਖਿਲ=ਸਾਰਿਆਂ ਵਿਚ ਜੁੜੇ ਹੋਏ ਹੋ, ਇਸਥਿਤ ਖਾਣੇ ਦੇਣ ਵਾਲੇ ਹੋ ॥ ੭੪ ॥

**ਅੱਚਲ ਰਾਜੇ॥ਅੱਟਲ ਸਾਜੇ॥ਅੱਖਲ ਧਰਮੈ॥ਅੱਲਖ ਕਰਮੈ॥੭੫॥**

ਆਪ ਇਸਥਿਤ ਰਾਜੇ ਹੋ, ਇਸਥਿਤ ਸਾਜ ਵਾਲੇ ਹੋ ਜਾਂ ਬਣੌਣ ਵਾਲੇ ਹੋ, ਸਾਜਾਂ ਦੇ ਸਾਜਣ ਵਾਲੇ ਹੋ ਸਾਰੇ ਧਰਮ ਆਪ ਦੇ ਹਨ ਜਾਂ ਧਰਮ ਦੇ ਟਿਕਾਉਣ ਵਾਲੇ ਹੋ ਤੇਰੇ ਕੰਮ ਦੇਖਣ ਤੋਂ ਪਰੇ ਹਨ॥ ੭੫ ॥

**ਸਰਬੰ ਦਾਤਾ॥ ਸਰਬੰ ਗਜਾਤਾ॥ਸਰਬੰ ਭਾਨੇ ॥ਸਰਬੰ ਮਾਨੇ ॥੭੬॥**

ਸਾਰਿਆਂ ਦਾ ਦਾਤਾ ਹੈਂ ਸਾਰਿਆਂ ਦੇ ਵਿਚ ਸਮਝ ਵਾਲਾ ਹੈਂ। ਸਾਰਿਆਂ ਦਾ ਭਾਨੇ=ਸੂਰਜ ਹੈਂ ਜਾਂ ਭੰਨਣ ਵਾਲਾ ਹੈਂ ਅਤੇ ਸਾਰਿਆਂ ਨੂੰ ਆਦਰ ਦੇਣ ਵਾਲਾ ਹੈਂ ਜਾਂ ਸਾਰਿਆਂ ਵਿਚ ਮੰਨਿਆਂ ਜਾਂਦਾ ਹੈਂ ॥ ੭੬ ॥

**ਸਰਬੰ ਪ੍ਰਾਣੰ॥ਸਰਬੰ ਤ੍ਰਾਣੰ॥ਸਰਬੰ ਭੁਗਤਾ ॥ ਸਰਬੰ ਜੁਗਤਾ ॥੭੭॥**

ਸਾਰਿਆਂ ਜੀਆਂ ਦੇ ਪ੍ਰਾਣ ਹੈਂ ਸਾਰਿਆਂ ਦਾ ਜ਼ੋਰ ਹੈਂ ਸਾਰਿਆਂ ਨੂੰ ਭੁਗਤਾ= ਖੁਰਾਕ ਦੇਣ ਵਾਲਾ ਹੈਂ, ਸਾਰੀਆਂ ਜੁਗਤੀਆਂ ਦਾ ਦਾਤਾ ਰੂਪ ਹੈਂ ॥ ੭੭ ॥

**ਸਰਬੰ ਦੇਵੰ॥ ਸਰਬੰ ਭੇਵੰ॥ ਸਰਬੰ ਕਾਲੇ॥ ਸਰਬੰ ਪਾਲੇ ॥ ੭੮ ॥**

ਸਾਰਿਆਂ ਨੂੰ ਚਾਨਣ ਕਰਨ ਵਾਲਾ ਹੈਂ ਸਾਰਿਆਂ ਦਾ ਭੇਤ ਸਮਝਣ ਵਾਲਾ ਹੈਂ ਸਾਰਿਆਂ ਨੂੰ ਮਾਰਨ ਵਾਲਾ ਹੈਂ ਸਾਰਿਆਂ ਨੂੰ ਪਾਲਣ ਵਾਲਾ ਹੈਂ॥ ੭੮ ॥

ਰੂਆਲ ਛੰਦ॥ ਤ੍ਵਪ੍ਰਸਾਦਿ॥

**ਆਦਿ ਰੂਪ ਅਨਾਦਿ ਮੂਰਤਿ ਅਜੋਨਿ ਪੁਰਖ ਅਪਾਰ॥**
**ਸਰਬ ਮਾਨ ਤ੍ਰਿਮਾਨ ਦੇਵ ਅਭੇਵ ਆਦਿ ਉਦਾਰ॥**
**ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨ ਕਾਲ॥**
**ਜਤ੍ਰ ਤਤ੍ਰ ਬਿਰਾਜਹੀ ਅਵਧੂਤ ਰੂਪ ਰਸਾਲ ॥ ੭੯ ॥**

{ ਰੂਆਲ ਛੰਦ ਤੇਰੀ ਕਿਰਪਾ ਨਾਲ ਆਖਦਾ ਹਾਂ।
ਇਸ ਛੰਦ ਵਿਚ ਸਰਗੁਨ ਨਿਰਗੁਨ ਪ੍ਰਮੇਸ਼ਰ ਦੀ ਰਲੀ ਮਿਲੀ ਉਸਤਤੀ ਹੈ। }

ਜਿਸ ਦਾ ਰੂਪ ਸਾਰਿਆਂ ਤੋਂ ਪਹਿਲੋਂ ਦਾ ਸੀ, ਜਿਸਦੀ ਮੂਰਤੀ ਅਨਾਦੀ ਸਮੇਂ ਤੋਂ ਹੈ ਭਾਵ ਬਹੁਤ ਚਿਰ ਤੋਂ ਜਾਂ ਜੰਮਣ ਮਰਨ ਵਿਚ ਨਹੀਂ ਆਉਂਦੀ ਹੈ, ਜੂਨੀਆਂ ਤੋਂ ਰਹਿਤ ਪੁਰਖ=ਵਿਆਪਕ ਤੇ ਵੱਡਾ ਹੈ।

ਜਿਸ ਨੂੰ ਸਾਰੇ ਮੰਨਦੇ ਹਨ, ਜਿਸਦਾ ਤਿੰਨਾਂ ਸਮਿਆਂ ਜਾਂ ਤਿੰਨਾਂ ਲੋਕਾਂ ਵਿਚ ਆਦਰ ਹੈ ਜਾਂ ਵਡਿਆਈ ਵਾਲਾ ਹੈ, ਦੇਵ=ਚਾਨਣ ਕਰਨ ਵਾਲਾ ਤੇ ਭੇਦ ਰਹਿਤ ਹੈ ਸਾਰੇ ਜੀਆਂ ਦਾ ਮੁਢ ਹੈ ਦਲੇਰ ਦਾਤਾ ਹੈ। ਸਾਰਿਆਂ ਨੂੰ ਪਾਲਣ ਵਾਲਾ ਸਾਰਿਆਂ ਨੂੰ ਘਾਲਕ=ਨਾਸ ਜਾਂ ਪੈਦਾ ਕਰਨ ਵਾਲਾ ਤੇ ਫਿਰ ਸਾਰਿਆਂ ਨੂੰ ਮਾਰਨ ਵਾਲਾ ਹੈ। ਜਿੱਥੇ ਕਿੱਥੇ ਟਿਕਿਆ ਹੋਇਆ ਹੈ ਸੁਧ ਰੂਪ ਤੇ ਸੁੰਦਰ॥ ੭੯ ॥

ਨਾਮ ਠਾਮ ਨ ਜਾਤ ਜਾਕਰ ਰੂਪ ਰੰਗ ਨ ਰੇਖ ॥
ਆਦਿ ਪੁਰਖੁ ਉਦਾਰ ਮੂਰਤਿ ਅਜੋਨਿ ਆਦਿ ਅਸੇਖ ॥
ਦੇਸ ਔਰ ਨ ਭੇਸ ਜਾਕਰ ਰੂਪ ਰੇਖ ਨ ਰਾਗ ॥
ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ ॥ ੮੦ ॥

ਨਾਂ ਥਾ ਜਾਤ ਜਾਕਰ=ਜਿਸ ਦੀ ਕੋਈ ਨਹੀਂ ਹੈ ਤੇ ਸ਼ਕਲ, ਰੰਗ, ਨਿਸ਼ਾਨ ਵੀ ਜਿਸ ਦਾ ਕੋਈ ਨਹੀਂ ਹੈ। ਮੁੱਢ ਦਾ ਵਿਆਪਕ, ਦਲੇਰ ਦਾਤਾ ਹੈ ਜਾਂ ਦਲੇਰ ਮੂਰਤੀ ਹੈ ਭਾਵ ਦਾਨੀ ਜੂਨੀ ਰਹਿਤ, ਮੁੱਢ ਦਾ ਅਸੇਖ=ਸਾਰੇ ਪੂਰਨ ਹੈ ਜਾਂ ਵੱਡਾ ਹੈ। ਦੇਸ=ਅੰਗ ਤੇ ਭੇਖ ਵੀ, ਜਾਕਰ=ਜਿਸਦਾ ਕੋਈ ਨਹੀਂ ਹੈ ਸ਼ਕਲ, ਨਿਸ਼ਾਨ ਤੇ ਪ੍ਰੇਮ ਭੀ ਨਹੀਂ ਹੈ ਭਾਵ ਕਿਸੇ ਨਾਲ ਔਖਾ ਹੀ ਭਿੱਜਦਾ ਹੈ । ਜਿਧਰ ਕਿਧਰ ਦਸਾਂ ਦਿਸ਼ਾਂ ਵੱਲ ਖਿਲਰਿਆ ਹੋਇਆ ਹੈ ਅਨੁਰਾਗ=ਪ੍ਰੇਮੀ ਹੋਕੇ ॥ ੮੦ ॥

ਨਾਮ ਕਾਮ ਬਿਹੀਨ ਪੇਖਤ ਧਾਮਹੂ ਨਹਿ ਜਾਹਿ ॥
ਸਰਬ ਮਾਨ ਸਰਬਤ੍ਰ ਮਾਨ ਸਦੈਵ ਮਾਨਤ ਤਾਹਿ ॥
ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ॥
ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ ॥ ੮੧ ॥

ਦੁਖ ਇੱਛਿਆ ਤੋਂ ਬਿਨਾਂ ਵੇਖੀਦਾ ਹੈ ਘਰ ਵੀ ਜਿਸਦਾ ਕੋਈ ਨਹੀਂ ਹੈ ਜਾਂ ਘਰ ਤੇ ਜਗ੍ਹਾ ਨਹੀਂ ਹੈ। ਜਿਸ ਨੂੰ ਸਾਰੇ ਆਦਰ ਦੇਂਦੇ ਹਨ ਅਤੇ ਸਾਰੇ ਸੱਚਾ ਜਿਸ ਨੂੰ ਮੰਨਦੇ ਹਨ। ਇਕ ਸਰੂਪ ਤੋਂ ਅਨੇਕਾਂ ਹੋਕੇ ਦਰਸ਼ਨ ਦੇਣ ਵਾਲਾ ਹੈ ਤੇ ਕਈ ਰੂਪ ਕੀਤੇ ਹੋਏ ਹਨ। ਜੇਹੜੀਆਂ ਖੇਡਾਂ ਨ ਖੇਡੀਆਂ ਜਾਣ ਓਨਾਂ ਨੂੰ ਖੇਡ ਖੇਡ ਕੇ ਓੜਕ ਨੂੰ ਫੇਰ ਇਕ ਰੂਪ ਬਣ ਜਾਂਦਾ ਹੈ ॥ ੮੧ ॥

ਦੇਵ ਭੇਵ ਨ ਜਾਨਹੀ ਜਿਹ ਬੇਦ ਔਰ ਕਤੇਬ ॥
ਰੂਪ ਰੰਗ ਨ ਜਾਤਿ ਪਾਤਿ ਸੁ ਜਾਨਈ ਕਿਹ ਜੇਬ ॥
ਤਾਤ ਮਾਤ ਨ ਜਾਤ ਜਾਕਰ ਜਨਮ ਮਰਣ ਬਿਹੀਨ ॥
ਚਕ੍ਰ ਬਕ੍ਰ ਫਿਰੈ ਚਤੁਰ ਚਕ ਮਾਨਹੀ ਪੁਰ ਤੀਨ ॥ ੮੨ ॥

ਦੇਵਤੇ ਵੀ ਜਿਸਦਾ ਭੇਦ ਨਹੀਂ ਜਾਣਦੇ ਹਨ ਅਤੇ ਵੇਦ ਕਤੇਬਾਂ ਵੀ ਭੇਦ ਨੂੰ ਨਹੀਂ ਜਾਣਦੀਆਂ ਹਨ। ਸ਼ਕਲ ਰੰਗ ਜਾਤੀ ਤੇ ਪੰਗਤੀ ਨਹੀਂ ਹੈ ਭਾਵ ਕੋਈ ਪੰਗਤ ਨਹੀਂ ਕਿ ਕਿਸ ਵਿਚ ਤੇਰਾ ਬਹਿਣਾ ਖਲੋਣਾ ਹੈ ਜਾਂ ਜਾਤ=ਜੰਮਣਾ ਤੇ ਪਾਤ=ਮਰਨਾ ਵੀ ਨਹੀਂ ਹੈ ਤੇ ਕਿਸਤਰਾਂ ਦੀ ਤੇਰੀ ਜੇਬ=ਸੋਭਾ ਹੈ ਇਹ ਵੀ

ਨਹੀਂ ਜਾਣਿਆਂ ਜਾਂਦਾ ਹੈ। ਜਾਕਰ=ਜਿਸਦਾ ਪਿਓ ਮਾਂ ਤੇ ਜਾਤ ਨਹੀਂ ਹੈ ਜਨਮ ਮਰਨ ਤੋਂ ਬਿਨਾਂ ਹੈ। ਜਿਸਦਾ ਹੁਕਮ ਰੂਪ ਚੱਕਰ ਚਹੁੰਆਂ ਚੱਕਾਂ ਵਿਚ ਬਕ੍ਰ= ਟੇਢਾ ਭਾਵ ਨ ਮੋੜਿਆ ਜਾਣ ਵਾਲਾ ਫਿਰਦਾ ਹੈ ਤੇ ਤਿੰਨੇ ਲੋਕ ਮੰਨਦੇ ਹਨ॥੮੨॥

**ਲੋਕ ਚੌਦਹਿ ਕੇ ਬਿਖੈ ਜਗ ਜਾਪਹੀ ਜਿਹ ਜਾਪ॥**
**ਆਦਿ ਦੇਵ ਅਨਾਦਿ ਮੂਰਤਿ ਥਾਪਯੋ ਸਭੈ ਜਿਹ ਥਾਪਿ॥**
**ਪਰਮ ਰੂਪ ਪੁਨੀਤ ਮੂਰਤਿ ਪੂਰਨ ਪੁਰਖ ਅਪਾਰ॥**
**ਸਰਬ ਬਿਸ੍ਵ ਰਚਯੋ ਸੁਯੰਭਵ ਗੜਨ ਭੰਜਨਹਾਰ॥ ੮੩॥**

[ਚੌਦਾਂ ਲੋਕਾਂ ਵਿਚ ਜਿਸਦੇ ਜਾਪ ਨੂੰ ਸਾਰਾ ਜਗਤ ਜਪਦਾ ਹੈ।]

ਅਰੰਭ ਵਿਚ ਚਾਨਣ ਕਰਨ ਵਾਲਾ ਅਨਾਦ=ਰੋਗਾਂ ਤੋਂ ਵੀ ਪਹਿਲੋਂ ਦੇ ਸਰੂਪ ਵਾਲਾ ਹੈ ਜਿਸਨੇ ਸਾਰੇ ਜਗਤ ਦਾ ਥਾਪਣਾ ਥਾਪਿਆ ਹੈ, ਭਾਵ ਟਿਕਾਉ ਟਿਕਾਇਆ ਹੈ। ਵੱਡੇ ਰੂਪ ਵਾਲਾ ਸਾਫ ਮੂਰਤੀ ਵਾਲਾ ਪੂਰਾ ਪੁਰਖ ਵੱਡਾ ਹੈ। ਸਾਰੇ ਜਗਤ ਨੂੰ ਆਪਣੀ ਇੱਛਿਆ ਭਾਵ ਮਨ ਮਰਜ਼ੀ ਨਾਲ ਬਣਾਇਆ ਹੈ, ਪੈਦਾ ਕਰਨ ਤੇ ਨਾਸ ਕਰਨ ਵਾਲਾ ਹੈ॥ ੮੩ ॥

**ਕਾਲਹੀਨ ਕਲਾ ਸੰਜੁਗਤ ਅਕਾਲ ਪੁਰਖ ਅਦੇਸ॥**
**ਧਰਮ ਧਾਮ ਸੁ ਭਰਮ ਰਹਿਤ ਅਭੂਤ ਅਲਖ ਅਭੇਸ॥**
**ਅੰਗ ਰਾਗ ਨ ਰੰਗ ਜਾਕਹਿ ਜਾਤਿ ਪਾਤਿ ਨ ਨਾਮ॥**
**ਗਰਬ ਗੰਜਨ ਦੁਸਟ ਭੰਜਨ ਮੁਕਤਿ ਦਾਇਕ ਕਾਮ॥ ੮੪॥**

ਸਮੇਂ ਜਾਂ ਮੌਤ ਤੋਂ ਬਿਨਾਂ ਸ਼ਕਤੀ ਵਾਲਾ ਪ੍ਰਮੇਸ਼ਰ ਹੈ, ਉਸ ਪੁਰਖ ਨੂੰ ਨਮਸਕਾਰ ਹੈ ਜਾਂ ਓਹ ਦੇਸ ਜਾਂ ਅੰਗਾਂ ਤੋਂ ਰਹਿਤ ਹੈ। ਧਰਮ ਦਾ ਘਰ ਭਰਮ ਤੋਂ ਬਿਨਾਂ,ਤੱਤਾਂ ਬਿਨਾਂ ਵੇਖਣ ਤੋਂ ਰਹਿਤ ਭੇਖ ਤੋਂ ਬਿਨਾਂ ਹੈ। ਸ਼ਰੀਰ ਦੇ ਅੰਗ ਜਾਂ ਪੱਖਪਾਤ ਤੋਂ ਬਿਨਾਂ, ਪ੍ਰੇਮ ਤੇ ਰੰਗ ਵੀ ਜਿਸਦਾ ਕਹਿਆ ਨਹੀਂ ਜਾਂਦਾ ਹੈ। ਜਾਤੀ ਪੰਗਤੀ ਤੇ ਨਾਮ ਭੀ ਨਹੀਂ ਹੈ। ਹੰਕਾਰ ਦੇ ਨਾਸ ਕਰਨ ਵਾਲਾ ਦੁਸ਼ਟਾਂ ਦੇ ਭੰਨਣ ਵਾਲਾ ਮੁਕਤੀ ਦੇਣ ਵਾਲਾ ਹੈ ਇਹ ਜਿਸਦਾ ਕੰਮ ਹੈ ॥ ੮੪॥

**ਆਪ ਰੂਪ ਅਮੀਕ ਅਨਉਸਤਤਿ ਏਕ ਪੁਰਖਅਵਧੂਤ॥**
**ਗਰਬ ਗੰਜਨ ਸਰਬ ਭੰਜਨ ਆਦਿ ਰੂਪ ਅਸੂਤ॥**
**ਅੰਗ ਹੀਨ ਅਭੰਗ ਅਨਾਤਮ ਏਕ ਪੁਰਖ ਅਪਾਰੁ॥**
**ਸਰਬ ਲਾਇਕ ਸਰਬ ਘਾਇਕ ਸਰਬ ਕੋ ਪ੍ਰਤਿਪਾਰ॥ ੮੫॥**

ਡੂੰਘੇ ਰੂਪ ਵਾਲਾ ਉਸਤਤਿ ਬਿਨਾਂ, ਸਾਰਿਆਂ ਵਿਚ ਇਕ ਹੋਕੇ ਫੈਲਿਆ

ਹੈ ਸੁਧ ਰੂਪ ਜਾਂ ਇਸਥਿਤ ਅਕਲ ਵਾਲਾ ਹੈ। ਸਾਰਿਆਂ ਦੇ ਹੰਕਾਰ ਨੂੰ ਭੰਨਣ ਵਾਲਾ ਸਾਰਿਆਂ ਨੂੰ ਮਾਰਨ ਵਾਲਾ ਸਾਰਿਆਂ ਦਾ ਮੁੱਢ ਰੂਪ ਮਰਜਾਦਾ ਰੀਤੀ ਤੋਂ ਬਿਨਾਂ ਭਾਵ ਲੋਕਾਂ ਦੀਆਂ ਮਰਯਾਦਾ ਤੋਂ ਬਾਹਰ ਹੈ। ਸ਼ਰੀਰ ਦੇ ਅੰਗਾਂ ਬਿਨਾਂ ਜਾਂ ਪਿਆਰ ਰਹਿਤ ਨਾਸ ਰਹਿਤ, ਆਤਮਾਂ ਤੋਂ ਬਿਨਾਂ ਭਾਵ ਮਨ ਤੋਂ ਬਿਨਾਂ ਹੈ ਇਕ ਹੀ ਵੱਡਾ ਪੁਰਖ ਹੈ। ਸਾਰਿਆਂ ਦੇ ਲਾਇਕ=ਜੋਗ ਭਾਵ ਬਣਾਉਣ ਵਾਲਾ ਸਾਰਿਆਂ ਨੂੰ ਮਾਰਨ ਵਾਲਾ ਸਾਰਿਆਂ ਨੂੰ ਪਾਲਣ ਵਾਲਾ ਹੈ।

**ਸਰਬ ਗੰਤਾ ਸਰਬ ਹੰਤਾ ਸਰਬ ਤੇ ਅਨਭੇਖ ॥**
**ਸਰਬ ਸਾਸਤ੍ਰ ਨ ਜਾਨਹੀ ਜਿਹ ਰੂਪ ਰੰਗ ਅਰੁ ਰੇਖ ॥**
**ਪਰਮ ਬੇਦ ਪੁਰਾਣ ਜਾਕਹਿ ਨੇਤਿ ਭਾਖਤ ਨਿੱਤ ॥**
**ਕੋਟਿ ਸਿੰਮ੍ਰਿਤਿ ਪੁਰਾਨ ਸਾਸਤ੍ਰ ਨ ਆਵਈ ਵਹੁ ਚਿੱਤ ॥ ੮੬ ॥**

ਸਾਰਿਆਂ ਦੀ ਗੰਤਾ=ਸਮਝਣ ਵਾਲਾ ਜਾਂ ਹਰ ਥਾਂ ਪਹੁੰਚਣ ਵਾਲਾ, ਸਾਰਿਆਂ ਦੇ ਹੰਤਾ=ਨਾਸ ਕਰਨ ਵਾਲਾ ਤੇ ਸਾਰਿਆਂ ਭੇਖਾਂ ਤੋਂ ਰਹਿਤ। ਜਿਸਦੇ ਰੂਪ ਰੰਗ ਨਿਸ਼ਾਨ ਨੂੰ ਸਾਰੇ ਸ਼ਾਸਤ੍ਰ ਨਹੀਂ ਜਾਣਦੇ ਹਨ। ਬਹੁਤ ਵਡਿਆਈ ਕਰਕੇ ਜਿਸ ਨੂੰ ਵੇਦ ਤੇ ਪੁਰਾਣ ਰੋਜ਼ ਬਿਅੰਤ ੨ ਕਰਕੇ ਆਖਦੇ ਹਨ। ਕਰੋੜਾਂ ਸਿੰਮ੍ਰਤੀਆਂ, ਪੁਰਾਣਾਂ, ਸ਼ਾਸਤ੍ਰਾਂ ਬਣਾਉਣ ਵਾਲਿਆਂ ਦੇ ਓਹ ਪ੍ਰਮਿਸ਼ਰ ਚਿੱਤ ਵਿਚ ਨਹੀਂ ਆਉਂਦਾ ਹੈ।

ਮਧੁਭਾਰ ਛੰਦ ॥ ਤ੍ਵਪ੍ਰਸਾਦਿ

**ਗੁਨ ਗਨ ਉਦਾਰ ॥ ਮਹਿਮਾ ਅਪਾਰ ॥**
**ਆਸਨ ਅਭੰਗ ॥ ਉਪਮਾ ਅਨੰਗ ॥ ੮੭ ॥**

[ਮਧੁਭਾਰ ਛੰਦ ਤੇਰੀ ਕਿਰਪਾ ਨਾਲ ਆਖਦਾ ਹਾਂ]

ਬਹੁਤਿਆਂ ਗੁਣਾਂ ਵਾਲਾ ਤੇ ਦਲੇਰ ਦਿਲ ਹੈਂ। ਤੇਰੀ ਉਸਤਤਿ ਵੱਡੀ ਹੈ। ਤੇਰੇ ਬਹਿਣ ਦਾ ਥਾਂ ਟੁੱਟਦਾ ਨਹੀਂ ਹੈ। ਤੇਰੀ ਉਸਤਤੀ ਅਗੇ ਕਾਮਦੇਵ ਕੀ ਹੈ ਜਾਂ ਤੇਰੇ ਅੰਗਾਂ ਦੀ ਵਡਿਆਈ ਕੀ ਕਹਾਂ ॥ ੮੭ ॥

**ਅਨੁਭਵ ਪ੍ਰਕਾਸ ॥ ਨਿਸਦਿਨ ਅਨਾਸ ॥**
**ਆਜਾਨੁ ਬਾਹ ॥ ਸਾਹਾਨ ਸਾਹ ॥ ੮੮ ॥**

ਤੇਰਾ ਚਾਨਣ ਆਪੇ ਹੀ ਹੋਇਆ ੨ ਹੈ। ਰਾਤ ਦਿਨ ਵਿਚ ਤੂੰ ਨਾਸ ਨਹੀਂ ਹੁੰਦਾ ਹੈਂ। ਤੂੰ ਆਜ਼ਾਨ=ਲੰਮੀਆਂ ਬਾਹਾਂ ਵਾਲਾ ਹੈਂ ਭਾਵ ਜਾਨੁ=ਗੋਡਿਆਂ ਤਕ ਤੇਰੀਆਂ ਬਾਹਾਂ ਹਨ। ਪਾਤਸ਼ਾਹਾਂ ਦਾ ਤੂੰ ਪਾਤਸ਼ਾਹ ਹੈਂ ॥ ੮੮ ॥

**ਰਾਜਾਨ ਰਾਜ ॥ ਭਾਨਾਨ ਭਾਨ ॥ ਦੇਵਾਨ ਦੇਵ ॥ ਉਪਮਾ ਮਹਾਨ ॥ ੮੯ ॥**

ਰਾਜਿਆਂ ਦਾ ਰਾਜਾ, ਸੂਰਜਾਂ ਦਾ ਸੂਰਜ, ਦੇਵਤਿਆਂ ਦਾ ਦੇਵਤਾ ਬਹੁਤ ਮਹਾਂਨ ਉਪਮਾ ਵਾਲਾ ਹੈਂ ॥ ੮੯ ॥

**ਇੰਦ੍ਰਾਨ ਇੰਦ੍ਰ॥ਬਾਲਾਨ ਬਾਲ॥ਰੰਕਾਨ ਰੰਕ॥ਕਾਲਾਨ ਕਾਲ॥੯੦॥**

ਤੂੰ ਇੰਦ੍ਰ ਦਾ ਇੰਦ੍ਰ=ਮਾਲਕ ਹੈਂ, ਵੱਡਿਆਂ ੨ ਬਲੀਆਂ ਦਾ ਤੂੰ ਬਲੀ ਹੈਂ ਭਾਵ ਬਹੁਤ ਬਲ ਵਾਲਾ ਹੈਂ, ਗਰੀਬਾਂ ਦਾ ਗਰੀਬ ਹੈਂ ਭਾਵ ਗਰੀਬ ਵੀ ਤੂੰ ਵੱਡਾ ਹੈਂ । ਮੌਤ ਦਾ ਮੌਤ ਹੈਂ ਭਾਵ ਮੌਤ ਨੂੰ ਵੀ ਮਾਰਨ ਵਾਲਾ ਹੈਂ ॥ ੯੦ ॥

**ਅਨਭੂਤ ਅੰਗ ॥ ਆਭਾ ਅਭੰਗ ॥**
**ਗਤਿ ਮਿਤਿ ਅਪਾਰ ॥ ਗੁਨ ਗਨ ਉਦਾਰ ॥ ੯੧ ॥**

ਭੂਤ=ਪੰਜਾਂ ਤੋਂ ਬਿਨਾਂ ਜਾਂ ਅਦਭੁਤ, ਅਸਚਰਜ ਅੰਗ ਹਨ ਤੇਰੀ ਆਭਾ=ਸੋਭਾ ਨਾਸ ਨਹੀਂ ਹੁੰਦੀ ਹੈ । ਤੇਰੀ ਗਤੀ=ਚਾਲ ਦੀ ਮਰਯਾਦਾ ਵੱਡੀ ਹੈ ਜਾਂ ਮਰਯਾਦਾ ਦੀ ਗਤੀ ਦਾ ਕੋਈ ਅੰਤ ਨਹੀਂ ਹੈ ਤੂੰ ਬਹੁਤ ਗੁਣ ਵਾਲਾ ਤੇ ਦਲੇਰ ਹੈਂ ॥ ੯੧ ॥

**ਮੁਨਿ ਗਨ ਪ੍ਰਨਾਮ ॥ ਨਿਰਭੈ ਨ੍ਰਿਕਾਮ ॥**
**ਅਤਿ ਦੁਤਿ ਪ੍ਰਚੰਡ ॥ ਮਿਤਿ ਗਤਿ ਅਖੰਡ ॥ ੯੨ ॥**

ਤੈਨੂੰ ਬਹੁਤ ਸਾਰੇ ਮੁਨੀ ਨਮਸਕਾਰ ਕਰਦੇ ਹਨ । ਨਿਡਰ ਤੇ ਕਾਮਣਾ ਰਹਿਤ ਹੈਂ।ਤੂੰ ਬਹੁਤ ਹੀ ਸ਼ੋਭਾ ਤੇ ਚਾਨਣ ਵਾਲਾ ਹੈਂ ਜਾਂ ਬਹੁਤ ਤਿਖੇ ਤੇਜ ਪ੍ਰਤਾਪ ਵਾਲਾ ਹੈਂ।ਤੇਰੀ ਮਰਯਾਦਾਦੀ ਗਤੀ ਲਗਾਤਾਰ ਹੈ ਭਾਵ ਟੁਟਦੀ ਨਹੀਂਹੈ ॥੯੨॥

**ਆਲਿਸ੍ਯ ਕਰਮ ॥ ਆਦ੍ਰਿਸ੍ਯ ਧਰਮ ॥**
**ਸਰਬਾ ਭਰਨਾਢ੍ਯ॥ ਅਨਡੰਡ ਬਾਢ੍ਯ ॥ ੯੩ ॥**

ਆਲਸ ਭਾਵ ਲਿਸੇ, ਮਾੜੇ ਕੰਮਾਂ ਤੋਂ ਰਹਿਤ ਹੈਂ ਭਾਵ ਤੇਰੇ ਵਿਚ ਆਲਸ ਵਾਲੇ ਮਾੜੇ ਕੰਮ ਨਹੀਂ ਹਨ, ਤੇਰੇ ਧਰਮ ਦਿਸਣ ਤੋਂ ਰਹਿਤ ਹਨ, ਭਾਵ ਧਰਮਾਂ ਦਾ ਅੰਤ ਨਹੀਂ। ਸਾਰਿਆਂ ਗਹਿਣਿਆਂ ਦਾ ਤੂੰ ਆਢ੍ਯ=ਆਸਰਾ ਜਾਂ ਅਸਥਾਨ ਹੈਂ ਭਾਵ ਸਾਰੀਆਂ ਸੋਭਾ ਆਪ ਤੋਂ ਬਣੀਆਂ ਹਨ । ਡੰਡ=ਸਜਾ, ਬੰਧਨ ਤੋਂ ਰਹਿਤਹੈਂਬਾਢ੍ਯ=ਵਾਧਾ ਕਰਨ ਵਾਲਾਜਾਂ ਵਧਣ ਫੁਲਣ ਵਾਲਾਹੈਂ।੯੩।

ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥

**ਗੁਬਿੰਦੇ ॥ ਮੁਕੰਦੇ ॥ ਉਦਾਰੇ ॥ ਅਪਾਰੇ ॥ ੯੪ ॥**

[ ਚਾਚਰੀ ਛੰਦ ਤੇਰੀ ਕਿਰਪਾ ਨਾਲ ਆਖਦਾ ਹਾਂ । ]

ਗੋਬਿੰਦੇ=ਗੋ=ਧਰਤੀ ਭਾਵ ਦੁਨੀਆਂ ਦਾ ਤੂੰ ਇੰਦ=ਮਾਲਕ ਹੈਂ । ਮੁਕਤਿ ਦਾਤਾ, ਦਲੇਰ ਵੱਡਾ ਹੈਂ ॥ ੯੪ ॥

***ਹਰੀਅੰ ॥ ਕਰੀਅੰ ॥ ਨ੍ਰਿਨਾਮੇ ॥ ਅਕਾਮੇ ॥ ੯੫ ॥** *ਸ਼ੁਧ ਪਾਠ ਕਰੋ ।

ਹਰਿਆ ਭਰਿਆ ਹੈਂ । ਸਾਰਿਆਂ ਦਾ ਕਰਤਾ ਹੈਂ । ਨਾਮ ਤੇ ਲੋੜਾਂ ਤੋਂ ਬਿਨਾ ਹੈਂ ॥ ੯੫ ॥

ਭੁਯੰਗ ਪ੍ਰਯਾਤ ਛੰਦ ॥ **ਚਤੁਰ ਚਕ੍ਰ ਕਰਤਾ ॥ ਚਤੁਰ ਚਕ੍ਰ ਹਰਤਾ ॥**
**ਚਤੁਰ ਚਕ੍ਰ ਦਾਨੇ ॥ ਚਤੁਰ ਚਕ੍ਰ ਜਾਨੇ ॥ ੯੬ ॥**

ਚਹੁੰਆਂ ਚੱਕਾਂ ਦੇ ਕਰਨ ਵਾਲਾ ਹੈਂ । ਚਹੁੰਆਂ ਪਾਸਿਆਂ ਦੇ ਮਾਰਨ ਵਾਲਾ ਹੈਂ ਚਹੁੰਆਂ ਚੱਕਾਂ ਦੇ ਦਾਨ ਦੇਣ ਵਾਲਾ ਹੈਂ । ਚਹੁੰਆਂ ਚੱਕਾਂ ਦਾ ਜਾਣੀ ਜਾਣ ਹੈਂ ॥ ੯੬ ॥

**ਚਤੁਰ ਚਕ੍ਰ ਵਰਤੀ ॥ ਚਤੁਰ ਚਕ੍ਰ ਭਰਤੀ ॥**
**ਚਤੁਰ ਚਕ੍ਰ ਪਾਲੇ ॥ ਚਤੁਰ ਚਕ੍ਰ ਕਾਲੇ ॥ ੯੭ ॥**

ਚਹੁੰਆਂ ਚੱਕਾਂ ਵਿਚ ਵਰਤਿਆ ਹੋਇਆ ਹੈਂ । ਚਹੁੰਆਂ ਚੱਕਾਂ ਦੇ ਭਰਨ= ਪੈਦਾ ਕਰਨ ਵਾਲਾ ਹੈਂ । ਚਹੁੰਆਂ ਚੱਕਾਂ ਨੂੰ ਪਾਲਦਾ ਹੈਂ । ਚਹੁੰਆਂ ਚੱਕਾਂ ਦਾ ਕਾਲ ਕਰਦਾ ਹੈਂ ॥ ੯੭ ॥

**ਚਤੁਰ ਚਕ੍ਰ ਪਾਸੇ ॥ ਚਤੁਰ ਚਕ੍ਰ ਵਾਸੇ ॥**
**ਚਤੁਰ ਚਕ੍ਰ ਮਾਨਯੈ ॥ ਚਤੁਰ ਚਕ੍ਰ ਦਾਨਯੈ ॥ ੯੮ ॥**

ਚਹੁੰਆਂ ਚੱਕਾਂ ਦੇ ਪਾਸ ਹੈਂ । ਚਹੁੰਆਂ ਚੱਕਾਂ ਦੇ ਵਿਚ ਵੱਸਦਾ ਹੈਂ । ਚਹੁੰਆਂ ਚੱਕਾਂ ਵਿਚ ਮੰਨਿਆਂ ਜਾਂਦਾ ਹੈਂ । ਚਹੁੰਆਂ ਚੱਕਾਂ ਨੂੰ ਦਾਨ ਦੇਂਦਾ ਹੈਂ ॥੯੮॥

ਚਾਚਰੀ ਛੰਦ ॥

**ਨ ਸਤ੍ਰੈ ॥ ਨ ਮਿਤ੍ਰੈ ॥ ਨ ਭਰਮੰ ॥ ਨ ਭਿਤ੍ਰੈ ॥ ੯੯ ॥**

ਉਸ ਪ੍ਰਮੇਸਰ ਦਾ ਨ ਕੋਈ ਵੈਰੀ ਹੈ ਨ ਕੋਈ ਮਿਤ੍ਰ ਹੈ ਨ ਉਸ ਨੂੰ ਕੋਈ ਸ਼ੱਕ ਹੈ ਨ ਉਸ ਨੂੰ ਕਿਸੇ ਦਾ ਭਿਤ੍ਰੈ=ਡਰ ਹੈ ॥ ੯੯ ॥

**ਨ ਕਰਮੰ ॥ ਨ ਕਾਏ ॥ ਅਜਨਮੰ ॥ ਅਜਾਏ ॥ ੧੦੦ ॥**

ਉਸ ਵਿਚ ਨ ਚੰਗੇ ਮਾੜੇ ਕੰਮ ਹਨ ਨ ਉਸ ਦੀ ਦੇਹ ਹੈ । ਜਨਮ ਤੇ ਜਗਾ ਤੋਂ ਰਹਿਤ ਹੈ ਜਾਂ ਓਹ ਉਲਾਦ ਤੋਂ ਰਹਿਤ ਹੈ ॥ ੧੦੦ ॥

**ਨ ਚਿਤ੍ਰੈ ॥ ਨ ਮਿਤ੍ਰੈ ॥ ਪਰੇਹੈ ॥ ਪਵਿਤ੍ਰੈ ॥ ੧੦੧ ॥**

ਉਸਦੀ ਕੋਈ ਚਿਤ੍ਰਕਾਰੀ ਵੀ ਨਹੀਂ ਹੈ, ਬਹੁਤ ਦੂਰ ਹੈ ਤੇ ਪਵਿੱਤ੍ਰ ਹੈ॥੧੦੧॥

**ਪ੍ਰਿਥੀਸੈ ॥ ਅਦੀਸੈ ॥ ਅਦ੍ਰਿਸੈ ॥ ਅਕ੍ਰਿਸੈ ॥ ੧੦੨ ॥**

ਪ੍ਰਥੀਸੈ=ਪ੍ਰਿਥਵੀ ਦਾ ਈਸ਼ਰ ਹੈ । ਦਿਸਦਾ ਨਹੀਂ ਹੈ ਜਾਂ ਸਿਖਿਆ ਰਹਿਤ ਹੈ । ਦ੍ਰਿਸ਼ਟੀ ਨਹੀਂ ਆਉਂਦਾ ਤੇ ਅਕ੍ਰਿਸੈ=ਲਿੱਸਾ ਪੁਣਾ ਭਾਵ ਕਮਜੋਰੀ ਤੋਂ ਰਹਿਤ ਵੱਡਾ ਜੋਰਾਵਰ ਹੈ ॥ ੧੦੨ ॥

ਭਗਵਤੀ ਛੰਦ ॥ ਤ੍ਵ ਪ੍ਰਸਾਦਿ ਕਥਤੇ ॥

**ਕਿ ਆਛਿੱਜ ਦੇਸੈ ॥ ਕਿ ਆਭਿੱਜ ਭੇਸੈ ॥**

**ਕਿ ਆਗੰਜ ਕਰਮੈ ॥ ਕਿ ਆਭੰਜ ਭਰਮੈ ॥ ੧੦੩ ॥**

[ਤੇਰੀ ਕਿਰਪਾ ਨਾਲ ਭਗਵਤੀ ਛੰਦ ਕਥਨ ਕਰਦਾ ਹਾਂ]

ਕਿ=ਉਸਦਾ ਦੇਸ਼ ਨਾਸ ਤੋਂ ਬਿਨਾਂ ਹੈ । ਉਸਦਾ ਭੇਖ ਮਿਲਨ ਜਾਂ ਭਿੱਜਣ ਗਾਵ ਕਿਸੇ ਤੇ ਪ੍ਰਸੰਨ ਨਹੀਂ ਹੁੰਦਾ । ਉਸ ਦੇ ਕੰਮ ਨਾਸ ਰਹਿਤ ਹਨ । ਓਹ ਭਰਮਾਂ ਕਰਕੇ ਨਹੀਂ ਟੁੱਟਦਾ ਹੈ ॥ ੧੦੩ ॥

**ਕਿ ਆਭਿੱਜ ਲੋਕੈ ॥ ਕਿ ਆਦਿੱਤ ਸੋਕੈ ॥**

**ਕਿ ਅਵਧੂਤ ਬਰਨੈ ॥ ਕਿ ਬਿਭੂਤ ਕਰਨੈ ॥ ੧੦੪ ॥**

ਕਿ ਓਹ ਲੋਕਾਂ ਤੋਂ ਵਖਰਾ ਹੈ । ਓਹ ਆਦਿਤ=ਸੂਰਜ ਨੂੰ ਸੁਕਾਉਣ ਵਾਲਾ ਭਾਵ ਨਾਸ ਕਰਨ ਵਾਲਾ ਹੈ । ਓਹ ਨਿਰਮਲ ਰੰਗ ਵਾਲਾ ਹੈ । ਓਹ ਵਿਭੂਤੀ=ਦੁਨੀਆਂ ਦੀ ਰਚਨਾ ਕਰਨ ਵਾਲਾ ਹੈ ॥ ੧੦੪ ॥

**ਕਿ ਰਾਜੰ ਪ੍ਰਭਾ ਹੈਂ ॥ ਕਿ ਧਰਮੰਧੁਜਾ ਹੈਂ ॥**

**ਕਿ ਆਸੋਕ ਬਰਨੈ ॥ ਕਿ ਸਰਬਾ ਅਭਰਨੈ ॥ ੧੦੫ ॥**

ਉਸ ਦੀ ਸੋਭਾ ਰਾਜਿਆਂ ਵਰਗੀ ਹੈ । ਉਸ ਦਾ ਧਰਮ ਝੰਡਾ ਭਾਵ ਉੱਚਾ ਹੈ । ਕਿ ਓਸ ਨੂੰ ਸ਼ੋਕ ਤੋਂ ਬਿਨਾਂ ਆਖੀਦਾ ਹੈ ਓਹ ਸਾਰਿਆਂ ਦਾ ਗਹਿਣਾ ਭਾਵ ਸਜਾਉਣ ਵਾਲਾ ਹੈ ॥ ੧੦੫ ॥

**ਕਿ ਜਗਤੰ ਕ੍ਰਿਤੀ ਹੈਂ ॥ ਕਿ ਛਤ੍ਰੰ ਛਤ੍ਰੀ ਹੈਂ ॥**

**ਕਿ ਬ੍ਰਹਮੰ ਸਰੂਪੈ ॥ ਕਿ ਅਨਭਉ ਅਨੂਪੈ ॥ ੧੦੬ ॥**

ਓਹ ਜਗਤ ਦਾ ਕਰਤਾ ਹੈ ਛੱਤ੍ਰ ਧਾਰਨ ਵਾਲਿਆਂ ਦਾ ਛੱਤ੍ਰਧਾਰੀ=ਵੱਡਾ ਰਾਜਾ ਹੈ ਓਹ ਵਿਆਪਕ ਸਰੂਪ ਵਾਲਾ ਹੈ ਓਹ ਡਰ ਤੋਂ ਬਿਨਾਂ ਜਾਂ ਸੁਤੇ ਪ੍ਰਕਾਸ਼ ਵਾਲਾ ਹੈ ਅਤੇ ਉਪਮਾਂ ਰਹਿਤ ਭਾਵ ਸੁੰਦਰ ਹੈ ॥ ੧੦੬ ॥

**ਕਿ ਆਦਿ ਅਦੇਵ ਹੈਂ॥ ਕਿ ਆਪ ਅਭੇਵ ਹੈਂ॥**

**ਕਿ ਚਿਤ੍ਰੰ ਬਿਹੀਨੈ ॥ ਕਿ ਏਕੈ ਅਧੀਨੈ ॥ ੧੦੭ ॥**

ਓਹ ਅਦੇਵ=ਦੈਂਤਾਂ ਦਾ ਮੁੱਢ ਹੈ ਜਾਂ ਅਦੇਵ=ਤੱਤਾਂ ਦਾ ਆਦੀ ਕਾਰਨ ਹੈ । ਓਹ ਆਪ ਭੇਦ ਰਹਿਤ ਹੈ । ਚਿਤ੍ਰਕਾਰੀ ਤੋਂ ਬਿਨਾਂ ਹੈ ਓਹ ਇਕ ਭਗਤਾਂ ਦੇ ਵੱਸ ਹੈ ਜਾਂ ਸਾਰੇ ਲੋਕ ਉਸ ਇੱਕ ਦੇ ਵੱਸ ਹਨ ॥ ੧੦੭ ॥

**ਕਿ ਰੋਜ਼ੀ ਰਜ਼ਾਕੈ ॥ ਰਹੀਮੈ ਰਹਾਕੈ ॥**

**ਕਿ ਪਾਕ ਬਿਐਬ ਹੈਂ॥ ਕਿ ਗੈਬੁਲ ਗੈਬ ਹੈਂ ॥ ੧੦੮ ॥**

ਓਹ ਰੋਜ਼ੀ=ਰੋਟੀ ਦੇਣ ਵਾਲਾ ਹੈ। ਰਹਿਮ, ਤਰਸ ਕਰਨ ਵਾਲਾ ਤੇ ਛੁਟਕਾਰਾ ਦੇਣ ਵਾਲਾ ਹੈ। ਬਹੁਤ ਪਵਿੱਤ੍ਰ ਔਗੁਣਾਂ ਤੋਂ ਬਿਨਾਂ ਹੈ। ਗ਼ੈਬ ਤੋਂ ਗ਼ੈਬ ਭਾਵ ਪਰੇ ਤੋਂ ਪਰੇ ਹੈ ॥ ੧੦੮॥

**ਕਿ ਅਫਵੁਲ ਗੁਨਾਹ ਹੈਂ ॥ ਕਿ ਸਾਹਾਨ ਸਾਹ ਹੈਂ ॥**
**ਕਿ ਕਾਰਨ ਕੁਨਿੰਦ ਹੈਂ ॥ ਕਿ ਰੋਜ਼ੀ ਦਹਿੰਦ ਹੈਂ ॥ ੧੦੯ ॥**

ਓਹ ਪਾਪਾਂ ਦੇ ਬਖਸ਼ਨ ਵਾਲਾ ਜਾਂ ਖਿਮਾ ਕਰਨ ਵਾਲਾ ਹੈ। ਪਾਤਸ਼ਾਹਾਂ ਦਾ ਪਾਤਸ਼ਾਹ ਹੈ। ਸਾਰਿਆਂ ਕੰਮਾਂ ਦੇ ਕਰਨ ਵਾਲਾ ਹੈ। ਓਹ ਉਪਜੀਵਕਾਂ ਦੇ ਦੇਣ ਵਾਲਾ ਹੈ ॥ ੧੦੯ ॥

**ਕਿ ਰਾਜ਼ਕ ਰਹੀਮ ਹੈਂ ॥ ਕਿ ਕਰਮੰ ਕਰੀਮ ਹੈਂ ॥**
**ਕਿ ਸਰਬੰ ਕਲੀ ਹੈਂ ॥ ਕਿ ਸਰਬੰ ਦਲੀ ਹੈਂ ॥ ੧੧੦ ॥**

ਓਹ ਗੁਜ਼ਾਰਾ ਦੇਣ ਵਾਲਾ ਦਿਆਲੂ ਹੈ। ਓਹ ਕਰਮ=ਬਖਸ਼ੀਸ਼ਾਂ ਦੇ ਕਰਨ ਵਾਲਾ ਹੈ ਓਹ ਸਾਰੀਆਂ ਸ਼ਕਤੀਆਂ ਦਾ ਮਾਲਕ ਹੈ। ਸਾਰਿਆਂ ਦੇ ਨਾਸ ਕਰਨ ਵਾਲਾ ਹੈ ॥ ੧੧੦ ॥

**ਕਿ ਸਰਬਤ੍ਰ ਮਾਨਯੈ ॥ ਕਿ ਸਰਬਤ੍ਰ ਦਾਨਯੈ ॥**
**ਕਿ ਸਰਬਤ੍ਰ ਗਉਨੈ ॥ ਕਿ ਸਰਬਤ੍ਰ ਭਉਨੈ ॥ ੧੧੧ ॥**

ਓਹ ਪ੍ਰਮੇਸਰ ਹਰ ਥਾਂ ਮੰਨਿਆ ਜਾਂਦਾ ਹੈ। ਓਹ ਸਾਰਿਆਂ ਨੂੰ ਦਾਨ ਦੇਂਦਾ ਹੈ। ਓਹ ਸਾਰਿਆਂ ਵਿਚ ਗਉਨੈ=ਚਲ ਫਿਰ ਰਿਹਾ ਹੈ। ਭਾਵ ਹਰ ਥਾਂ ਭੌਂਦਾ ਹੈ। ਓਹ ਸਾਰਿਆਂ ਘਰਾਂ ਵਿਚ ਹੈ ਜਾਂ ਸਾਰਿਆਂ ਦਾ ਘਰ ਹੈ ॥ ੧੧੧ ॥

**ਕਿ ਸਰਬਤ੍ਰ ਦੇਸੈ ॥ ਕਿ ਸਰਬਤ੍ਰ ਭੇਸੈ ॥**
**ਕਿ ਸਰਬਤ੍ਰ ਰਾਜੈ ॥ ਕਿ ਸਰਬਤ੍ਰ ਸਾਜੈ ॥ ੧੧੨ ॥**

ਓਹ ਸਾਰਿਆਂ ਦੇਸਾਂ ਦੇ ਵਿਚ ਹੈ। ਸਾਰਿਆਂ ਭੇਖਾਂ ਦੇ ਵਿਚ ਹੈ। ਸਾਰਿਆਂ ਦਾ ਰਾਜਾ ਹੈ। ਸਾਰਿਆਂ ਨੂੰ ਬਣਾਉਣ ਵਾਲਾ ਹੈ ॥ ੧੧੨ ॥

**ਕਿ ਸਰਬਤ੍ਰ ਦੀਨੈ ॥ ਕਿ ਸਰਬਤ੍ਰ ਲੀਨੈ ॥**
**ਕਿ ਸਰਬਤ੍ਰ ਜਾਹੋ ॥ ਕਿ ਸਰਬਤ੍ਰ ਭਾਹੋ ॥ ੧੧੩ ॥**

ਓਹ ਸਾਰਿਆਂ ਨੂੰ ਸਾਰੇ ਪਦਾਰਥ ਦੇਂਦਾ ਹੈ। ਸਾਰਿਆਂ ਤੋਂ ਲੈਂਦਾ ਹੈ ਭਾਵ ਨਮਸਕਾਰ ਭਜਨ ਆਦਕ ਸਭ ਤੋਂ ਲੈਣ ਵਾਲਾ ਹੈ। ਓਹ ਸਾਰੀਆਂ ਜਗਾ ਵਿਚ ਹੈ। ਓਹ ਸਾਰੇ ਭਾਹੋ=ਅੱਗ ਵਾਂਗ ਤੇਜ ਵਾਲਾ ਹੈ ॥ ੧੧੩ ॥

**ਕਿ ਸਰਬਤ੍ਰ ਦੇਸੈ ॥ ਕਿ ਸਰਬਤ੍ਰ ਭੇਸੈ ॥**
**ਕਿ ਸਰਬਤ੍ਰ ਕਾਲੈ ॥ ਕਿ ਸਰਬਤ੍ਰ ਪਾਲੈ ॥ ੧੧੪ ॥**

ਓਹ ਸਾਰੇ ਦੇਸਾਂ ਤੇ ਭੇਖਾਂ ਵਿਚ ਹੈ। ਓਹ ਸਾਰਿਆਂ ਨੂੰ ਮਾਰਨ ਵਾਲਾ ਤੇ ਪਾਲਣ ਵਾਲਾ ਹੈ ॥ ੧੧੪ ॥

**ਕਿ ਸਰਬਤ੍ਰ ਹੰਤਾ ॥ ਕਿ ਸਰਬਤ੍ਰ ਗੰਤਾ ॥**
**ਕਿ ਸਰਬਤ੍ਰ ਭੇਖੀ ॥ ਕਿ ਸਰਬਤ੍ਰ ਪੇਖੀ ॥ ੧੧੫ ॥**

ਓਹ ਸਾਰਿਆਂ ਨੂੰ ਹੰਤਾ=ਮਾਰਨ ਵਾਲਾ । ਸਾਰਿਆਂ ਵਿਚ ਗੰਤਾ= ਪਹੁੰਚਣ ਵਾਲਾ ਜਾਂ ਸਮਝਦਾਰ ਹੈ। ਓਹ ਸਾਰਿਆਂ ਭੇਖਾਂ ਵਿਚ ਹੈ ਸਾਰਿਆਂ ਨੂੰ ਵੇਖਦਾ ਹੈ ॥ ੧੧੫ ॥

**ਕਿ ਸਰਬਤ੍ਰ ਕਾਜੈ ॥ ਕਿ ਸਰਬਤ੍ਰ ਰਾਜੈ ॥**
**ਕਿ ਸਰਬਤ੍ਰ ਸੋਖੈ ॥ ਕਿ ਸਰਬਤ੍ਰ ਪੋਖੈ ॥ ੧੧੬ ॥**

ਓਹ ਸਾਰਿਆਂ ਕੰਮਾਂ ਦੇ ਕਰਨ ਵਾਲਾ ਹੈ। ਸਾਰਿਆਂ ਦਾ ਰਾਜਾ ਹੈ। ਓਹ ਸਾਰਿਆਂ ਨੂੰ ਸੁਕਾਉਣ ਵਾਲਾ ਤੇ ਸਾਰਿਆਂ ਨੂੰ ਪਾਲਣ ਵਾਲਾ ਹੈ ॥ ੧੧੬ ॥

**ਕਿ ਸਰਬਤ੍ਰ ਤ੍ਰਾਣੈ ॥ ਕਿ ਸਰਬਤ੍ਰ ਪ੍ਰਾਣੈ ॥**
**ਕਿ ਸਰਬਤ੍ਰ ਦੇਸੈ ॥ ਕਿ ਸਰਬਤ੍ਰ ਭੇਸੈ ॥ ੧੧੭ ॥**

ਓਹ ਸਾਰਿਆਂ ਦਾ ਜੋਰ ਹੈ । ਸਾਰਿਆਂ ਦੇ ਪ੍ਰਾਣ ਹੈ । ਸਾਰਿਆਂ ਦੇਸਾਂ ਤੇ ਭੇਖਾਂ ਵਿਚ ਹੈ ॥ ੧੧੭ ॥

**ਕਿ ਸਰਬਤ੍ਰ ਮਾਨਯੈ ॥ ਸਦੈਵੰ ਪ੍ਰਧਾਨਯੈ ॥**
**ਕਿ ਸਰਬਤ੍ਰ ਜਾਪਯੈ ॥ ਕਿ ਸਰਬਤ੍ਰ ਥਾਪਯੈ ॥ ੧੧੮ ॥**

ਓਹ ਸਾਰਿਆਂ ਵਿਚ ਮੰਨੀ ਦਾ ਹੈ ਸਾਰਿਆਂ ਵਿਚ ਵੱਡਾ ਹੈ। ਉਸ ਨੂੰ ਸਾਰੇ ਜਪਦੇ ਹਨ ਓਹ ਸਾਰਿਆਂ ਨੂੰ ਟਿਕਾਉਣ ਵਾਲਾ ਹੈ ॥ ੧੧੮ ॥

**ਕਿ ਸਰਬਤ੍ਰ ਭਾਨੈ ॥ ਕਿ ਸਰਬਤ੍ਰ ਮਾਨੈ ॥**
**ਕਿ ਸਰਬਤ੍ਰ ਇੰਦ੍ਰੈ ॥ ਕਿ ਸਰਬਤ੍ਰ ਚੰਦ੍ਰੈ ॥ ੧੧੯ ॥**

ਓਹ ਸਾਰਿਆਂ ਵਿਚ ਸੂਰਜ ਰੂਪ ਹੈ ਸਾਰਿਆਂ ਵਿਚ ਮੰਨਿਆ ਜਾਂਦਾ ਹੈ। ਓਹ ਸਾਰਿਆਂ ਦਾ ਇੰਦ੍ਰ=ਮਾਲਕ ਹੈ ਸਾਰਿਆਂ ਨੂੰ ਠੰਡ ਘਲਣ ਵਾਲਾ ਜਾਂ ਚੰਦ ਵਾਂਗ ਚਾਨਣ ਕਰਨ ਵਾਲਾ ਹੈ ॥ ੧੧੯ ॥

**ਕਿ ਸਰਬੰ ਕਲੀਮੈ ॥ ਕਿ ਪਰਮੰ ਫਹੀਮੈ ॥**
**ਕਿ ਆਕਲ ਅਲਾਮੈ ॥ ਕਿ ਸਾਹਿਬ ਕਲਾਮੈ ॥ ੧੨੦ ॥**

ਓਹ ਸਾਰੀਆਂ ਕਲੀਮੈ=ਬੋਲੀਆਂ ਬੋਲਣ ਵਾਲਾ ਹੈ ਜਾਂ ਵਲੈਤਾਂ ਦਾ ਮਾਲਕ ਹੈ। ਓਹ ਵੱਡਾ ਫਹੀਮੈ=ਸਮਝ ਵਾਲਾ ਹੈ। ਓਹ ਅਕਲ ਵਾਲਾ ਅਲਾਮੈ=

ਪ੍ਰਗਟ ਹੈ। ਓਹ ਕਲਾਮੈ=ਬਾਣੀਆਂ ਦਾ ਮਾਲਕ ਹੈ ॥ ੧੨੦ ॥

**ਕਿ ਹੁਸਨਲ ਵਜੂ ਹੈਂ ॥ ਤਮਾਮੁਲ ਰੁਜੂ ਹੈਂ ॥**

**ਹਮੇਸੁਲ ਸਲਾਮੈ ॥ ਸਲੀਖਤ ਮੁਦਾਮੈ ॥ ੧੨੧ ॥**

ਓਹ ਸੁੰਦਰਤਾ ਦਾ ਵਜੂ=ਸਰੂਪ ਹੈ। ਤਮਾਮ ਵਿਚ ਰਜੂ=ਨਜ਼ਰ ਆਉਂਦਾ ਹੈ ਜਾਂ ਸਾਰਿਆਂ ਵੱਲ ਵੇਖਦਾ ਹੈ। ਸਦਾ ਸਲਾਮਤ ਹੈ ਭਾਵ ਟਿਕਿਆ ਰਹਿਣ ਵਾਲਾ ਹੈ ਓਹ ਸਾਰਿਆਂ ਵਿਚ ਸਲੀਖਤ=ਪੁਜਿਆ ਹੋਇਆ ਹੈ ਜਾਂ ਵਾਲ ਦੀ ਖੱਲ ਲਾਹੁਣ ਵਾਲਾ ਭਾਵ ਬਹੁਤ ਨਿੱਕਾ ਹੈ ਅਤੇ ਮੁਦਾਮੈ=ਸਦਾ ਹੈ ਅਥਵਾ ਪ੍ਰਮੇਸ਼ਰ ਦੀ ਸੰਤਾਣ ਸਦਾ ਰਹਿਣ ਵਾਲੀ ਹੈ ॥ ੧੨੧ ॥

**ਗਨੀਮੁਲ ਸ਼ਿਕਸਤੈ ॥ ਗਰੀਬੁਲ ਪਰਸਤੈ ॥**

**ਬਲੰਦੁਲ ਮਕਾਨੈ ॥ ਜ਼ਮੀਨੁਲ ਜ਼ਮਾਨੈ ॥ ੧੨੨ ॥**

ਵੈਰੀਆਂ ਨੂੰ ਹਾਰ ਦੇਣ ਵਾਲਾ ਹੈ। ਗਰੀਬਾਂ ਦੀ ਪਾਲਣਾ ਕਰਨ ਵਾਲਾ ਹੈ। ਉੱਚੇ ਮਕਾਨ ਵਾਲਾ ਹੈ ਭਾਵ ਉੱਚੀ ਪਦਵੀ ਵਾਲਾ। ਜ਼ਮੀਨ ਤੇ ਸਮੇਂ ਦਾ ਜਾਣੂ ਹੈ ॥ ੧੨੨ ॥

**ਤਮੀਜ਼ੁਲ ਤਮਾਮੈ ॥ ਰੁਜੂਅਲ ਨਿਧਾਨੈ ॥**

**ਹਰੀਫੁਲ ਅਜ਼ੀਮੈ ॥ ਰਜ਼ਾਇਕ ਯਕੀਨੈ ॥ ੧੨੩ ॥**

ਸਾਰਿਆਂ ਤੋਂ ਸਮਝ ਵਾਲਾ ਹੈ ਜਾਂ ਸਾਰੀਆਂ ਸਮਝਾਂ ਵਾਲਾ ਹੈ। ਸਾਰੇ ਤੇਰੇ ਖਜ਼ਾਨੇ ਵੱਲ ਰਜੂਅਲ=ਮੁੜ ਘਿੜ ਕੇ ਆਉਂਦੇ ਹਨ। ਸਾਰਿਆਂ ਦਾ ਹਰੀਫ=ਮਿੱਤ੍ਰ ਅਜ਼ੀਮ=ਵੱਡਾ ਹੈ ਭਾਵ ਸਹੈਤਾ ਕਰਨ ਵਾਲਾ ਵੱਡਾ ਹੈ। ਮੈਨੂੰ ਭਰੋਸਾ ਹੈ ਕਿ ਰਿਜ਼ਕ ਦੇਣ ਵਾਲਾ ॥ ੧੨੩ ॥

**ਅਨੇਕੁਲ ਤਰੰਗ ਹੈਂ ॥ ਅਭੇਦ ਹੈਂ ਅਭੰਗ ਹੈਂ ॥**

**ਅਜ਼ੀਜ਼ੁਲ ਨਿਵਾਜ਼ ਹੈਂ ॥ ਗ਼ਨੀਮੁਲ ਖ਼ਿਰਾਜ ਹੈ ॥ ੧੨੪ ॥**

ਅਨੇਕਾਂ ਲਹਿਰਾ ਭਾਵ ਤਮਾਸ਼ੇ ਜਾਂ ਕੰਮ ਆਦਿਕ ਲਹਿਰਾਂ ਵਾਲਾ ਹੈ। ਭੇਦ ਤੇ ਨਾਸ ਰਹਿਤ ਹੈ। ਪਿਆਰਿਆਂ ਦੇ ਨਿਵਾਝਣ ਵਾਲਾ ਭਾਵ ਵਡਿਆਉਣ ਵਾਲਾ ਹੈ। ਵੈਰੀਆਂ ਨੂੰ ਛਿੱਲਣ ਵਾਲਾ ਭਾਵ ਮਾਰਨ ਵਾਲਾ ਹੈ ॥ ੧੨੪ ॥

**ਨਿਰੁਕਤ ਸਰੂਪ ਹੈਂ ॥ ਤ੍ਰਿਮੁਕਤਿ ਬਿਭੂਤ ਹੈਂ ॥**

**ਪ੍ਰਭੁਗਤਿ ਪ੍ਰਭਾ ਹੈਂ ॥ ਸੁਜੁਗਤਿ ਸੁਧਾ ਹੈਂ ॥ ੧੨੫ ॥**

ਤੂੰ ਕਥਨ ਤੋਂ ਰਹਿਤ ਸਰੂਪ ਵਾਲਾ ਹੈਂ ਜਾਂ ਸਰੂਪ ਕਥਨ ਤੋਂ ਬਿਨਾਂ ਹੈਂ। ਸਾਰੀ ਦੁਨੀਆਂ ਦੀ ਵਿਭੂਤੀ=ਵਸਤੂ ਤੋਂ ਮੁਕਤ ਭਾਵ ਖੁਲ੍ਹਾ ਹੈ ਕਿਸੇ ਪਦਾਰਥ ਦੇ ਬੰਧਨ ਵਿਚ ਨਹੀਂ ਹੈਂ। ਚੰਗੀਤਰਾਂ ਸਾਰਿਆਂ ਵਿਚ ਮਿਲਿਆ

ਹੋਇਆ ਜਾਂ ਭੋਗਣ ਵਾਲਾਂ ਤੇ ਸੋਭਾ ਵਾਲਾ ਹੈਂ। ਸਾਰਿਆਂ ਨਾਲ ਜੁੜਿਆ ਹੋਇਆ ਅੰਮ੍ਰਿਤ ਰੂਪ ਹੈਂ ॥ ੧੨੫ ॥

**ਸਦੈਵੰ ਸਰੂਪ ਹੈਂ ॥ ਅਭੇਦੀ ਅਨੂਪ ਹੈਂ ॥**

**ਸਮਸਤੋ ਪਰਾਜ ਹੈਂ ॥ ਸਦਾ ਸਰਬ ਸਾਜ ਹੈਂ ॥ ੧੨੬ ॥**

ਤੂੰ ਸਦਾ ਰਹਿਣ ਵਾਲੇ ਸਰੂਪ ਵਾਲਾ ਹੈਂ। ਭੇਦ ਤੇ ਉਪਮਾ ਰਹਿਤ ਹੈਂ। ਸਾਰਿਆਂ ਨੂੰ ਪੈਦਾ ਕਰਨ ਵਾਲਾ ਹੈਂ। ਸਦਾ ਸਾਰਿਆਂ ਦੇ ਬਣਾਉਣ ਵਾਲਾ ਹੈਂ ਭਾਵ ਸਾਰੇ ਸਾਜ ਸਾਜਣ ਵਾਲਾ ਹੈਂ ॥ ੧੨੬ ॥

**ਸਮਸਤੁਲ ਸਲਾਮ ਹੈਂ ॥ ਸਦੈਵਲ ਅਕਾਮ ਹੈਂ ॥**

**ਨ੍ਰਿਬਾਧ ਸਰੂਪ ਹੈਂ ॥ ਅਗਾਧ ਅਨੂਪ ਹੈਂ ॥ ੧੨੭ ॥**

ਸਾਰੇ ਸਲਾਮਤ ਹੈਂ ਭਾਵ ਇਸਥਿਤ। ਸਦਾ ਲੋੜ ਤੋਂ ਬਿਨਾਂ ਹੈਂ। ਨਾਸ ਰਹਿਤ ਸਰੂਪ ਵਾਲਾ ਹੈਂ। ਡੂੰਘਾ ਤੇ ਉਪਮਾ ਰਹਿਤ ਹੈਂ ॥ ੧੨੭ ॥

**ਓਅੰ ਆਦਿ ਰੂਪੇ ॥ ਅਨਾਦੀ ਸਰੂਪੈ ॥**

**ਅਨੰਗੀ ਅਨਾਮੇ ॥ ਤ੍ਰਿਭੰਗੀ ਤ੍ਰਿਕਾਮੇ ॥ ੧੨੮ ॥**

ਮੁੱਢ ਤੋਂ ਮੰਗਲ ਰੂਪ ਵਾਲਾ ਹੈਂ। ਅਨਾਦ=ਪੈਦਾ ਤੋਂ ਰਹਿਤ ਸਰੂਪ ਵਾਲਾ ਹੈਂ। ਅੰਗ ਤੇ ਨਾਮ ਰਹਿਤ ਹੈਂ। ਤਿੰਨਾਂ ਵਲਾਂ ਵਾਲਾ ਭਾਵ ਗਰਦਨ, ਲੱਕ, ਲੱਤਾਂ ਵਿਚ ਜੋਹੜੇ ਤਿੰਨ ਵਲ ਪੂਜਨੀਕ ਅਵਤਾਰਾਂ ਦੇ ਹੁੰਦੇ ਹਨ ਤੂੰ ਓਹ ਰੂਪ ਵਾਲਾ ਹੈਂ ਜਾਂ ਤਿੰਨਾਂ ਲੋਕਾਂ ਦੇ ਨਾਸ ਕਰਨ ਵਾਲਾ ਹੈਂ ਤਿੰਨਾਂ ਲੋਕਾਂ ਦੀਆਂ ਕਾਮਣਾਂ ਤੋਂ ਰਹਿਤ ਹੈ ਭਾਵ ਭਗਤ ਰੂਪ ਹੈਂ ॥ ੧੨੮ ॥

**ਤ੍ਰਿਬਰਗੀ ਤ੍ਰਿਬਾਧੇ ॥ ਅਗੰਜੇ ਅਗਾਧੇ ॥**

**ਸੁਭੰ ਸਰਬ ਭਾਗੇ ॥ ਸੁ ਸਰਬਾਨੁਰਾਗੇ ॥ ੧੨੯ ॥**

ਰਜੋ, ਸਤੋ, ਤਮੋ ਤਿੰਣ ਰੰਗ ਜੋਹੜੇ ਤਿੰਨ ਆਦਮੀ ਇਸਤ੍ਰੀ ਨਿਪੁੰਸਕ ਹਨ ਓਨਾਂ ਦੇ ਨਾਸ ਕਰਨ ਵਾਲਾ ਹੈਂ। ਅਗਿਣਤ ਜਾਂ ਨਾਸ ਰਹਿਤ ਅਗਾਧ= ਬਿਅੰਤ ਜਾਂ ਡੂੰਘਾ ਹੈਂ। ਉਸ ਪ੍ਰਮੇਸ਼ਰ ਦੇ ਸਾਰੇ ਭਾਗ ਚੰਗੇ ਹਨ। ਉਸ ਪ੍ਰਮੇਸ਼ਰ ਨਾਲ ਸਾਰੇ ਪ੍ਰੇਮ ਕਰਦੇ ਹਨ ॥ ੧੨੯ ॥

**ਤਿਭੁਗਤ ਸਰੂਪ ਹੈਂ ॥ ਅਛਿੱਜ ਹੈਂ ਅਛੂਤ ਹੈਂ ॥**

**ਕਿ ਨਰਕੰ ਪ੍ਰਣਾਸ ਹੈਂ ॥ ਪ੍ਰਿਥੀਉਲ ਪ੍ਰਵਾਸ ਹੈ ॥ ੧੩੦ ॥**

ਤਿੰਨਾਂ ਲੋਕਾਂ ਦੇ ਪਦਾਰਥਾਂ ਨੂੰ ਭੋਗਣ ਵਾਲੇ ਸਰੂਪ ਵਾਲਾ ਹੈਂ। ਨਾਸ ਤੇ ਛੋਹ ਰਹਿਤ ਹੈਂ। ਨਰਕਾਂ ਦੇ ਨਾਸ ਕਰਨ ਵਾਲਾ ਹੈਂ ਤੇਰਾ ਵਾਸਾ ਧਰਤੀ ਉਤੇ ਹੈ ॥ ੧੩੦ ॥

ਨਿਰੁਕਤ ਪ੍ਰਭਾ ਹੈਂ ॥ ਸਦੈਵੰ ਸਦਾ ਹੈਂ ॥
ਬਿਭੁਗਤਿ ਸਰੂਪ ਹੈਂ ॥ ਪ੍ਰਜੁਗਤਿ ਅਨੂਪ ਹੈਂ ॥ ੧੩੧ ॥

ਤੇਰੀ ਸੋਭਾ ਕਥਨ ਤੋਂ ਬਿਨਾਂ ਹੈ। ਸਦਾ ਸਦਾ ਹੈਂ । ਵਿਸ਼ੇਸ਼ ਕਰਕੇ ਭੋਗਣ ਵਾਲੇ ਸਰੂਪ ਵਾਲਾ ਹੈਂ । ਸਾਰਿਆਂ ਵਿਚ ਜੁੜਿਆ ਹੋਇਆ ਉਪਮਾਂ ਰਹਿਤ ਹੈਂ ॥ ੧੩੧ ॥

ਨਿਰੁਕਤ ਸਦਾ ਹੈਂ ॥ ਬਿਭੁਗਤ ਪ੍ਰਭਾ ਹੈਂ ॥
ਅਨੁਕਤ ਸਰੂਪ ਹੈਂ ॥ ਪ੍ਰਜੁਗਤਿ ਅਨੂਪ ਹੈਂ ॥ ੧੩੨ ॥

ਸਦਾ ਕਥਨ ਤੋਂ ਬਿਨਾਂ ਹੈਂ । ਪਦਾਰਥਾਂ ਤੋਂ ਬਿਨਾਂ ਤੇਰੀ ਸੋਭਾ ਹੈ। ਕਥਨ ਤੋਂ ਬਿਨਾਂ ਸਰੂਪ ਹੈ । ਚੰਗੀ ਤਰਾਂ ਜੁਗਤੀਆਂ ਤੋਂ ਪਰੇ ਤੇ ਸੁੰਦਰ ਸਰੂਪ ਹੈਂ ॥ ੧੩੨ ॥

॥ ਚਾਚਰੀ ਛੰਦ ॥

ਅਭੰਗ ਹੈਂ ॥ ਅਨੰਗ ਹੈਂ ॥ ਅਭੇਖ ਹੈਂ ॥ ਅਲੇਖ ਹੈਂ ॥ ੧੩੩ ॥

ਨਾਸ, ਅੰਗ, ਭੇਖ, ਲੇਖ ਰਹਿਤ ਹੈਂ ॥ ੧੩੩ ॥

ਅਭਰਮ ਹੈਂ ॥ ਅਕਰਮ ਹੈਂ ॥ ਅਨਾਦਿ ਹੈਂ ॥ ਜੁਗਾਦਿ ਹੈਂ ॥ ੧੩੪ ॥

ਭਰਮ, ਕੰਮ, ਪੈਦਾ ਤੋਂ ਰਹਿਤ ਤੇ ਜੁਗਾਂ ਦੇ ਮੁੱਢ ਵਿਚ ਵੀ ਤੂੰ ਸੀ॥੧੩੪॥

ਅਜੇਯ ਹੈਂ ॥ ਅਭੇਯ ਹੈਂ ॥ ਅਭੂਤ ਹੈਂ ॥ ਅਧੂਤ ਹੈਂ ॥ ੧੩੫ ॥

ਜਿੱਤਿਆ ਨਹੀਂ ਜਾਂਦਾ ਤੇ ਅਬਨਾਸ਼ੀ ਹੈਂ ਪੰਜ ਤੱਤਾਂ ਤੋਂ ਰਹਿਤ ਸੁਧ ਰੂਪ ਵਾਲਾ ਹੈਂ ॥ ੧੩੫ ॥

ਅਨਾਸ ਹੈਂ ॥ ਉਦਾਸ ਹੈਂ ॥ ਅਧੰਧ ਹੈਂ ॥ ਅਬੰਧ ਹੈਂ ॥ ੧੩੬ ॥

ਆਸਾ ਤੇ ਉਦਾਸੀ ਧੰਧਿਆਂ ਬੰਧਣਾਂ ਤੋਂ ਰਹਿਤ ਹੈਂ ॥ ੧੩੬ ॥

ਅਭਗਤ ਹੈਂ ॥ ਬਿਰਕਤ ਹੈਂ ॥ ਅਨਾਸ ਹੈਂ ॥ ਪ੍ਰਕਾਸ ਹੈਂ ॥ ੧੩੭ ॥

ਕਿਤੇ ਨਹੀਂ ਭਗਤ ਭਾਵ ਬੇਮੁਖ ਰੂਪ ਹੈ (ਆਦਮੀਆਂ ਵਲ ਇਸ਼ਾਰਾ ਹੈ ਜੋ ਮਾੜੇ ਆਦਮੀ ਵੀ ਤੇਰੇ ਹਨ ਕਿਤੇ ਵੈਰਾਗੀ=ਦੁਨੀਆਂ ਦੇ ਸਾਰੇ ਪਦਾਰਥ ਤੋਂ ਵਖਰਾ ਹੈਂ) । ਨਾਸਰਹਿਤ ਤੇ ਸਾਰੇ ਪ੍ਰਕਾਸ਼ਦਾ ਹੈ ॥ ੧੩੭ ॥

ਨਿਚਿੰਤ ਹੈਂ ॥ ਸੁਨਿੰਤ ਹੈਂ ॥ ਅਲਿੱਖ ਹੈਂ ॥ ਅਦਿੱਖ ਹੈਂ ॥ ੧੩੮ ॥

ਚਿੰਤਾ ਤੋਂ ਬਿਨਾ। ਹਰ ਰੋਜ ਨਿੱਤ ਹੈਂ। ਲਿਖਣ ਤੇ ਦੇਖਣ ਤੋਂ ਬਿਨਾਂ ॥੧੩੮॥

ਅਲੇਖ ਹੈਂ ॥ ਅਭੇਖ ਹੈਂ ॥ ਅਢਾਹ ਹੈਂ ॥ ਅਗਾਹ ਹੈਂ ॥ ੧੩੯ ॥

ਲੇਖ ਭੇਖ ਤੋਂ ਬਿਨਾਂ, ਡਿੱਗਣ ਢਹਿਣ ਤੇ ਗਾਹੁਣ ਤੋਂ ਬਿਨਾਂ ਹੈ ॥ ੧੩੯॥

ਅਸੰਭ ਹੈਂ ॥ ਅਗੰਭ ਹੈਂ ॥ ਅਨੀਲ ਹੈਂ ॥ ਅਨਾਦਿ ਹੈਂ ॥ ੧੪੦ ॥

ਅਸੰਭ=ਆਪੇ ਪ੍ਰਗਟ ਹੈਂ । ਅਗੰਭ=ਅਗੰਮ=ਪਹੁੰਚ ਰਹਿਤ ਹੈਂ ਜਾਂ ਅਗ ਤੇ ਅੰਭ=ਪਾਣੀ ਆਦ ਪੰਜਾਂ ਤਤਾਂ ਤੋਂ ਰਹਿਤ ਹੈਂ । ਰੰਗ ਜਾਂ ਗਿਣਤੀ ਰਹਿਤ ਅਨਾਦੀ ਸਮੇਂ ਤੋਂ ਹੈਂ ॥ ੧੪੦ ॥

**ਅਨਿੱਤ ਹੈ ॥ ਸੁਨਿੱਤ ਹੈ ॥ ਅਜਾਤ ਹੈ ॥ ਅਜਾਦ ਹੈ ॥ ੧੪੧ ॥**

ਕਿਤੇ ਰੋਜ ਨਹੀਂ ਹੈਂ ਭਾਵ ਆਦਮੀ ਰੂਪ ਹੋਕੇ ਨਿੱਤ ਨਹੀਂ ਰਹਿੰਦਾ ਤੇ ਪ੍ਰਮੇਸਰ ਰੂਪ ਹੋ ਕੇ ਨਿੱਤ ਰਹਿੰਦਾ ਹੈਂ ਜਾਂ ਕਲੰਕ ਰਹਿਤ ਰੋਜ ਹੈਂ । ਜਾਤੀ ਰਹਿਤ ਤੇ ਖੁੱਲ੍ਹਾ ਹੈਂ ॥ ੧੪੧ ॥

ਚਰਪਟ ਛੰਦ ॥ ਤ੍ਵਪ੍ਰਸਾਦਿ ॥

**ਸਰਬੰ ਹੰਤਾ॥ਸਰਬੰ ਗੰਤਾ॥ਸਰਬੰ ਖ੍ਯਾਤਾ॥ਸਰਬੰ ਗ੍ਯਾਤਾ॥ ੧੪੨ ॥**

ਸਾਰਿਆਂ ਨੂੰ ਮਾਰਨ ਵਾਲਾ ਸਾਰਿਆਂ ਦੀ ਗਿਣਤੀ ਕਰਨ ਵਾਲਾ ਸਾਰਿਆਂ ਵਿਚ ਖਿਆਤਾ=ਪ੍ਰਗਟ ਹੈਂ ਸਾਰਿਆਂ ਦੇ ਸਮਝਣ ਵਾਲਾ ਹੈਂ ॥੧੪੨॥

**ਸਰਬੰ ਹਰਤਾ॥ਸਰਬੰ ਕਰਤਾ॥ਸਰਬੰ ਪ੍ਰਾਣੰ॥ਸਰਬੰ ਤ੍ਰਾਣੰ ॥ ੧੪੩ ॥**

ਸਾਰਿਆਂ ਦੇ ਨਾਸ ਕਰਨ ਵਾਲਾ, ਸਾਰਿਆਂ ਦੇ ਕਰਨ ਵਾਲਾ, ਸਾਰਿਆਂ ਦੇ ਪ੍ਰਾਣ ਸਾਰਿਆਂ ਦਾ ਜ਼ੋਰ ਤੂੰ ਹੈਂ ॥ ੧੪੩ ॥

**ਸਰਬੰ ਕਰਮੰ॥ਸਰਬੰ ਧਰਮੰ॥ਸਰਬੰ ਜੁਗਤਾ॥ਸਰਬੰ ਮੁਕਤਾ ॥੧੪੪॥**

ਸਾਰਿਆਂ ਕਰਮਾਂ ਦੇ ਕਰਨ ਵਾਲਾ ਸਾਰਿਆਂ ਧਰਮਾਂ ਦੇ ਚਲਾਉਣ ਵਾਲਾ ਸਾਰਿਆਂ ਵਿਚ ਜੁੜਿਆ ਹੋਇਆ ਸਾਰਿਆਂ ਤੋਂ ਵਖਰਾ ਹੈਂ ॥ ੧੪੪ ॥

ਰਸਾਵਲ ਛੰਦ ॥ ਤ੍ਵਪ੍ਰਸਾਦਿ ॥

**ਨਮੋ ਨਰਕ ਨਾਸੇ॥ਸਦੈਵੰ ਪ੍ਰਕਾਸੇ॥ਅਨੰਗੰ ਸਰੂਪੇ॥ਅਭੰਗੰ ਬਿਭੂਤੇ॥੧੪੫॥**

[ ਰਸਾਵਲ ਛੰਦ ਤੇਰੀ ਕਿਰਪਾ ਨਾਲ ਆਖਦਾ ਹਾਂ । ]

ਨਰਕ ਨਾਸ ਕਰਨ ਵਾਲੇ, ਸਦਾ ਚਾਨਣ ਕਰਨ ਵਾਲੇ, ਅੰਗ ਰਹਿਤ ਸਰੂਪ ਵਾਲੇ, ਨਾਮ ਭਗਤੀ ਗਿਆਨ ਆਦਕ ਵਿਭੂਤੀ ਉਸ ਦੀ ਨਾਸ ਨਹੀਂ ਹੁੰਦੀ ਹੈ ॥ ੧੪੫ ॥

**ਪ੍ਰਮਾਥੰ ਪ੍ਰਮਾਥੇ ॥ ਸਦਾ ਸਰਬ ਸਾਥੇ ॥**
**ਅਗਾਧ ਸਰੂਪੇ ॥ ਨ੍ਰਿਬਾਧ ਬਿਭੂਤੇ ॥ ੧੪੬ ॥**

ਜੇਹੜੇ ਦੈਂਤ ਜਾਂ ਜ਼ਾਲਮ ਚੰਗੀ ਤਰਾਂ ਲੋਕਾਂ ਨੂੰ ਮਾਰਨ ਵਾਲੇ ਹਨ ਓਨਾਂ ਨੂੰ ਤੂੰ ਚੰਗੀ ਤਰਾਂ ਮਥਨ=ਰਿੜਕਨ ਭਾਵ ਮਾਰਨ ਵਾਲਾ ਹੈਂ । ਭਗਤਾਂ ਤੇ ਗਰੀਬਾਂ ਨਾਲ ਸਦਾ ਰਹਿੰਦਾ ਹੈ । ਬਿਅੰਤ ਸਰੂਪ ਵਾਲਾ ਹੈਂ । ਤੇਰੀ ਵਿਭੂਤੀ ਨਾਸ ਨਹੀਂ ਹੁੰਦੀ ਹੈ ਭਾਵ ਗਿਆਨ ਨਾਮ ਆਦਕ ਜੇਹੜੀ ਵਸਤੂ ਹੈ ॥ ੧੪੬ ॥

**ਅਨੰਗੀ ਅਨਾਮੇ ॥ ਤ੍ਰਿਭੰਗੀ ਤ੍ਰਿਕਾਮੇ ॥**

**ਨ੍ਰਿਭੰਗੀ ਸਰੂਪੇ ॥ ਸ੍ਰਬੰਗੀ ਅਨੂਪੇ ॥ ੧੪੭॥**

ਸਰੀਰ ਤੇ ਨਾਮ ਰਹਿਤ ਹੈਂ । ਤਿੰਨਾਂ ਲੋਕਾਂ ਦੇ ਨਾਸ ਕਰਨ ਵਾਲਾ ਤਿੰਨਾਂ ਲੋਕਾਂ ਦੀਆਂ ਲੋੜਾਂ ਪੂਰੀਆਂ ਕਰਨ ਵਾਲਾ, ਨਾਸ ਰਹਿਤ ਹੈ । ਸਾਰੀ ਦੁਨੀਆਂ ਦਾ ਅੰਗੀ=ਪੱਖ ਕਰਨ ਵਾਲਾ ਭਾਵ ਪਿਆਰਾ ਹੈਂ ਤੇ ਉਪਮਾ ਰਹਿਤ ਹੈ ॥੧੪੭॥

**ਨ ਪੋਤ੍ਰੈ ਨ ਪੁਤ੍ਰੈ ॥ ਨ ਸਤ੍ਰੈ ਨ ਮਿਤ੍ਰੈ ॥**
**ਨ ਤਾਤੈ ਨ ਮਾਤੈ ॥ ਨ ਜਾਤੈ ਨ ਪਾਤੈ ॥ ੧੪੮ ॥**

ਨ ਓਹ ਕਿਸੇ ਦਾ ਪੋਤਰਾ ਹੈ ਨਾ ਪੁਤ੍ਰ ਹੈ ਜਾਂ ਉਸ ਦਾ ਕੋਈ ਪੋਤਰਾ ਪੁਤ੍ਰ ਨਹੀਂ ਹੈ ਨਾ ਉਸ ਦਾ ਕੋਈ ਵੈਰੀ ਹੈ ਨ ਮਿਤ੍ਰ ਹੈ । ਨ ਉਸ ਦੀ ਕੋਈ ਮਾਂ ਹੈ ਨ ਪਿਓ ਹੈ ਨ ਉਸ ਦੀ ਕੋਈ ਜਾਤੀ ਹੈ ਨ ਪੰਗਤੀ ਹੈ ॥ ੧੪੮ ॥

**ਨ੍ਰਿਸਾਕੰ ਸਰੀਕ ਹੈਂ ॥ ਅਮਿਤੋ ਅਮੀਕ ਹੈਂ ॥**
**ਸਦੈਵੰ ਪ੍ਰਭਾ ਹੈਂ ॥ ਅਜੈ ਹੈਂ ਅਜਾ ਹੈਂ ॥ ੧੪੯ ॥**

ਓਹ ਸਾਕਾਂ ਸ਼ਰੀਕਿਆਂ ਤੋਂ ਬਿਨਾਂ ਹੈ ਭਾਵ ਉਸ ਦਾ ਕੋਈ ਸਾਕ ਸ਼ਰੀਕ ਨਹੀਂ ਹੈ ਓਹ ਅਮਿਤੋ=ਬਹੁਤ ਵੱਡਾ ਅਮੀਕ=ਡੂੰਘਾ ਹੈ । ਸਦਾ ਸੋਭਾ ਵਾਲਾ ਹੈ । ਜਿੱਤਣ ਤੇ ਜਗਾ ਰਹਿਤ ਹੈ ॥ ੧੪੯ ॥

ਭਗਵਤੀ ਛੰਦ ॥ ਤ੍ਵਪ੍ਰਸਾਦਿ ॥

**ਕਿ ਜ਼ਾਹਰ ਜ਼ਹੂਰ ਹੈਂ ॥ ਕਿ ਹਾਜ਼ਰ ਹਜ਼ੂਰ ਹੈਂ ॥**
**ਹਮੇਸੁਲ ਸਲਾਮ ਹੈਂ ॥ ਸਮਸਤੁਲ ਕਲਾਮ ਹੈਂ ॥ ੧੫੦ ॥**

[ ਤੇਰੀ ਕਿਰਪਾ ਨਾਲ ਕਥਨ ਕਰਦਾ ਹਾਂ । ]

ਤੂੰ ਪ੍ਰਗਟ ਪ੍ਰਤਾਪ ਵਾਲਾ ਹੈਂ । ਪਾਸ ਤੋਂ ਪਾਸ ਹੈਂ । ਸਦਾ ਇਸਥਿਤ ਹੈਂ । ਤੇਰੀ ਬਾਣੀ ਸਾਰੇ ਹੈ ॥ ੧੫੦ ॥

**ਕਿ ਸਾਹਿਬ ਦਿਮਾਗ ਹੈਂ ॥ ਕਿ ਹੁਸਨੁਲ ਚਰਾਗ਼ ਹੈਂ ॥**
**ਕਿ ਕਾਮਲ ਕਰੀਮ ਹੈਂ ॥ ਕਿ ਰਾਜ਼ਕ ਰਹੀਮ ਹੈਂ ॥ ੧੫੧ ॥**

ਤੂੰ ਦਿਮਾਗ ਦਾ ਮਾਲਕ ਹੈਂ ਭਾਵ ਚੰਗੇ ਵੱਡੇ ਦਿਮਾਗ਼ ਵਾਲਾ ਹੈਂ ਦਿਲ ਦੀ ਬੁਝ ਲੈਂਦਾ ਹੈਂ । ਸੂਰਜ ਆਦਕ ਦੀਵਿਆਂ ਨਾਲੋਂ ਵੀ ਤੇਰਾ ਸੁੰਦਰ ਸਰੂਪ ਚੰਗਾ ਹੈ ।ਪੂਰਾ ਦਾਤਾ ਹੈਂ।ਰਹਿਮ ਕਰਨ ਵਾਲਾ ਤੇ ਰਿਜ਼ਕ ਦੇਣ ਵਾਲਾ ਹੈਂ॥੧੫੧॥

**ਕਿ ਰੋਜ਼ੀ ਦਹਿੰਦ ਹੈਂ ॥ ਕਿ ਰਾਜ਼ਕ ਰਹਿੰਦ ਹੈਂ ॥**
**ਕਰੀਮੁਲ ਕਮਾਲ ਹੈਂ ॥ ਕਿ ਹੁਸਨੁਲ ਜਮਾਲ ਹੈਂ ॥ ੧੫੨ ॥**

ਰੋਜ਼ੀ ਦੇਣ ਵਾਲਾ ਹੈਂ । ਰਿਜ਼ਕ ਦੇਣ ਵਾਲਾ ਤੇ ਖੁੱਲ੍ਹ ਕਰਨ ਵਾਲਾ ਹੈਂ । ਕਮਾਲ ਦਾ ਕਿਰਪਾਲੂ ਹੈਂ । ਸੁੰਦਰ ਪ੍ਰਕਾਸ਼ ਵਾਲਾ ਹੈਂ ॥ ੧੫੨ ॥

**ਗ਼ਨੀਮੁਲ ਖ਼ਿਰਾਜ ਹੈਂ ਗ਼ਰੀਬੁਲ ਨਿਵਾਜ਼ ਹੈਂ ॥**
**ਹਰੀਫੁਲ ਸ਼ਿਕੰਨ ਹੈਂ ॥ ਹਿਰਾਸੁਲ ਫਿਕੰਨ ਹੈਂ ॥ ੧੫੩ ॥**

ਵੈਰੀਆਂ ਨੂੰ ਛਿਲਣ ਵਾਲਾ, ਗਰੀਬਾਂ ਨੂੰ ਬਹਾਉਣ ਵਾਲਾ । ਹਰੀਫੁਲ=ਵੈਰੀਆਂ ਨੂੰ ਸ਼ਿਕਸਤ ਦੇਣ ਵਾਲਾ ਭਾਵ ਭਜਾਉਣ ਵਾਲਾ । ਹਿਰਾਸੁਲ= ਭਲਵਾਨਾਂ ਨੂੰ ਢਾਹਣ ਵਾਲਾ ਹੈਂ ॥ ੧੫੩ ॥

**ਕਲੰਕੰ ਪ੍ਰਣਾਸ ਹੈਂ ॥ ਸਮਸਤੁਲ ਨਿਵਾਸ ਹੈਂ ॥**
**ਅਗੰਜੁਲ ਗ਼ਨੀਮ ਹੈਂ ॥ ਰਜ਼ਾਇਕ ਰਹੀਮ ਹੈਂ ॥ ੧੫੪ ॥**

ਦਾਗਾਂ ਦੇ ਨਾਸ ਕਰਨ ਵਾਲਾ ਸਾਰੇ ਨਿਵਾਸ ਕਰਨ ਵਾਲਾ ਹੈਂ । ਗਨੀਮ=ਵੈਰੀਆਂ ਦੇ ਨਾਸ ਕਰਨ ਵਾਲਾ ਹੈਂ, ਰੋਜੀ ਦਾ ਦਾਤਾ ਹੈਂ ॥ ੧੫੪ ॥

**ਸਮਸਤੁਲ ਜੁਬਾਂ ਹੈਂ ॥ ਕਿ ਸਾਹਿਬ ਕਿਰਾਂ ਹੈਂ ॥**
**ਕਿ ਨਰਕੰ ਪ੍ਰਣਾਸ ਹੈਂ ॥ ਬਹਿਸ਼ਤੁਲ ਨਿਵਾਸ ਹੈਂ ॥ ੧੫੫ ॥**

[ਸਦਾ ਜਵਾਨ ਹੈਂ, ਕਿਰਾ=ਵਲੈਤਾਂ ਦਾ ਮਾਲਕ ਹੈਂ]

ਨਰਕ ਦੇ ਨਾਸ ਕਰਨ ਵਾਲਾ ਤੇ ਸੁਰਗ ਵਿਚ ਨਿਵਾਸ ਦੇਣ ਵਾਲਾ ਹੈਂ।੧੫੫।

**ਕਿ ਸਰਬੁਲ ਗਵੰਨ ਹੈਂ ॥ ਹਮੇਸੁਲ ਰਵੰਨ ਹੈਂ ॥**
**ਤਮਾਮੁਲ ਤਮੀਜ਼ ਹੈਂ ॥ ਸਮਸਤੁਲ ਅਜ਼ੀਜ਼ ਹੈਂ ॥ ੧੫੬ ॥**

ਸਾਰੇ ਥਾਵਾਂ ਵਿਚ ਜਾਣ ਵਾਲਾ ਸਦਾ ਰਵਿਆ ਜਾਂ ਸੁੰਦਰ ਹੈਂ । ਤਮਾਮ ਸਮਝਾਂ ਵਾਲਾ ਸਾਰਿਆਂ ਨਾਲ ਪਿਆਰ ਕਰਣ ਵਾਲਾ ਹੈਂ ॥ ੧੫੬ ॥

**ਪਰੰ ਪਰਮ ਈਸ ਹੈਂ ॥ ਸਮਸਤੁਲ ਅਦੀਸ ਹੈਂ ॥**
**ਅਦੇਸੁਲ ਅਲੇਖ ਹੈਂ ॥ ਹਮੇਸੁਲ ਅਭੇਖ ਹੈਂ ॥ ੧੫੭ ॥**

ਸਾਰਿਆਂ ਤੋਂ ਪਰੇ ਸਾਰਿਆਂ ਦਾ ਵੱਡਾ ਮਾਲਕ ਹੈਂ । ਸਾਰਿਆਂ ਨੂੰ ਨਹੀਂ ਦਿੱਸਦਾ ਹੈਂ ਤੈਨੂੰ ਨਮਸਕਾਰ ਹੈ ਤੂੰ ਲਿਖਣ ਵਿਚ ਨਹੀਂ ਆਉਂਦਾ ਹੈਂ ਸਦਾ ਭੇਖਾਂ ਤੋਂ ਬਿਨਾਂ ਹੈਂ ॥ ੧੫੭ ॥

**ਜ਼ਮੀਨੁਲ ਜ਼ਮਾ ਹੈਂ ॥ ਅਮੀਕੁਲ ਇਮਾਂ ਹੈਂ ॥**
**ਕਰੀਮੁਲ ਕਮਾਲ ਹੈਂ ॥ ਕਿ ਜੁਰਅਤ ਜਮਾਲ ਹੈਂ ॥ ੧੫੮ ॥**

ਜਮੀਨ ਤੇ ਜਮਾਨੇ=ਸਮੇਂ ਵਿਚ ਹੈਂ । ਡੂੰਘੇ ਇਮਾਨ=ਧਰਮ ਨੂੰ ਦੇਣ ਵਾਲਾ ਹੈਂ, ਕਮਾਲ ਦਾ ਦਾਤਾ ਹੈਂ । ਜੁਰਅਤਿ=ਦਲੇਰ ਤੇ ਪ੍ਰਕਾਸ਼ਕ ਹੈਂ॥੧੫੩॥

**ਕਿ ਅਚਲੰ ਪ੍ਰਕਾਸ ਹੈਂ ॥ ਕਿ ਅਮਿਤੋ ਸੁਬਾਸ ਹੈ ॥**
**ਕਿ ਅਜਬ ਸਰੂਪ ਹੈ ॥ ਕਿ ਅਮਿਤੋ ਬਿਭੂਤ ਹੈ ॥ ੧੫੯ ॥**

ਤੇਰਾ ਇਸਥਿਤ ਪ੍ਰਕਾਸ਼ ਹੈ। ਤੇਰਾ ਵੱਡਾ ਵੱਸਣਾ ਹੈ। ਤੇਰਾ ਅਸਚਰਜ ਰੂਪ ਹੈ। ਤੇਰੀ ਵੱਡੀ ਵਿਭੂਤੀ ਹੈ ॥ ੧੫੯ ॥

**ਕਿ ਅਮਿਤੋ ਪਸਾ ਹੈਂ ॥ ਕਿ ਆਤਮ ਪ੍ਰਭਾ ਹੈਂ ॥**
**ਕਿ ਅਚਲੰ ਅਨੰਗ ਹੈਂ॥ਕਿ ਅਮਿਤੋ ਅਭੰਗ ਹੈਂ ॥ ੧੬੦ ॥**

ਤੂੰ ਵੱਡੀਆਂ ਪਸਾ=ਦਾਤਾਂ ਵਾਲਾ ਹੈਂ। ਤੇਰਾ ਆਪਣਾ ਆਪ ਹੀ ਸੋਭਾ ਵਾਲਾ ਹੈ। ਇਸਥਿਤ ਤੇ ਅੰਗ ਰਹਿਤ ਹੈਂ। ਵੱਡਾ ਹੈਂ ਤੇ ਟੁੱਟਦਾ ਨਹੀਂ ਹੈਂ।੧੬੦।

ਮਧੁਭਾਰ ਛੰਦ॥ਤ੍ਵਪ੍ਰਸਾਦਿ॥ **ਮੁਨਿ ਮਨ ਪ੍ਰਨਾਮ॥ਗੁਨ ਗਨਮੁਦਾਮ॥**
**ਅਰਿ ਬਰ ਅਗੰਜ ॥ ਹਰਿ ਨਰ ਪ੍ਰਭੰਜ ॥੧੬੧ ॥**

[ਤੇਰੀ ਕਿਰਪਾ ਨਾਲ ਕਥਨ ਕਰਦਾ ਹਾਂ]

ਮੁਨੀ ਮਨ ਨਾਲ ਨਮਸਕਾਰ ਕਰਦੇ ਹਨ। ਜੋ ਓਹ ਮੁਨੀ ਬਹੁਤਿਆਂ ਗੁਣਾਂ ਨਾਲ ਮੁਦਾਮ=ਇਸਥਿਤ ਹਨ । ਤੂੰ ਅਰ=ਦੁਸ਼ਮਨਾਂ ਬਰ=ਬਲੀਆਂ ਤੋਂ ਸਦਾ ਨਾਸ ਨਹੀਂ ਹੁੰਦਾ ਹੈਂ ਤੇ ਵਿਸ਼ੇਸ਼ ਕਰਕੇ ਸਾਰਿਆਂ ਦੇ ਮਾਰਨ ਵਾਲਾ ਹੈਂ ॥ ੧੬੧ ॥

**ਅਨ ਗਨ ਪ੍ਰਨਾਮ ॥ ਮੁਨਿ ਮਨ ਸਲਾਮ ॥**
**ਹਰਿ ਨਰ ਅਖੰਡ ॥ ਬਰਨਰ ਅਮੰਡ ॥ ੧੬੨ ॥**

ਤੈਨੂੰ ਅਣਗਿਣਤ ਲੋਕ ਨਮਸਕਾਰਾਂ ਕਰਦੇ ਹਨ । ਮੁਨੀਆਂ ਦਾ ਮਨ ਸਲਾਮ ਕਰਦਾ ਹੈਂ। ਸਾਰਿਆਂ ਆਦਮੀਆਂ ਵਿਚ ਅਖੰਡ=ਲਗਾਤਾਰ ਹੈਂ ਜਾਂ ਵੱਖਰਾ ਹੈਂ । ਬਲੀਆਂ ਆਦਮੀਆਂ ਤੋਂ ਅਮੰਡ=ਥਾਪਣਾ ਭਾਵ ਬਣਾਇਆ ਨਹੀਂ ਜਾਂਦਾ ਹੈਂ ਜਾਂ ਤੈਨੂੰ ਕੋਈ ਮੰਡਨ=ਬਣਾਉਣ ਵਾਲਾ ਨਹੀਂ ਹੈ ॥ ੧੬੨ ॥

**ਅਨੁਭਵ ਅਨਾਸ ॥ ਮੁਨਿ ਮਨ ਪ੍ਰਕਾਸ ॥**
**ਗੁਨ ਗਨ ਪ੍ਰਨਾਮ ॥ ਜਲ ਥਲ ਮੁਦਾਮ ॥ ੧੬੩ ॥**

ਆਪੇ ਪ੍ਰਗਟ ਹੋਇਆ ੨, ਨਾਸ ਰਹਿਤ ਹੈਂ । ਮੁਨੀਆਂ ਦੇ ਮਨ ਵਿਚ ਗਿਆਨ ਰੂਪ ਚਾਨਣ ਕਰਨ ਵਾਲਾ ਹੈਂ । ਬਹੁਤ ਸਾਰੇ ਗੁਣੀ ਨਮਸਕਾਰ ਕਰਦੇ ਹਨ। ਜਲਾਂ ਥਲਾਂ ਵਿਚ ਸਦਾ ਹੈਂ ॥ ੧੬੩ ॥

**ਅਨ ਛਿੱਜ ਅੰਗ ॥ ਆਸਨ ਅਭੰਗ ॥**
**ਉਪਮਾ ਅਪਾਰ ॥ ਗਤਿ ਮਿਤਿ ਉਦਾਰ ॥ ੧੬੪ ॥**

ਜਿਸਦੇ ਅੰਗ ਨਾਸ ਰਹਿਤ ਹਨ । ਜਿਸਦਾ ਰਹਿਣ ਵਾਲਾ ਥਾਂ ਨਾਸ ਨਹੀਂ ਹੁੰਦਾ ਹੈ । ਉਸਤਤਿ ਬਹੁਤ ਹੈ । ਮਰਯਾਦਾ ਦੀ ਗਤੀ=ਚਾਲ ਉਦਾਰ=ਬਹੁਤ ਚੰਗੀ ਹੈ ॥ ੧੬੪ ॥

**ਜਲ ਥਲ ਅਮੰਡ ॥ ਦਿਸ ਵਿਸ ਅਭੰਡ ॥**

**ਜਲ ਥਲ ਮਹੰਤ ॥ ਦਿਸ ਵਿਸ ਬਿਅੰਤ ॥ ੧੬੫ ॥**

ਨਿਰਗੁਣ ਪ੍ਰਮੇਸ਼ਰ ਜਲਾਂ ਥਲਾਂ ਦੀ ਅਮੰਡ=ਬਣੌਟ ਤੋਂ ਰਹਿਤ ਹੈਂ। ਦਸਾਂ ਦਿਸ਼ਾਂ ਦੀ ਅਭੰਡ=ਪੈਦਾਵਾਰੀ ਤੋਂ ਰਹਿਤ ਹੈਂ ਜਾਂ ਸਾਰਿਆਂ ਪਾਸਿਆਂ ਵੱਲੋਂ ਨਿੰਦਿਆ ਤੋਂ ਬਚਿਆ ਹੋਇਆ ਹੈ। ਜਲਾਂ ਥਲਾਂ ਵਿਚ ਸ਼ਿਰੋਮਣੀ ਹੈ। ਦਿਸ਼ਾਂ ਵੱਲ ਜਾਂ ਵਿਚ ਬਿਅੰਤ ਹੈ ਭਾਵ ਅੰਤ ਨਹੀਂ ਪਾਇਆ ਜਾਂਦਾ ਹੈ ॥੧੬੫॥

**ਅਨੁਭਵ ਅਨਾਸ ॥ ਧ੍ਰਿਤ ਧਰ ਧੁਰਾਸ ॥**

**ਆਜਾਨੁ ਬਾਹੁ ॥ ਏਕੈ ਸਦਾਹੁ ॥ ੧੬੬ ॥**

ਭਵ=ਜੰਮਣ ਤੋਂ ਤੇ ਮਰਨ ਤੋਂ ਰਹਿਤ ਹੈ। ਜਦੋਂ ਸਰਗੁਨ ਹੁੰਦਾ ਹੈ ਤਾਂ ਧੁਰਾਸ=ਧੁਰ ਤੋਂ ਭਾਵ ਮੁੱਢ ਤੋਂ ਹੀ ਧਰਤੀ ਦੀ ਧਾਰਨ ਨੂੰ ਧਰ=ਆਸਰਾ ਰੂਪ ਹੈ ਭਾਵ ਦੁਨੀਆਂ ਦਾ ਸਾਰਾ ਕੰਮ ਚਲੌਣ ਨੂੰ ਸ਼ਕਤੀ ਵਾਲਾ ਹੈ। ਜਾਂ ਧ੍ਰਿਤ=ਧੀਰਜ ਧਾਰਨ ਵਾਲਾ ਸਾਰਿਆਂ ਦੀ ਆਸਾਂ ਦਾ ਧੁਰਾ=ਆਸਰਾ ਹੈ। ਅਜਾਨ=ਗੋਡਿਆਂ ਤਕ ਲੰਮੀਆਂ ਬਾਹਾਂ ਵਾਲਾ ਹੈ। ਸਦਾ ਇਕ ਹੈ ॥ ੧੬੬ ॥

**ਓਅੰਕਾਰ ਆਦਿ ॥ ਕਥਨੀ ਅਨਾਦਿ ॥**

**ਖਲ ਖੰਡ ਖਯਾਲ ॥ ਗੁਰੁ ਬਰ ਅਕਾਲ ॥ ੧੬੭ ॥**

ਮੁੱਢ ਤੋਂ ਚਾਨਣ ਕਰਨ ਵਾਲਾ ਜਿਸ ਦੀ ਕਥਨੀ ਦਾ ਆਦ ਨਹੀਂ ਹੈ। ਮੂਰਖਾਂ ਦੇ ਖਿਆਲਾਂ ਨੂੰ ਨਾਸ ਕਰਨ ਵਾਲਾਂ ਹੈਂ। ਗੁਰ=ਪੂਜਨੀਕ ਸ਼ਿਰੋਮਣੀ ਬਰ=ਸ੍ਰੇਸ਼ਟ ਹੈ ਭਾਵ ਵੱਡਿਆਂ ਤੋਂ ਬਹੁਤ ਵੱਡਾ ਚੰਗਾ ਤੇ ਮੌਤ ਰਹਿਤ ਹੈ ॥੧੬੭॥

**ਘਰ ਘਰ ਪ੍ਰਨਾਮ ॥ ਚਿਤ ਚਰਨ ਨਾਮ ॥**

**ਅਨਛਿੱਜ ਗਾਤ ॥ ਆਜਿਜ ਨ ਬਾਤ ॥ ੧੬੮ ॥**

ਲੋਕ ਘਰ ਘਰ ਵਿਚ ਨਮਸਕਾਰ ਕਰਦੇ ਹਨ। ਪ੍ਰਮੇਸ਼ਰ ਦੇ ਚਰਨਾਂ ਦਾ ਚਿੱਤ ਨਾਲ ਨਾਮ ਜਪਦੇ ਹਨ। ਗਾਤ=ਸਰੀਰ ਨਾਸ ਰਹਿਤ ਹੈ। ਗਰੀਬਾਂ ਨਾਲ ਗੱਲ ਕਰਦਾ ਹੈਂ ਭਾਵ ਗਰੀਬਾਂ ਦੀ ਬਾਤ ਛੇਤੀ ਸੁਣਦਾ ਹੈਂ ॥ ੧੬੮ ॥

**ਅਨਝੰਝ ਗਾਤ ॥ ਅਨਰੰਜ ਬਾਤ ॥**

**ਅਨਟੁਟ ਭੰਡਾਰ ॥ ਅਨਠਟ ਅਪਾਰ ॥ ੧੬੯ ॥**

ਪ੍ਰਮੇਸਰ ਦਾ ਗਾਤ=ਸਰੀਰ ਝਗੜੇ ਰਹਿਤ ਹੈ। ਪ੍ਰਮੇਸਰ ਦੀ ਬਾਤ ਨਿਰਾਜਗੀ ਤੋਂ ਰਹਿਤ ਹੈ ਭਾਵ ਪ੍ਰਸੰਨ ਹੋ ਕੇ ਗੱਲ ਕਰਦਾ ਹੈ। ਭੰਡਾਰਾ ਮੁਕਦਾ ਨਹੀਂ ਹੈ। ਉਸ ਅਪਾਰ ਨੂੰ ਕਿਸੇ ਨੇ ਬਣਾਇਆ ਨਹੀਂ ਹੈ ॥ ੧੬੯ ॥

**ਆਡੀਠ ਧਰਮ ॥ ਅਤਿ ਢੀਠ ਕਰਮ ॥**

**ਅਨਬ੍ਰਣ ਅਨੰਤ ॥ ਦਾਤਾ ਮਹੰਤ ॥੧੭੦॥**

ਉਸ ਦਾ ਧਰਮ=ਪ੍ਰਬੰਧ ਦ੍ਰਿਸ਼ਟੀ ਨਹੀਂ ਆਉਂਦਾ ਹੈ। ਬਹੁਤ ਹੀ ਵੱਡੇ ਢੀਠ=ਨਿਡਰ ਕੰਮ ਹਨ। ਅਨੰਤ ਪ੍ਰਮੇਸਰ ਬਲ=ਕਥਨ ਤੋਂ ਅਣ=ਰਹਿਤ ਹੈ ਜਾਂ ਬਲ=ਦੁਖ ਤੋਂ ਬਿਨਾ ਹੈ। ਵੱਡਾ ਦਾਤਾ ਹੈ ॥ ੧੭੦ ॥

ਹਰਿ ਬੋਲਮਨਾ ਛੰਦ ॥ ਤ੍ਵਪ੍ਰਸਾਦਿ ॥

**ਕਰੁਣਾਲਯ ਹੈਂ ॥ ਅਰਿਘਾਲਯ ਹੈਂ॥**
**ਖਲਖੰਡਨ ਹੈਂ ॥ ਮਹਿ ਮੰਡਨ ਹੈਂ ॥ ੧੭੧ ॥**

{ ਹੇ ਮਨਾ ਪ੍ਰਮੇਸਰ ਨੂੰ ਬੋਲ ਭਾਵ ਜਪ ਇਸ ਛੰਦ ਵਿਚ ਤੇਰੀ ਕਿਰਪਾ ਨਾਲ ਤੇਰਾ ਜਸ ਆਖਦਾ ਹਾਂ। }

ਕਿਰਪਾ ਦਾ ਘਰ ਹੈਂ। ਵੈਰੀਆਂ ਨੂੰ ਮਾਰਨ ਵਾਲਾ। ਮੂਰਖਾਂ ਦੇ ਟੋਟੇ ਕਰਨ ਵਾਲਾ ਹੈਂ। ਧਰਤੀ ਭਾਵ ਦੁਨੀਆਂ ਦੇ ਮੰਡਨ=ਬਣਾਉਣ ਵਾਲਾ ਹੈਂ ਜਾਂ ਗਹਿਣਾ ਹੈਂ॥ ੧੭੧ ॥

**ਜਗਤੇਸ੍ਵਰ ਹੈਂ ॥ ਪਰਮੇਸ੍ਵਰ ਹੈਂ ॥**
**ਕਲਿ ਕਾਰਨ ਹੈਂ ॥ ਸਰਬ ਉਬਾਰਨ ਹੈਂ ॥ ੧੭੨ ॥**

ਜਗਤ ਦਾ ਮਾਲਕ ਹੈਂ। ਵੱਡਾ ਈਸ਼ਵਰ ਹੈਂ। ਸੁੰਦਰਤਾ ਦੇ ਕਰਨ ਵਾਲਾ ਹੈਂ। ਸਾਰਿਆਂ ਦੇ ਬਚਾਉਣ ਵਾਲਾ ਹੈਂ ॥ ੧੭੨ ॥

**ਧ੍ਰਿਤ ਧਾਰਨ ਹੈਂ ॥ ਜਗ ਕਾਰਨ ਹੈਂ॥**
**ਮਨ ਮਾਨਯ ਹੈਂ ॥ ਜਗ ਜਾਨਯ ਹੈਂ ॥ ੧੭੩ ॥**

ਧ੍ਰਿਤ=ਧੀਰਜ ਦੇ ਧਰਨ ਵਾਲਾ ਹੈ। ਜਗਤ ਦੇ ਕਰਨ ਵਾਲਾ ਹੈਂ। ਲੋਕਾਂ ਨੇ ਮਨ ਵਿਚ ਮੰਨਿਆ ਹੈਂ।ਸਾਰਾ ਜਗਤ ਜਾਣਦਾਹੈਜਾਂਜਾਣੀਦਾ ਹੈ॥੧੭੩।

**ਸਰਬੰਭਰ ਹੈਂ ॥ ਸਰਬੰਕਰ ਹੈਂ ॥**
**ਸਰਬ ਪਾਸਿਯ ਹੈਂ ॥ ਸਰਬ ਨਾਸਿਯ ਹੈਂ ॥ ੧੭੪ ॥**

ਸਾਰਿਆਂ ਦੇ ਭਰਣ=ਪਾਲਣ ਵਾਲਾ ਹੈਂ। ਸਾਰਿਆਂ ਦੇ ਕਰਨ ਵਾਲਾ ਹੈ। ਸਾਰਿਆਂ ਦੇ ਪਾਸ ਹੈ। ਸਾਰਿਆਂ ਨੂੰ ਨਾਸ ਕਰਦਾ ਹੈਂ ॥ ੧੭੪ ॥

**ਕਰੁਣਾ ਕਰ ਹੈਂ॥ਬਿਸ੍ਵੰਭਰ ਹੈਂ॥ਸਰਬੇਸ੍ਵਰ ਹੈਂ॥ਜਗਤੇਸ੍ਵਰ ਹੈਂ॥ ੧੭੫ ॥**

ਕਰਣਾ=ਕਿਰਪਾ ਕਰਨ ਵਾਲਾ ਜਾਂ ਆਕਰ=ਖਾਣ ਹੈਂ। ਸੰਸਾਰ ਦੇ ਭਰਨ ਵਾਲਾ ਹੈਂ। ਸਾਰਿਆਂ ਦਾ ਮਾਲਕ ਹੈਂ। ਜਗਤ ਦਾ ਈਸ਼੍ਵਰ ਹੈਂ ॥ ੧੭੫ ॥

**ਬ੍ਰਹਮੰਡਸ ਹੈਂ॥ਖਲ ਖੰਡਸ ਹੈਂ॥ਪਰ ਤੇ ਪਰ ਹੈਂ॥ਕਰੁਣਾ ਕਰ ਹੈ ॥੧੭੬॥**

ਸਾਰੇ ਬ੍ਰਹਮੰਡ ਦਾ ਆਸਰਾ ਹੈਂ। ਦੁਸ਼ਟਾਂ ਦੇ ਨਾਸ ਕਰਨ ਵਾਲਾ ਹੈਂ। ਪਰੇ ਤੋਂ ਪਰੇ ਹੈ। ਕਿਰਪਾ ਕਰਨ ਵਾਲਾ ਹੈਂ ॥ ੧੭੬ ॥

**ਅਜਪਾ ਜਪ ਹੈਂ ॥ ਅਥਪਾ ਥਪ ਹੈਂ ॥**

**ਅਕ੍ਰਿਤਾ ਕ੍ਰਿਤ ਹੈਂ ॥ ਅੰਮ੍ਰਿਤਾ ਮ੍ਰਿਤ ਹੈਂ ॥ ੧੭੭ ॥**

ਜਪਣ ਤੋਂ ਅਜਪ ਭਾਵ ਜਪਿਆ ਨਹੀਂ ਜਾਂਦਾ ਹੈਂ। ਉਤਪਤੀ ਦੇ ਥਾਪਣ ਤੋਂ ਰਹਿਤ ਹੈਂ ਕੰਮਾਂ ਤੋਂ ਅਕ੍ਰਿਤ=ਨਹੀਂ ਕੰਮ ਕਰਨ ਵਾਲਾ ਹੈਂ ਭਾਵ ਕੰਮਾਂ ਨੂੰ ਨਿਤ=ਨਹੀਂ ਕਰਦਾ ਹੈਂ। ਮਿੱਠੇ ਤੋਂ ਮਿੱਠਾ ਹੈਂ ਭਾਵ ਬਹੁਤ ਚੰਗਾ ਹੈਂ ॥੧੭੭॥

**ਅੰਮ੍ਰਿਤਾ ਮ੍ਰਿਤ ਹੈਂ ॥ ਕਰੁਣਾ ਕ੍ਰਿਤ ਹੈਂ ॥**

**ਅਕ੍ਰਿਤਾ ਕ੍ਰਿਤ ਹੈਂ ॥ ਧਰਣੀ ਧ੍ਰਿਤ ਹੈਂ ॥ ੧੭੮ ॥**

ਮੌਤ ਤੋਂ ਅਮਰ ਭਾਵ ਮੌਤ ਦਾ ਮਾਰਿਆ ਮਰਦਾ ਨਹੀਂ ਹੈਂ। ਕਿਰਪਾ ਦਾ ਕਰਨ ਵਾਲਾ ਹੈਂ। ਜੇਹੜਾ ਕੰਮ ਦੁਨੀਆਂ ਉਤੇ ਹੋਰ ਕੋਈ ਨਾ ਕਰ ਸਕਦਾ ਹੋਵੇ ਓਹ ਕਰ ਸਕਦਾ ਹੈਂ। ਧਰਤੀ ਦੇ ਧਰਨ ਵਾਲਾ ਭਾਵ ਬਣਾਉਣ ਵਾਲਾ ਹੈਂ ॥ ੧੭੮ ॥

**ਅਮਿਤੇਸ੍ਵਰਹੈਂ॥ਪ੍ਰਮੇਸ੍ਵਰਹੈਂ॥ਅਕ੍ਰਿਤਾਕ੍ਰਿਤਹੈਂ॥ਅੰਮ੍ਰਿਤਾਮ੍ਰਿਤਹੈਂ॥੧੭੯॥**

ਅੰਮ੍ਰਿਤ ਦਾ ਮਾਲਕ ਹੈਂ। ਬਹੁਤ ਵੱਡਾ ਈਸ਼ਰ ਹੈਂ। ਸਾਰਿਆਂ ਕਰਨ ਵਾਲਿਆਂ ਕੰਮਾਂ ਨੂੰ ਕਰ ਸਕਦਾ ਹੈਂ। ਦੇਵਤਿਆਂ ਨੂੰ ਮਾਰਨ ਵਾਲਾ ਹੈਂ ॥੧੭੯॥

**ਅਜਬਾ ਕ੍ਰਿਤ ਹੈਂ ॥ ਅੰਮ੍ਰਿਤਾ ਮ੍ਰਿਤ ਹੈਂ ॥**

**ਨਰ ਨਾਇਕ ਹੈਂ ॥ ਖਲ ਘਾਇਕ ਹੈਂ ॥ ੧੮੦ ॥**

ਅਸਚਰਜ ਕੰਮ ਕਰਨ ਵਾਲਾ ਹੈਂ। ਮਰਨ ਤੋਂ ਅਮਰ ਹੈਂ ਤੇ ਹੋਰਨਾਂ ਨੂੰ ਮਾਰਨ ਵਾਲਾ ਹੈਂ।ਆਦਮੀਆਂ ਦਾ ਮਾਲਕ ਹੈਂ ਦੁਸ਼ਟਾਂ ਨੂੰ ਮਾਰਨ ਵਾਲਾ ਹੈਂ।੧੮੦।

**ਬਿਸ੍ੰਭਰ ਹੈਂ ॥ ਕਰੁਣਾਲਯ ਹੈਂ ॥**

**ਨ੍ਰਿਪਨਾਇਕ ਹੈਂ ॥ ਸਰਬ ਪਾਇਕ ਹੈਂ ॥ ੧੮੧ ॥**

ਸੰਸਾਰ ਦੇ ਭਰਨ ਵਾਲਾ ਹੈਂ। ਕਿਰਪਾ ਦਾ ਘਰ ਹੈਂ। ਰਾਜਿਆਂ ਦਾ ਮਾਲਕ ਹੈਂ। ਸਾਰੇ ਤੇਰੇ ਦਾਸ ਹਨ ॥ ੧੮੧ ॥

**ਭਵਭੰਜਨਹੈਂ॥ਅਰਿਗੰਜਨਹੈਂ॥ਰਿਪੁਤਾਪਨਹੈਂ॥ਜਪਜਾਪਨਹੈਂ॥੧੮੨॥**

ਭਵ=ਜੰਮਣ ਮਰਨ ਦੇ ਨਾਸ ਕਰਨ ਵਾਲਾ ਹੈਂ। ਵੈਰੀਆਂ ਦੇ ਨਸ਼ਟ ਕਰਨ ਵਾਲਾ ਹੈਂ। ਦੁਸ਼ਮਣਾਂ ਦੇ ਤਪਾਉਣ ਵਾਲਾ ਹੈਂ। ਜਪ ਜਪਣ ਦੇ ਜੋਗ ਹੈਂ ਭਾਵ ਜੇਹੜੇ ਤੇਰਾ ਜਾਪ ਜਪਦੇ ਹਨ ਓਨਾਂ ਦਾ ਰਾਖਾ ਹੈਂ ॥ ੧੮੨ ॥

**ਅਕਲੰ ਕ੍ਰਿਤ ਹੈਂ ॥ ਸਰਬਾ ਕ੍ਰਿਤ ਹੈਂ ॥**

**ਕਰਤਾ ਕਰ ਹੈਂ ॥ ਹਰਤਾ ਹਰਿ ਹੈਂ ॥ ੧੯੩ ॥**

ਅਕਲ ਦੇ ਕਰਨ ਵਾਲਾ ਹੈਂ, ਸਾਰਿਆਂ ਨੂੰ ਕਰਦਾ ਹੈਂ । ਕਰਤਿਆਂ ਦਾ ਕਰਤਾ ਹੈਂ । ਸ਼ਿਵਜੀ ਆਦਿਕ ਮਾਰਨ ਵਾਲਿਆਂ ਦੇ ਵੀ ਮਾਰਨ ਵਾਲਾ ਹੈਂ ॥ ੧੯੩ ॥

**ਪਰਮਾਤਮ ਹੈਂ॥ਸਰਬਾਤਮਹੈਂ॥ਆਤਮਬਸਹੈਂ॥ਜਸਕੇਜਸਹੈਂ ॥੧੯੪॥**

ਵੱਡਾ ਆਤਮਾਂ ਭਾਵ ਬਹੁਤ ਸ਼ਕਤੀ ਵਾਲਾ ਹੈਂ, ਸਾਰਿਆਂ ਦਾ ਆਤਮਾ ਵੀ ਆਪ ਹੀ ਹੈਂ, ਭਗਤਾਂ ਤੇ ਆਤਮਾ ਦੇ ਵੱਸ ਹੋਇਆ ਹੈਂ । ਜਸ ਦਾ ਜਸ ਹੈਂ ਭਾਵ ਬਹੁਤ ਚੰਗੇ ਜਸ ਦੇ ਕਰਨ ਵਾਲਾ ਹੈਂ ॥ ੧੯੪ ॥

ਭੁਜੰਗ ਪ੍ਰਯਾਤ ਛੰਦ **ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ ॥**

**ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ ॥**

**ਨਮੋ ਅੰਧਕਾਰੇ ਨਮੋ ਤੇਜਤੇਜੇ॥ਨਮੋਬ੍ਰਿੰਦਬ੍ਰਿੰਦੇਨਮੋਬੀਜਬੀਜੇ॥੧੯੫॥**

ਸੂਰਜਾਂ ਦੇ ਸੂਰਜ ਭਾਵ ਸੂਰਜ ਨੂੰ ਚਾਨਣ ਕਰਨ ਵਾਲੇ, ਚੰਦ ਦੇ ਚੰਦ ਭਾਵ ਚੰਦ ਵਿਚ ਠੰਢ ਪੌਣ ਵਾਲੇ, ਰਾਜਿਆਂ ਦੇ ਰਾਜੇ ਇੰਦ੍ਰਾਂ ਦੇ ਇੰਦ੍ਰ, ਹਨੇਰ ਦੇ ਹਨੇਰ ਭਾਵ ਵੱਡੇ ਹਨੇਰੇ ਵਾਲੇ, ਤੇਜ ਦੇ ਤੇਜ ਭਾਵ ਪ੍ਰਕਾਸ਼ ਪ੍ਰਤਾਪ ਆਦਿਕਾਂ ਦੇ ਵੱਡੇ, ਬਹੁਤਿਆਂ ਦੇ ਬਹੁਤੇ ਭਾਵ ਬਹੁਤ ਬਹੁਤੇ, ਬੀਆਂ ਵਿਚ ਬੀ ਸ਼ਕਤੀ ਪੌਣ ਵਾਲੇ ਆਪ ਨੂੰ ਨਮਸਕਾਰ ਹੈ ॥ ੧੯੫ ॥

**ਨਮੋ ਰਾਜਸੰ ਤਾਮਸੰ ਸਾਂਤ ਰੂਪੇ ॥ ਨਮੋ ਪਰਮ ਤੱਤੰ ਅਤੱਤੰ ਸਰੂਪੇ ॥**

**ਨਮੋ ਜੋਗ ਜੋਗੇ ਨਮੋ ਗਯਾਨ ਗਯਾਨੇ ॥**

**ਨਮੋ ਮੰਤ੍ਰ ਮੰਤ੍ਰੇ ਨਮੋ ਧਯਾਨ ਧਯਾਨੇ ॥ ੧੯੬ ॥**

ਰਜੋ, ਤਮੋ, ਸਤੋ ਗੁਣ ਰੂਪ ਇਹ ਤਿੰਨ ਸ਼ਕਤੀਆਂ ਆਦਮੀਆਂ ਵਿਚ ਹੁੰਦੀਆਂ ਹਨ, ਪੰਜ ਤੱਤ ਤੇ ਤੱਤਾਂ ਤੋਂ ਰਹਿਤ ਰੂਪ ਵਾਲੇ, ਜੋਗੀਆਂ ਦੇ ਵੱਡੇ ਜੋਗੀ, ਗਿਆਨਾਂ ਦੇ ਵੱਡੇ ਗਿਆਨ, ਮੰਤ੍ਰਾਂ ਦੇ ਵੱਡੇ ਮੰਤ੍ਰ, ਧਿਆਨਾਂ ਦੇ ਵੱਡੇ ਧਿਆਨ ਰੂਪ ਆਪ ਨੂੰ ਨਮਸਕਾਰ ਹੈ ॥ ੧੯੬ ॥

**ਨਮੋ ਜੁੱਧ ਜੁੱਧੇ ਨਮੋ ਗਯਾਨ ਗਯਾਨੇ॥ ਨਮੋ ਭੋਜ ਭੋਜੇ ਨਮੋ ਪਾਨ ਪਾਨੇ॥**

**ਨਮੋ ਕਲਹ ਕਰਤਾ ਨਮੋ ਸਾਂਤ ਰੂਪੇ ॥**

**ਨਮੋ ਇੰਦ੍ਰ ਇੰਦ੍ਰੇ ਅਨਾਦੰ ਬਿਭੂਤੇ ॥ ੧੯੭ ॥**

ਜੁੱਧਾਂ ਵਿਚ ਜੁੱਧ ਰੂਪ, ਸਿਆਣਿਆਂ ਦੇ ਸਿਆਣੇ, ਭੋਜਨਾਂ ਦੇ ਭੋਜਨ ਭਾਵ ਬਹੁਤੇ ਖਾਣੇ, ਪਾਨ=ਆਗਿਆ ਦੇਣ ਵਾਲਿਆਂ ਵਿਚ ਵੱਡੇ ਆਗਿਆ ਦੇਣ ਵਾਲੇ, ਵੱਡੀਆਂ ੨ ਕਲਹ=ਲੜਾਈਆਂ ਦੇ ਕਰਨ ਵਾਲੇ, ਵੱਡੇ ਸ਼ਾਂਤੀ

ਰੂਪ, ਇੰਦ੍ਰਾਂ ਦੇ ਇੰਦ੍ਰ ਅਨਾਦੇ=ਅਨਾਦੀ ਸਮੇਂ ਦੇ ਉਤਪਤੀ ਤੋਂ ਰਹਿਤ। ਮਾਇਆ ਆਦਿਕ ਵੱਡੀ ਵਿਭੂਤੀ ਵਾਲੇ ਆਪ ਨੂੰ ਨਮਸਕਾਰ ਹੈ ॥ ੧੮੭ ॥

**ਕਲੰਕਾਰ ਰੂਪੇ ਅਲੰਕਾਰ ਅਲੰਕੇ॥ਨਮੋ ਆਸ ਆਸੇ ਨਮੋ ਬਾਂਕ ਬੰਕੇ॥**
**ਅਭੰਗੀ ਸਰੂਪੇ ਅਨੰਗੀ ਅਨਾਮੇ ॥**
**ਤ੍ਰਿਭੰਗੀ ਤ੍ਰਿਕਾਲੇ ਅਨੰਗੀ ਅਕਾਮੇ ॥ ੧੮੮ ॥**

ਕਲੰਕ ਦੇ ਵੈਰੀ ਗਹਿਣਿਆਂ ਦੇ ਗਹਿਣੇ ਭਾਵ ਬਹੁਤ ਸੁੰਦਰ ਰੂਪ ਵਾਲੇ, ਆਸਾ=ਲੋੜਾਂ ਵਾਲਿਆਂ ਵਿਚ ਵੱਡੀ ਲੋੜ ਵਾਲੇ, ਬਹੁਤ ਸੁੰਦ੍ਰਾਂ ਵਿਚ ਵੱਡੇ ਸੁੰਦਰ, ਨਾਸ ਰਹਿਤ ਸਰੂਪ ਵਾਲੇ, ਅੰਗਾਂ ਤੇ ਨਾਮ ਤੋਂ ਬਿਨਾਂ, ਤਿੰਨਾਂ ਲੋਕਾਂ ਤੇ ਤਿੰਨਾਂ ਸਮਿਆਂ ਵਿਚ ਨਾਸ ਰਹਿਤ, ਕਾਂਮਣਾ ਰਹਿਤ ॥ ੧੮੮ ॥

ਏਕ ਅਛਰੀ ਛੰਦ ॥ **ਅਜੈ ॥ ਅਲੈ ॥ ਅਭੈ ॥ ਅਬੈ ॥ ੧੮੯ ॥**

ਜਿੱਤਨ ਤੋਂ ਲੈ ਭਾਵ ਮਰਨ ਤੋਂ ਭੈ=ਡਰ ਤੋਂ ਰਹਿਤ ਅਬੈ=ਅਬਿਨਾਸ਼ੀ ਹੋ।੧੮੯।

**ਅਭੂਅ ॥ ਅਜੂਅ ॥ ਅਨਾਸ ॥ ਅਕਾਸ ॥ ੧੯੦ ॥**

ਭੂ=ਜੰਮਣਾਂ ਜਾਂ ਧਰਤੀ, ਜੁੜਨ ਤੋਂ ਰਹਿਤ ਹੋਂ, ਮਰਨ ਰਹਿਤ ਅਕਾਸ਼ ਵਾਂਗ ਫੈਲਿਆ ਹੈਂ ॥ ੧੯੦ ॥

**ਅਗੰਜ ॥ ਅਭੰਜ ॥ ਅਲੱਖ ॥ ਅਭੱਖ ॥ ੧੯੧ ॥**

ਅਣਗਿਣਤ, ਨਾਸ ਰਹਿਤ, ਵੇਖਣ ਤੇ ਖਾਣ ਤੋਂ ਰਹਿਤ ਹੈਂ ॥ ੧੯੧ ॥

**ਅਕਾਲ ॥ ਦਯਾਲ ॥ ਅਲੇਖ ॥ ਅਭੇਖ ॥ ੧੯੨ ॥**

ਕਾਲ ਰਹਿਤ, ਦਿਆਲੂ, ਲੇਖੇ ਤੇ ਭੇਖਾਂ ਤੋਂ ਬਿਨਾਂ ਹੈਂ ॥ ੧੯੨ ॥

**ਅਨਾਮ ॥ ਅਕਾਮ ॥ ਅਗਾਹ ॥ ਅਢਾਹ ॥ ੧੯੩ ॥**

ਨਾਮ ਬਿਨਾ, ਲੋੜ ਬਿਨਾਂ, ਬਿਅੰਤ ਢਾਹੁਣ ਤੋਂ ਬਿਨਾਂ ਹੈਂ ॥ ੧੯੩ ॥

**ਅਨਾਥੇ ॥ ਪ੍ਰਮਾਥੇ ॥ ਅਜੋਨੀ ॥ ਅਮੋਨੀ ॥ ੧੯੪ ॥**

ਤੇਰਾ ਕੋਈ ਮਾਲਕ ਨਹੀਂ ਹੈ ਜਿਨਾਂ ਦਾ ਕੋਈ ਮਾਲਕ ਨਹੀਂ ਓਨਾਂ ਦਾ ਤੂੰ ਮਾਲਕ ਹੈਂ, ਗਰੀਬਾਂ ਦੇ ਮੱਥੇ ਉਤੇ ਚੰਗੀ ਤਰਾਂ ਹਥ ਧਰਨ ਵਾਲਾ ਹੈਂ ਭਾਵ ਦੁਸਟਾਂ ਨੂੰ ਮਥਨ=ਰਿੜਕਣ, ਮਾਰਨ ਵਾਲਾ ਹੈਂ ਜੂਨੀਆਂ ਰਹਿਤ, ਚੁਪ ਕਰਨ ਵਾਲਾਂ ਜਾਂ ਬੋਲਣ ਤੋਂ ਬਿਨਾ ਹੈਂ ॥ ੧੯੪ ॥

**ਨ ਰਾਗੇ ॥ ਨ ਰੰਗੇ ॥ ਨ ਰੂਪੇ ॥ ਨ ਰੇਖੇ ॥ ੧੯੫ ॥**

ਨ ਕਿਸੇ ਨਾਲ ਰਾਗ=ਪ੍ਰੇਮ ਹੈ ਨ ਕੋਈ ਤੇਰਾ ਰੰਗ ਹੈ ਨ ਰੂਪ ਹੈ ਨ ਨਿਸ਼ਾਨ ਹੈ ॥ ੧੯੫ ॥

**ਅਕਰਮੰ ॥ ਅਭਰਮੰ ॥ ਅਗੰਜੇ ॥ ਅਲੇਖੇ ॥ ੧੯੬ ॥**

ਕੰਮ ਤੇ ਸ਼ੱਕ ਤੋਂ ਬਿਨਾਂ, ਖਜਾਨੇ ਲੇਖੇ ਰਹਿਤ ਹੈਂ ।। ੧੯੬ ।।

ਭੁਜੰਗ ਪ੍ਰਯਾਤ ਛੰਦ ।। **ਨਮਸਤੁਲ ਪ੍ਰਨਾਮੇ ਸਮਸਤੁਲ ਪ੍ਰਣਾਸੇ ॥**
**ਅਗੰਜੁਲ ਅਨਾਮੇ ਸਮਸਤੁਲ ਨਿਵਾਸੇ ॥**
**ਨ੍ਰਿਕਾਮੰ ਬਿਭੂਤੇ ਸਮਸਤੁਲ ਸਰੂਪੇ ॥**
**ਕੁਕਰਮੰ ਪ੍ਰਣਾਸੀ ਸੁਧਰਮੰ ਬਿਭੂਤੇ ॥ ੧੯੭ ॥**

ਨਾਮ ਤੋਂ ਪਰੇ ਹੈਂ, ਸਾਰਿਆਂ ਦੇ ਨਾਸ ਕਰਨ ਵਾਲਾ ਹੈਂ, ਅਣਗਿਣਤ ਤੇ ਨਾਮ ਰਹਿਤ ਹੈਂ, ਸਾਰਿਆਂ ਵਿਚ ਨਿਵਾਸ ਕਰਦਾ ਹੈਂ, ਸਾਰੀਆਂ ਲੋੜਾਂ ਤੋਂ ਬਿਨਾਂ ਪਦਾਰਥਾਂ ਦੀ ਵਿਭੂਤੀ ਤੋਂ ਰਹਿਤ ਸਾਰਿਆਂ ਸਰੂਪਾਂ ਵਾਲਾ ਹੈਂ, ਖੋਟਿਆਂ ਕਰਮਾਂ ਦੇ ਨਾਸ ਕਰਨ ਵਾਲਾ ਚੰਗੇ ਧਰਮਾਂ ਦੀ ਵਿਭੂਤੀ= ਮਾਇਆ ਵਾਲਾ ਹੈਂ ।। ੧੯੭ ।।

**ਸਦਾ ਸੱਚਿਦਾਨੰਦ ਸਤ੍ਰੰ ਪ੍ਰਣਾਸੀ ॥**
**ਕਰੀਮੁਲ ਕੁਨਿੰਦਾ ਸਮਸਤੁਲ ਨਿਵਾਸੀ ॥**
**ਅਜਾਇਬ ਬਿਭੂਤੇ ਗਜਾਇਬ ਗਨੀਮੇ ॥**
***ਹਰੀਅੰ ਕਰੀਅੰ ਕਰੀਮੁਲ ਰਹੀਮੇ ॥ ੧੯੮ ॥**

ਸਦਾ ਸੱਚਾ ਤੇ ਅਨੰਦ ਲੈਣ ਵਾਲਾ ਹੈਂ, ਵੈਰੀਆਂ ਦੇ ਨਾਸ ਕਰਨ ਵਾਲਾ ਹੈਂ, ਕਿਰਪਾ ਦੇ ਕਰਨ ਵਾਲਾ ਸਾਰਿਆਂ ਵਿਚ ਵੱਸਦਾ ਹੈਂ, ਅਸਚਰਜ ਹੈਂ, ਬਿਭੂ ਹੈ ਭਾਵ ਨਾਸ ਤੋਂ ਰਹਿਤ ਹੈਂ ਵੈਰੀਆਂ ਉਤੇ ਗਜਾਇਬ=ਗਜਬ ਕਰਨ ਵਾਲਾ ਹੈਂ, ਹਰੇ ਕਰਨ ਵਾਲਾ ਤੇ ਦਾਤਾ ਹੈਂ, ਕਿਰਪਾ ਕਰਨ ਵਾਲਾ ਤੇ ਰਹਿਮ ਕਰਨ ਵਾਲਾ ਹੈਂ ॥ ੧੯੮ ॥

**ਚੱਤ੍ਰ ਚੱਕ੍ਰ ਵਰਤੀ ਚਤੁਰ ਚਕ੍ਰ ਭੁਗਤੇ ॥**
**ਸੁਯੰਭਵ ਸੁਭੰ ਸਰਬ ਦਾ ਸਰਬ ਜੁਗਤੇ ॥**
**ਦੁਕਾਲੰ ਪ੍ਰਣਾਸੀ ਦਯਾਲੰ ਸਰੂਪੇ ॥ ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥ ੧੯੯ ।**

ਚਹੁੰਆਂ ਚੱਕਾਂ ਵਿਚ ਵਰਤਣ ਵਾਲਾ ਹੈਂ, ਚਹੁੰਆਂ ਚੱਕਾਂ ਦੇ ਭੋਗਣ ਵਾਲਾ ਹੈਂ, ਆਪੇ ਪ੍ਰਗਟ ਹੋਇਆ ੨, ਚੰਗਾ ਸਦਾ ਸਾਰਿਆਂ ਵਿਚ ਜੁੜਿਆ ਭਾਵ ਮਿਲਿਆ ਹੋਇਆ ਹੈਂ, ਦੁਕਾਲੰ=ਜੰਮਣ ਮਰਨ ਦੇ ਨਾਸ ਕਰਨ ਵਾਲਾ ਦਿਆਲੂ ਸਰੂਪ ਹੈਂ, ਦਾਸਾਂ ਦੇ ਸਦਾ ਅੰਗ ਸੰਗ ਰਹਿੰਦਾ ਹੈਂ ਤੇਰੀ ਵਿਭੂਤੀ= ਮਾਇਆ ਜਾਂ ਇੱਛਿਆ, ਗਿਆਨ ਆਦਿਕ ਨਾਸ ਤੋਂ ਰਹਿਤ ਹੈ ॥ ੧੯੯ ॥

---

*ਮੈਂ ਇਸ ਪੰਗਤੀ ਦਾ ਪਾਠ ਸ: ਕਾਨ੍ਹ ਸਿੰਘ ਤੋਂ ਬਿਨਾਂ ਬਹੁਤਿਆਂ ਨੂੰ ਅਸੁਧ ਪੜ੍ਹਦਿਆਂ ਵੇਖਿਆ ਹੈ ।

ੴ ਸਤਿਗੁਰਪ੍ਰਸਾਦਿ ॥

# ਅਕਾਲ ਉਸਤਤਿ ਸਟੀਕ

## ਉਤਾਰ ਖਾਸੇ ਦਸਖਤ ਕਾ ॥ ਪਾਤਿਸਾਹੀ ੧੦ ॥

**ਅਕਾਲ ਪੁਰਖ ਕੀ ਰਛਾ ਹਮਨੈ॥ਸਰਬ ਲੋਹ ਕੀ ਰਛਿਆ ਹਮਨੈ॥**
**ਸਰਬ ਕਾਲ ਜੀ ਦੀ ਰਛਿਆ ਹਮਨੈ ॥**
**ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ ॥**
**ਆਗੈ ਲਿਖਾਰੀ ਕੇ ਦਸਖਤ ॥ ਤ੍ਵਪ੍ਰਸਾਦਿ ॥**

{ਖਾਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਸਵੀਂ ਪਾਤਸ਼ਾਹੀ ਜੀ ਦੇ ਹੱਥਾਂ ਦਾ ਖਤ ਉਤਾਰਿਆ ਹੋਇਆ ਹੈ, ਭਾਵ ਇਹ ਜਾਪ ਸਾਹਿਬ ਤੇ ਪਹਿਲੀ ਪੌੜੀ ਗੁਰੂ ਜੀ ਨੇ ਅਪਣੀ ਹੱਥੀਂ ਲਿਖੀ ਹੈ।}

[ਅਕਾਲ ਪੁਰਖ ਦੀ ਉਸਤਤਿ ਹੈ।]

{ਅਕਾਲ ਪੁਰਖ ਨੇ ਸਾਡੀ ਰੱਖਿਆ ਕੀਤੀ ਹੈ ਜਾਂ ਆਦਮੀਆਂ ਦੀ ਰੱਖਿਆ ਛੱਡ ਕੇ ਅਸਾਂ ਅਕਾਲ ਪੁਰਖ ਦੀ ਰੱਖਿਆ ਮੰਗੀ ਹੈ ਭਾਵ ਕਿ ਸਾਡੀ ਰੱਖਿਆ ਅਕਾਲ ਪੁਰਖ ਕਰਦਾ ਹੈ। ਸਰਬ ਲੋਹ=ਲੋਹੇ ਦੀ ਰੱਖਿਆ ਅਸਾਂ ਮੰਗੀ ਹੈ ਭਾਵ ਤਲਵਾਰ ਸਾਡੀ ਰਾਖੀ ਕਰਦੀ ਹੈ, ਅਸੀਂ ਸ਼ਸਤ੍ਰਾਂ ਨੂੰ ਆਪਣਾ ਪੀਰ ਮੰਨਦੇ ਹਾਂ, ਫੇਰ ਗੁਰੂ ਜੀ ਪ੍ਰਮੇਸ਼ਰ ਅੱਗੇ ਬੇਨਤੀ ਕਰਦੇ ਹਨ ਕਿ ਸਾਰਿਆਂ ਨੂੰ ਮਾਰਨ ਵਾਲੇ ਦੀ ਸਾਨੂੰ ਰੱਖਿਆ ਹੋਵੇ। ਤਲਵਾਰ ਦੀ ਰੱਖਿਆ ਸਾਡੇ ਉਤੇ ਭਾਵ ਨਿਰਗੁਨ ਸਰਗੁਨ ਪ੍ਰਮੇਸ਼ਰ ਦੀ ਅਤੇ ਨਿਰਗੁਨ ਸਰਗੁਨ ਦੀ ਸ਼ਕਤੀ ਦੀ ਰੱਖਿਆ ਗੁਰੂ ਜੀ ਮੰਨਦੇ ਹਨ। ਗੁਰੂ ਜੀ ਅਕਾਲ ਪੁਰਖ ਤੇ ਤਲਵਾਰ ਆਦਿਕ ਸ਼ਸਤ੍ਰਾਂ ਨੂੰ ਹੀ ਆਪਣਾ ਸਹਾਈ ਮੰਨਦੇ ਹਨ ।}

{ਹੁਣ ਅੱਗੇ ਲਿਖਾਰੀ ਦੇ ਦਸਖਤ ਹਨ, ਭਾਵ ਜੇਹੜੀ ਹੁਣ ਅੱਗੇ ਲਿਖਾਈ ਆਈ ਹੈ ਇਹ ਲਿਖਾਰੀ ਦੀ ਲਿਖੀ ਹੋਈ ਹੈ, ਗੁਰੂ ਜੀ ਦਾ ਵੱਡਾ ਲਿਖਾਰੀ ਭਾਈ ਮਨੀ ਸਿੰਘ ਹੀ ਸੀ, ਸੋ ਗੁਰੂ ਜੀ ਆਪ ਬਾਣੀ ਉਚਾਰਨ ਵਾਲੇ ਹਨ ਤੇ ਭਾਈ ਮਨੀ ਸਿੰਘ ਜੀ ਲਿਖਣ ਵਾਲਾ ਹੈ।}

ਚੌਪਈ ॥

**ਪ੍ਰਣਵੋ ਆਦਿ ਏਕੰਕਾਰਾ॥ ਜਲ ਥਲ ਮਹੀਅਲਿ ਕੀਓ ਪਸਾਰਾ ॥**
**ਆਦਿ ਪੁਰਖੁ ਅਬਿਗਤ ਅਬਿਨਾਸੀ॥ਲੋਕ ਚੱਤ੍ਰ ਦਸ ਜੋਤਿ ਪ੍ਰਕਾਸੀ॥੧॥**

ਜੇਹੜਾ ਸਾਰਿਆਂ ਦਾ ਮੁੱਢ ਪ੍ਰਮੇਸ਼ਰ ਹੈ ਉਸ ਨੂੰ ਨਮਸਕਾਰ ਹੈ। ਜਿਸ ਨੇ ਜਲਾਂ ਥਲਾਂ ਧਰਤੀ ਅਕਾਸ਼ ਵਿਚ ਪਸਾਰਾ ਕੀਤਾ ਹੈ। ਓਹ ਪੁਰਖ=ਵਿਆਪਕ, ਸਾਰਿਆਂ ਦਾ ਮੁੱਢ, ਗਤੀ ਬਿਨਾਂ ਮੌਤ ਬਿਨਾਂ ਹੈ। ਚੌਦਾਂ ਲੋਕਾਂ ਵਿਚ ਜਿਸਦੀ ਜੋਤ ਦਾ ਚਾਨਣ ਹੈ ॥ ੧ ॥

**ਹਸਤਕੀਟ ਕੇ ਬੀਚ ਸਮਾਨਾ॥ ਰਾਵ ਰੰਕ ਜਿਹ ਇਕਸਰ ਜਾਨਾ ॥**
**ਅਦ੍ਵੈ ਅਲਖ ਪੁਰਖ ਅਬਿਗਾਮੀ॥ਸਭ ਘਟ ਘਟ ਕੇ ਅੰਤਰਜਾਮੀ॥੨॥**

ਹਾਥੀ ਤੋਂ ਲੈਕੇ ਕੀੜੀ ਤਕ ਸਾਰਿਆਂ ਜੀਆਂ ਵਿਚ ਸਮਾਇਆ ਹੋਇਆ ਹੈ। ਜਿਸ ਨੇ ਅਮੀਰ ਗਰੀਬ ਨੂੰ ਇਕ ਸਮਾਨ ਭਾਵ ਬਰਾਬਰ ਜਾਣਿਆ ਹੈ। ਦ੍ਵੈਤ ਰਹਿਤ, ਅਲੇਖ ਅਕਾਲ ਪੁਰਖ ਜਿਸ ਦੇ ਪਾਸ ਪਹੁੰਚਿਆ ਨਾ ਜਾਵੇ। ਸਾਰਿਆਂ ਦੇ ਸ਼ਰੀਰਾਂ ਦੇ ਅੰਦਰ ਦੀ ਜਾਨਣ ਵਾਲਾ ਹੈ ॥ ੨ ॥

**ਅਲਖ ਰੂਪ ਅਛੈ ਅਨਭੇਖਾ ॥ ਰਾਗ ਰੰਗ ਜਿਹ ਰੂਪ ਨ ਰੇਖਾ ॥**
**ਬਰਨ ਚਿਹਨ ਸਭਹੂੰ ਤੇ ਨਿਆਰਾ॥ਆਦਿ ਪੁਰਖ ਅਦ੍ਵੈ ਅਬਿਕਾਰਾ॥੩॥**

ਵੇਖਣ, ਨਾਸ ਤੇ ਭੇਖ ਤੋਂ ਬਿਨਾਂ ਹੈ। ਨਾ ਕੋਈ ਰਾਗ ਰੰਗ=ਤਮਾਸ਼ੇ ਕਰਦਾ ਹੈ ਤੇ ਜਿਸ ਦਾ ਨਿਸ਼ਾਨ ਵੀ ਕੋਈ ਨਹੀਂ ਹੈ। ਰੰਗ ਨਿਸ਼ਾਨ ਇਹਨਾਂ ਸਾਰੀਆਂ ਗੱਲਾਂ ਤੋਂ ਵਖਰਾ ਹੈ। ਸਾਰਿਆਂ ਦਾ ਮੁੱਢ ਪੂਰਨ ਪੁਰਖ ਦ੍ਵੈਤ ਰਹਿਤ ਵਿਕਾਰ ਰਹਿਤ ਹੈ ॥ ੩ ॥

**ਬਰਨ ਚਿਹਨ ਜਿਹ ਜਾਤ ਨ ਪਾਤਾ॥ਸੱਤ੍ਰ ਮਿੱਤ੍ਰ ਜਿਹ ਤਾਤ ਨ ਮਾਤਾ ॥**
**ਸਭ ਤੇ ਦੂਰਿ ਸਭਨ ਤੇ ਨੇਰਾ॥ ਜਲ ਥਲ ਮਹੀਅੱਲ ਜਾਹਿ ਬਸੇਰਾ ॥੪॥**

ਰੰਗ ਨਿਸ਼ਾਨ ਜਿਸ ਦੀ ਜਾਤੀ ਪੰਗਤੀ ਕੋਈ ਨਹੀਂ ਹੈ। ਵੈਰੀ ਮਿੱਤ੍ਰ ਜਿਸ ਦਾ ਮਾਤਾ ਪਿਤਾ ਵੀ ਕੋਈ ਨਹੀਂ ਹੈ। ਸਾਰਿਆਂ ਤੋਂ ਦੂਰ ਸਾਰਿਆਂ ਤੋਂ ਨੇੜੇ ਹੈ। ਜਿਸਦਾ ਜਲਾਂ ਥਲਾਂ ਧਰਤੀ ਅਕਾਸ਼ ਵਿਚ ਸਾਰੇ ਵਾਸਾ ਹੈ ॥ ੪ ॥

**ਅਨਹਦ ਰੂਪ ਅਨਾਹਦ ਬਾਨੀ॥ ਚਰਨ ਸਰਨ ਜਿਹ ਬਸਤ ਭਵਾਨੀ ॥**
**ਬ੍ਰਹਮਾ ਬਿਸਨ ਅੰਤੁ ਨਹੀ ਪਾਯੋ॥ ਨੇਤ ਨੇਤ ਮੁਖ ਚਾਰ ਬਤਾਯੋ ॥ ੫ ॥**

ਲਗਾਤਾਰ ਜਿਸਦਾ ਰੂਪ ਤੇ ਬਾਣੀ ਹੈ ਭਾਵ ਜਿਸ ਦੀ ਸ਼ਕਲ ਸਦਾ ਹੈ ਤੇ ਬੋਲ ਵੀ ਸਦਾ ਹੈ ਜਾਂ ਉਸ ਦੇ ਰੂਪ ਤੇ ਬਾਣੀ ਦੀ ਕੋਈ ਹੱਦ ਨਹੀਂ ਹੈ

ਭਾਵ ਸਰੀਰ ਤੇ ਅੰਗਾਂ ਦੀ ਹੱਦ ਤੋਂ ਬਾਹਰ ਹੈ ਤੇ ਬੋਲ ਆਦਿਕ ਵੀ ਬਾਹਰ ਹਨ । ਮਾਇਆ ਚਰਨਾਂ ਦੀ ਸ਼ਰਨ ਵਿਚ ਵੱਸਦੀ ਹੈ । ਜਿਸ ਦਾ ਅੰਤ ਬਹਮਾ ਬਿਸ਼ਨ ਨੇ ਨਹੀਂ ਪਾਇਆ ਹੈ । ਬ੍ਰਹਮਾਂ ਨੇ ਚਹੁੰ ਮੂੰਹਾਂ ਦੁਆਰਾ ਭਾਵ ਵੇਦਾਂ ਨਾਲ ਬਿਅੰਤ ੨ ਦੱਸਿਆ ਹੈ ॥ ੫ ॥

**ਕੋਟਿ ਇੰਦ੍ਰ ਉਪਇੰਦ੍ਰ ਬਨਾਏ ॥ ਬ੍ਰਹਮਾ ਰੁਦ੍ਰ ਉਪਾਇ ਖਪਾਏ ॥**
**ਲੋਕ ਚੱਤ੍ਰ ਦਸ ਖੇਲ ਰਚਾਯੋ॥ਬਹੁਰ ਆਪ ਹੀ ਬੀਚ ਮਿਲਾਯੋ ॥ ੬ ॥**

ਜਿਸ ਨੇ ਕਰੋੜਾਂ ਇੰਦ੍ਰ ਤੇ ਬਾਵਣ ਰਾਜੇ ਆਦਿਕ ਬਣਾਏ ਹਨ। ਜਿਸ ਨੇ ਕਈ ਬ੍ਰਹਮਾ ਸ਼ਿਵਜੀ ਪੈਦਾ ਕਰਕੇ ਨਾਸ ਕੀਤੇ ਹਨ । ਚੌਦਾਂ ਲੋਕਾਂ ਦਾ ਖੇਲ ਬਣਾਇਆ ਹੈ । ਫੇਰ ਓੜਕ ਨੂੰ ਸਾਰਾ ਖੇਲ ਅਪਣੇ ਵਿਚ ਮਿਲਾ ਲਿਆ ਹੈ ਜਾਂ ਮਿਲਾ ਲੈਂਦਾ ਹੈ ॥ ੬ ॥

**ਦਾਨਵ ਦੇਵ ਫਨਿੰਦ ਅਪਾਰਾ ॥ ਗੰਧ੍ਰਬ ਜੱਛ ਰਚੈ ਸੁਭ ਚਾਰਾ ॥**
**ਭੂਤ ਭਵਿੱਖ ਭਵਾਨ ਕਹਾਨੀ॥ਘਟ ਘਟ ਕੇ ਪਟ ਪਟ ਕੀ ਜਾਨੀ॥੭॥**

ਦੈਂਤ ਦੇਵਤੇ ਵੱਡੇ ਸੱਪ ਬਹੁਤ ਬਣਾਏ ਹਨ । ਗੰਧਰਬ ਜੱਛ ਦੇਵਤਿਆਂ ਦੇ ਵੱਡੇ ਰਾਗੀ ਤੇ ਹੋਰ ਬਹੁਤ ਚੰਗੇ ਤਮਾਸ਼ੇ ਬਣਾਏ ਹਨ । ਪਿਛੇ, ਅੱਗੇ ਤੇ ਵਰਤਮਾਨ ਸਮੇਂ ਦੀਆਂ ਅਸਚਰਜ ਕਹਾਣੀਆਂ ਹਨ ਭਾਵ ਤਿੰਨਾਂ ਸਮਿਆਂ ਦੀਆਂ ਕਹਾਣੀਆਂ ਦਾ ਅੰਤ ਨਹੀਂ ਹੈ ਜੋ ਜੋ ਹੋਈਆਂ ਹਨ ਓਹ ਸਾਰਿਆਂ ਜੀਆਂ ਦੇ ਅੰਦਰ ਦੀਆਂ ਸਾਰੀਆਂ ਗੱਲਾਂ ਦਾ ਜਾਣੀ ਜਾਣ ਹੈ ਭਾਵ ਅਗਲੀਆਂ ਪਿਛਲੀਆਂ ਜੀਆਂ ਦੀਆਂ ਸਾਰੀਆਂ ਕਹਾਣੀਆਂ ਜਾਣਦਾ ਹੈ ॥ ੭ ॥

**ਤਾਤ ਮਾਤ ਜਿਹ ਜਾਤ ਨ ਪਾਤਾ ॥ ਏਕ ਰੰਗ ਕਾਹੂ ਨਹੀ ਰਾਤਾ ॥**
**ਸਰਬ ਜੋਤ ਕੇ ਬੀਚ ਸਮਾਨਾ॥ਸਬਹੂੰ ਸਰਬ ਠੌਰ ਪਹਿਚਾਨਾ॥੮॥**

ਜਿਸ ਦਾ ਮਾਤਾ ਪਿਤਾ ਜਾਤ ਪਾਤ ਨਹੀਂ ਹੈ। ਕਿਸੇ ਖਾਸ ਇਕ ਰੰਗ ਵਿਚ ਨਹੀਂ ਰੱਤਾ ਰਹਿੰਦਾ ਜਾਂ ਰੱਤਾ ਹੋਇਆ ਹੈ। ਸਾਰੀਆਂ ਸ਼ਕਤੀਆਂ ਦੇ ਵਿਚ ਸਮਾਇਆ ਹੋਇਆ ਹੈ।ਸਾਰਿਆਂ ਜੀਆਂ ਨੇ ਸਾਰੀਆਂ ਥਾਵਾਂ ਵਿਚ ਜਾਣਿਆ ਹੈ।੮।

**ਕਾਲ ਰਹਤ ਅਨਕਾਲ ਸਰੂਪ॥ਅਲਖ ਪੁਰਖ ਅਬਿਗਤ ਅਵਧੂਤ॥**
**ਜਾਤਿ ਪਾਤਿ ਜਿਹ ਚਿਹਨ ਨ ਬਰਨਾ॥ਅਬਗਤ ਦੇਵ ਅਛੈ ਅਨਭਰਮਾ॥੯॥**

ਮਰਨ ਤੇ ਸਮੇਂ ਰਹਿਤ ਜਿਸਦਾ ਸਰੂਪ ਹੈ। ਜਿਸ ਦਾ ਵੇਖਣ ਤੇ ਗਤੀ ਰਹਿਤ ਸ਼ੁਧ ਰੂਪ ਹੈ। ਜਾਤੀ ਪੰਗਤੀ ਜਿਸ ਦਾ ਕੋਈ ਨਿਸ਼ਾਨ ਰੰਗ ਨਹੀਂ ਹੈ। ਗਤੀ ਬਿਨਾਂ ਪ੍ਰਕਾਸ਼ਕ ਨ ਨਾਸ ਹੋਣ ਵਾਲਾ ਭਰਮ ਰਹਿਤ ਹੈ ॥ ੯ ॥

**ਸਭ ਕੋ ਕਾਲ ਸਭਨ ਕੋ ਕਰਤਾ ॥ ਰੋਗ ਸੋਗ ਦੋਖਨ ਕੋ ਹਰਤਾ ॥**

**ਏਕ ਚਿੱਤ ਜਿਹ ਇਕ ਛਿਨ ਧਿਆਯੋ ॥**
**ਕਾਲ ਫਾਸ ਕੇ ਬੀਚ ਨ ਆਯੋ ॥੧੦॥**

ਸਾਰਿਆਂ ਨੂੰ ਮਾਰਨ ਵਾਲਾ ਸਾਰਿਆਂ ਦੇ ਬਣਾਉਣ ਵਾਲਾ ਹੈ। ਰੋਗ ਸੋਗ ਦੋਖਾਂ ਦੇ ਨਾਸ ਕਰਨ ਵਾਲਾ ਹੈ। ਜਿਸ ਨੇ ਇਕ ਚਿੱਤ ਹੋਕੇ ਇਕ ਛਿਨ ਵੀ ਧਿਆਇਆ ਹੈ। ਉਹ ਆਦਮੀ ਕਾਲ ਦੀ ਫਾਹੀ ਵਿਚ ਨਹੀਂ ਆਇਆ।੧੦।

ਤ੍ਵਪ੍ਰਸਾਦਿ ॥ ਕਬਿਤ ॥

**ਕਤਹੂੰ ਸੁਚੇਤ ਹ੍ਵੈਕੈ ਚੇਤਨਾ ਕੋ ਚਾਰ ਕੀਓ ਕਤਹੂੰ ਅਚਿੱਤ ਹ੍ਵੈਕੈ ਸੋਵਤ ਅਚੇਤ ਹੋ ॥ ਕਤਹੂੰ ਭਿਖਾਰੀ ਹ੍ਵੈਕੈ ਮਾਂਗਤ ਫਿਰਤ ਭੀਖ ਕਹੂੰ ਮਹਾਦਾਨ ਹ੍ਵੈਕੈ ਮਾਂਗਯੋ ਧਨ ਦੇਤ ਹੋ॥ ਕਹੂੰ ਮਹਾਰਾਜਨ ਕੋ ਦੀਜਤ ਅਨੰਤ ਦਾਨ ਕਹੂੰ ਮਹਾਂਰਾਜਨ ਤੇ ਛੀਨ ਛਿਤ ਲੇਤ ਹੋ ॥ ਕਹੂੰ ਬੇਦਰੀਤ ਕਹੂੰ ਤਾਸਯੋਂ ਬਿਪਰੀਤ ਕਹੂੰ ਤ੍ਰਿਗੁਨ ਅਤੀਤ ਕਹੂੰ ਸਰਗੁਨ ਸਮੇਤ ਹੋ ॥ ੧ ॥ ੧੧ ॥**

{ ਕਬਿਤ=ਅੱਖਰਾਂ ਦਾ ਛੰਦ ਹੁੰਦਾ ਹੈ ਭਾਵ ਇਸ ਛੰਦ ਵਿਚ ਅੱਖਰਾਂ ਦੀ ਗਿਣਤੀ ਹੁੰਦੀ ਹੈ, ਇਕ ਕਬਿੱਤ ਵਿਚ ੩੧ ਅੱਖਰ ਹੁੰਦੇ ਹਨ ਤੇ ਇਕ ਵਿਚ ੩੨ ਅੱਖਰ ਹੁੰਦੇ ਹਨ ਦੋਹਾਂ ਦਾ ਨਾਮ ਘਨਾਛਰੀ ਮਨਹਰ ਹੈ। }

[ਹੇ ਅਕਾਲ ਪੁਰਖ ਤੇਰੀ ਕਿਰਪਾ ਨਾਲ ਇਹਨਾਂ ਕਬਿੱਤਾਂ ਨੂੰ ਉਚਾਰਦਾ ਹਾਂ।]

ਪ੍ਰਮੇਸ਼ਰ ਕਿਤੇ ਤਾਂ ਬਹੁਤ ਸੁਚੇਤ ਹੋਕੇ ਭਾਵ ਬਹੁਤ ਹੀ ਧਿਆਨ ਨਾਲ ਚੇਤਨਤਾ ਨੂੰ ਸੁੰਦਰ ਕਰਦਾ ਹੈ ਭਾਵ ਬਹੁਤ ਚੰਗੇ ਕੰਮ ਕਰਦਾ ਹੈ ਅਤੇ ਕਿਤੇ ਬੇਫਿਕਰ ਹੋਕੇ ਬਹੁਤ ਬਿਸੁਰਤ ਸੁੱਤਾ ਰਹਿੰਦਾ ਹੈ। ਕਿਤੇ ਮੰਗਤਾ ਹੋਕੇ ਭਿੱਖਿਆ ਮੰਗਦਾ ਫਿਰਦਾ ਹੈ, ਕਿਤੇ ਵੱਡਾ ਦਾਨੀ ਹੋਕੇ ਮੰਗਿਆ ਧਨ ਦਿੰਦਾ ਹੈ ਭਾਵ ਜੋ ਵੀ ਕੁਛ ਕੋਈ ਮੰਗਦਾ ਹੈ ਓਹ ਉਸ ਨੂੰ ਦੇ ਦੇਂਦਾ ਹੈ। ਕਿਤੇ ਵੱਡਿਆਂ ਰਾਜਿਆਂ ਨੂੰ ਵੱਡਾ ਦਾਨ ਦੇਂਦਾ ਹੈ ਕਿਤੇ ਵੱਡਿਆਂ ਰਾਜਿਆਂ ਤੋਂ ਜ਼ਮੀਨ ਖੋਹ ਲੈਂਦਾ ਹੈ। ਕਿਤੇ ਵੇਦਾਂ ਦੀ ਰੀਤ ਕਰਦਾ ਹੈ ਕਿਤੇ ਵੇਦਾਂ ਤੋਂ ਉਲਟ ਚਲਦਾ ਹੈ, ਭਾਵ ਕਿਤੇ ਪੜ੍ਹਿਆਂ ਲਿਖਿਆਂ ਵਾਲੇ ਕੰਮ ਕਰਦਾ ਹੈ ਕਿਤੇ ਮੂਰਖਾਂ ਵਾਲੇ ਕੰਮ ਕਰਦਾ ਹੈ, (ਪ੍ਰਮੇਸ਼ਰ ਮੂਰਖਾਂ ਦੇ ਵਿਚ ਵੀ ਆਪ ਹੀ ਹੈ) ਕਿਤੇ ਰਜੋ ਤਮੋ ਸਤੋ ਤਿੰਨਾਂ ਗੁਣਾਂ ਤੋਂ ਵੱਖਰਾ ਭਾਵ ਤਿਆਗੀ ਹੈ ਤੇ ਕਿਤੇ ਦੇਵਤਿਆਂ ਵਾਲੇ ਸ਼ਾਂਤੀ ਗੁਣਾਂ ਵਾਲਾ ਹੈ ਭਾਵ ਬਹੁਤ ਚੰਗਾ ਹੈ, ਇਸ ਕਬਿੱਤ ਵਿਚ ਸਰਬ ਰੂਪ ਕਰਕੇ ਪ੍ਰਮੇਸ਼ਰ ਨੂੰ ਵਰਣਨ ਕੀਤਾ ਹੈ ॥ ੧ ॥ ੧੧ ॥

**ਕਹੂੰ ਜੱਛ ਗੰਧ੍ਰਬ ਉਰਗ ਕਹੂੰ ਬਿਦਿਆ ਧਰ ਕਹੂੰ ਭਏ ਕਿੰਨਰ ਪਿਸਾਚਕਹੂੰ ਪ੍ਰੇਤ ਹੋਕਹੂੰ ਹ੍ਵੈਕੈ ਹਿੰਦੂਆ ਗਾਇਤ੍ਰੀਕੋ ਗੁਪਤ ਜਪਿਯੋ ਕਹੂੰ ਹ੍ਵੈਕੈ ਤੁਰਕਾ ਪੁਕਾਰੇ ਬਾਂਗ ਦੇਤ ਹੋ॥ ਕਹੂੰ ਕੋਕ ਕਾਬ ਹ੍ਵੈ ਪੁਰਾਨ ਕੋ ਪੜਤ ਮਤ ਕਤਹੂੰ ਕੁਰਾਨ ਕੋ ਨਿਦਾਨ ਜਾਨ ਲੇਤ ਹੋ॥ ਕਹੂੰ ਬੇਦ ਰੀਤ ਕਹੂੰ ਤਾਸਜੋਂ ਬਿਪਰੀਤ ਕਹੂੰ ਤ੍ਰਿਗੁਨ ਅਤੀਤ ਕਹੂੰ ਸਰਗੁਨ ਸਮੇਤ ਹੋ॥ ੨॥ ੧੨॥**

ਕਿਤੇ ਦੇਵਤਿਆਂ ਦੇ ਵੱਡੇ ਛੋਟੇ ਰਾਗੀ ਕਿਤੇ ਉਰਗ=ਸੱਪ, ਕਿਤੇ ਵਿਦਯਾਵਾਨ ਕਿਤੇ ਦੇਵਤਿਆਂ ਦੇ ਕਿੰਨਰ=ਗਵੱਯੇ ਤੇ ਕਿਤੇ ਭੂਤ ਪ੍ਰੇਤ ਹੋ। ਕਿਤੇ ਹਿੰਦੂ ਹੋਕੇ ਗਾਇਤ੍ਰੀ ਨੂੰ ਚੁਪ ਕਰਕੇ ਜਪਦੇ ਹੋ ਕਿਤੇ ਮੁਸਲਮਾਨ ਹੋਕੇ ਉੱਚੀ ਜ਼ੋਰ ਦੀ ਅਵਾਜ ਨਾਲ ਬਾਂਗ ਦੇਂਦੇ ਹੋ, ਕਿਤੇ ਕੋਕ ਸ਼ਾਸਤ੍ਰ ਦੀ ਕਾਮ ਵਿਦਯਾ ਦਾ ਵਿਚਾਰ ਕਰਦੇ ਹੋ ਕਿਤੇ ਪੁਰਾਣਾਂ ਦੇ ਮੱਤ ਨੂੰ ਪੜ੍ਹਦੇ ਹੋ, ਕਿਤੇ ਕੁਰਾਨ ਦੇ ਓੜਕ ਨੂੰ ਜਾਣ ਲੈਂਦੇ ਹੋ ਭਾਵ ਬਹੁਤ ਚੰਗੀਤਰਾਂ ਕੁਰਾਨ ਪੜ੍ਹਦੇ ਹੋ। ਅੰਤ ਦੀ ਪੰਗਤੀ ਦਾ ਅਰਥ ਹੋ ਚੁਕਾ ਹੈ ॥ ੨ ॥ ੧੨ ॥

**ਕਹੂੰ ਦੇਵਤਾਨ ਕੇ ਦਿਵਾਨ ਮੈ ਬਿਰਾਜਮਾਨ ਕਹੂੰ ਦਾਨਵਾਨ ਕੋ ਗੁਮਾਨ ਮਤਿ ਦੇਤ ਹੋ॥ ਕਹੂੰ ਇੰਦ੍ਰ ਰਾਜਾ ਕੋ ਮਿਲਤ ਇੰਦ੍ਰ ਪਦਵੀ ਸੀ ਕਹੂੰ ਇੰਦ੍ਰ ਪਦਵੀ ਛਪਾਇ ਛੀਨ ਲੇਤ ਹੋ॥ ਕਤਹੂੰ ਬਿਚਾਰ ਅਬਿਚਾਰ ਕੋ ਬਿਚਾਰਤ ਹੋ ਕਹੂੰ ਨਿਜ ਨਾਰ ਪਰ ਨਾਰ ਕੇ ਨਿਕੇਤ ਹੋ॥ ਕਹੂੰ ਬੇਦ ਰੀਤ ਕਹੂੰ ਤਾਸਜੋਂ ਬਿਪਰੀਤ ਕਹੂੰ ਤ੍ਰਿਗੁਨ ਅਤੀਤ ਕਹੂੰ ਸਰਗੁਨ ਸਮੇਤ ਹੋ॥ ੩॥ ੧੩॥** 

ਕਿਤੇ ਦੇਵਤਿਆਂ ਦੇ ਦੀਵਾਨ ਵਿਚ ਬੈਠੇ ਹੋਏ ਹੋ, ਕਿਤੇ ਦੈਂਤਾਂ ਨੂੰ ਹੰਕਾਰ ਵਾਲੀ ਅਕਲ ਦੇਂਦੇ ਹੋ। ਕਿਤੇ ਇੰਦ੍ਰ ਰਾਜੇ ਨੂੰ ਇੰਦ੍ਰ ਪਦਵੀ ਮਿਲਦੀ ਹੈ ਭਾਵ ਰਾਜ ਦੇਂਦੇ ਹੋ, ਕਿਤੇ ਉਸ ਤੋਂ ਇੰਦ੍ਰ ਪਦਵੀ ਲੁਕਾਕੇ ਖੋਹ ਲੈਂਦੇ ਹੋ। ਕਿਤੇ ਚੰਗੀ ਵਿਚਾਰ ਕਿਤੇ ਭੈੜੀ ਵਿਚਾਰ ਵਿਚਾਰਦੇ ਹੋ, ਕਿਤੇ ਆਪਣੀ ਇਸਤ੍ਰੀ ਵਾਲੇ ਹੋ, ਕਿਤੇ ਪਰ ਇਸਤ੍ਰੀ ਦੇ ਘਰ ਜਾਣ ਵਾਲੇ ਹੋ ॥ ੩ ॥ ੧੩ ॥

**ਕਹੂੰ ਸਸਤ੍ਰ ਧਾਰੀ ਕਹੂੰ ਬਿਦਿਆ ਕੇ ਬਿਚਾਰੀ ਕਹੂੰ ਮਾਰਤ ਅਹਾਰੀ ਕਹੂੰ ਨਾਰ ਕੇ ਨਕੇਤ ਹੋ॥ ਕਹੂੰ ਦੇਵਬਾਨੀ ਕਹੂੰ ਸਾਰਦਾ ਭਵਾਨੀ ਕਹੂੰ ਮੰਗਲਾ ਮ੍ਰਿੜਾਨੀ ਕਹੂੰ ਸਯਾਮ ਕਹੂੰ ਸੇਤ ਹੋ॥ ਕਹੂੰ ਧਰਮ ਧਾਮੀ**

**ਕਹੂੰ ਸਰਬ ਠੌਰ ਗਾਮੀ ਕਹੂੰ ਜਤੀ ਕਹੂੰ ਕਾਮੀ ਕਹੂੰ ਦੇਤ ਕਹੂੰ ਲੇਤ ਹੋ ॥ ਕਹੂੰ ਬੇਦ ਰੀਤ ਕਹੂੰ ਤਾਸਿਓਂ ਬਿਪਰੀਤ ਕਹੂੰ ਤ੍ਰਿਗੁਨ ਅਤੀਤ ਕਹੂੰ ਸਰਗੁਨ ਸਮੇਤ ਹੋ ॥ ੪ ॥ ੧੪ ॥**

ਕਿਤੇ ਸ਼ਸਤ੍ਰਧਾਰੀ ਸੂਰਮੇ ਹੋ, ਕਿਤੇ ਵਿਦਯਾ ਦੇ ਵਿਚਾਰਨ ਵਾਲੇ ਹੋ, ਕਿਤੇ ਮਾਰਤ=ਪੌਣ ਦੇ ਅਹਾਰੀ=ਖਾਣ ਵਾਲੇ ਭਾਵ ਵੱਡੇ ਸੰਤ ਹੋ, ਕਿਤੇ ਨਾਰ= ਪਾਣੀ ਦੇ ਨਿਕੇਤ=ਘਰ ਵਾਲੇ ਹੋ ਭਾਵ ਪਾਣੀ ਵਿਚ ਖੜ੍ਹਕੇ ਤਪ ਕਰਦੇ ਹੋ। ਕਿਤੇ ਸੰਸਕ੍ਰਿਤ ਪੜ੍ਹਦੇ ਹੋ ਕਿਤੇ ਸੁਰਸ੍ਵਤੀ ਦੇਵੀ ਹੋ ਕਿਤੇ ਮੰਗਲਾ ਦੇਵੀ ਹੋ ਕਿਤੇ ਮ੍ਰਿੜਾਨੀ=ਮੁਰਦਿਆਂ ਉਤੇ ਸਵਾਰੀ ਕਰਨ ਵਾਲੀ ਦੇਵੀ ਹੋ ਕਿਤੇ ਕਾਲੇ ਰੰਗ ਤੇ ਚਿੱਟੇ ਰੰਗ ਵਾਲੇ ਹੋ। ਕਿਤੇ ਧਰਮ ਦੇ ਘਰ ਕਿਤੇ ਹਰ ਥਾਂ ਪੁਜਣ ਵਾਲੇ ਕਿਤੇ ਜਤੀ ਕਿਤੇ ਕਾਮੀ ਕਿਤੇ ਦੇਂਦੇ ਕਿਤੇ ਲੈਂਦੇ ਹੋ ॥ ੪ ॥ ੧੪ ॥

**ਕਹੂੰ ਜਟਾ ਧਾਰੀ ਕਹੂੰ ਕੰਠੀ ਧਰੇ ਬ੍ਰਹਮਚਾਰੀ ਕਹੂੰ ਜੋਗ ਸਾਧੀ ਕਹੂੰ ਸਾਧਨਾ ਕਰਤ ਹੋ ॥ ਕਹੂੰ ਕਾਨ ਫਾਰੇ ਕਹੂੰ ਡੰਡੀ ਹ੍ਵੈ ਪਧਾਰੇ ਕਹੂੰ ਫੂਕ ਫੂਕ ਪਾਵਨ ਕੋ ਪ੍ਰਿਥੀ ਪੈ ਧਰਤ ਹੋ॥ਕਤਹੂੰ ਸਿਪਾਹੀ ਹ੍ਵੈਕੈ ਸਾਧਤ ਸਿਲਾਹਨ ਕੌ ਕਹੂੰ ਛੱਤ੍ਰੀ ਹ੍ਵੈਕੈ ਅਰ ਮਾਰਤ ਮਰਤ ਹੋ ॥ ਕਹੂੰ ਭੂਮ ਭਾਰ ਕੋ ਉਤਾਰਤ ਹੋ ਮਹਾਰਾਜ ਕਹੂੰ ਭਵ ਭੂਤਨ ਕੀ ਭਾਵਨਾ ਭਰਤ ਹੋ ॥ ੫ ॥ ੧੫ ॥**

ਕਿਤੇ ਜਟਾਂ ਧਰਨ ਵਾਲੇ ਕਿਤੇ ਕੰਠੀ ਮਾਲਾ ਧਰਨ ਵਾਲੇ ਬ੍ਰਹਮਚਾਰੀ ਕਿਤੇ ਜੋਗ ਸਾਧਨ ਵਾਲੇ ਭਾਵ ਬਹੁਤ ਔਖਾ ਜੋਗ ਕਰਨ ਵਾਲੇ, ਕਿਤੇ ਸੌਖਿਆਂ ਸਾਧਨਾਂ ਭਾਵ ਸੁਖੱਲਾ ਭਜਨ ਕਰਨ ਵਾਲੇ ਹੋ । ਕਿਤੇ ਕੰਨ ਪਾਟੇ ਹੋਕੇ ਫਿਰਦੇ ਕਿਤੇ ਡੰਡਾ ਲੈਕੇ ਤੁਰਦੇ ਹੋ ਭਾਵ ਡੰਡਧਾਰੀ ਵੀ ਇਕ ਭੇਖ ਹੈ, ਕਿਤੇ ਫੂਕਾਂ ਮਾਰ ਮਾਰ ਕੇ (ਸਰੇਵੜੇ ਹੋਕੇ) ਧਰਤੀ ਉਤੇ ਪਾਵਨਾ=ਪੈਰਾਂ ਨੂੰ ਧਰਦੇ ਹੋ। ਕਿਤੇ ਸੂਰਮੇ ਹੋਕੇ ਹਥਿਆਰਾਂ ਨੂੰ ਬਹੁਤ ਚੰਗੇ ਬਣਾਉਂਦੇ ਹੋ, ਕਿਤੇ ਛੱਤ੍ਰੀ ਹੋਕੇ ਵੈਰੀਆਂ ਨੂੰ ਮਾਰਦੇ ਹੋ ਤੇ ਮਰਦੇ ਹੋ। ਹੇ ਮਹਾਰਾਜ ਕਿਤੇ ਧਰਤੀ ਦਾ ਭਾਰ ਉਤਾਰਦੇ ਹੋ ਕਿਤੇ ਸੰਸਾਰ ਦੇ ਜੀਆਂ ਦੀਆਂ ਲੋੜਾਂ ਪੂਰੀਆਂ ਕਰਦੇ ਹੋ ॥੫॥੧੫॥

**ਕਹੂੰ ਗੀਤ ਨਾਦ ਕੇ ਨਿਦਾਨ ਕੋ ਬਤਾਵਤ ਹੋ ਕਹੂੰ ਨ੍ਰਿਤਕਾਰੀ ਚਿਤ੍ਰਕਾਰੀ ਕੇ ਨਿਧਾਨ ਹੋ॥ ਕਤਹੂੰ ਪਯੂਖ ਹੋਇਕੈ ਪੀਵਤ ਪਿਵਾ- ਵਤ ਹੋ ਕਤਹੂੰ ਮਯੂਖ ਊਖ ਕਹੂੰ ਮਦ ਪਾਨ ਹੋ ॥ ਕਹੂੰ ਮਹਾਸੂਰ ਹ੍ਵੈਕੈ ਮਾਰਤ ਮਵਾਸਨ ਕੋ ਕਹੂੰ ਮਹਾਦੇਵ ਦੇਵਤਾਨ ਕੇ ਸਮਾਨ ਹੋ॥**

**ਕਹੂੰ ਮਹਾਦੀਨ ਕਹੂੰ ਦ੍ਰਬਕੇ ਅਧੀਨ ਕਹੂੰ ਬਿਦਿਆ ਮੈ ਪ੍ਰਬੀਨ ਕਹੂੰ ਭੂਮ ਕਹੂੰ ਭਾਨ ਹੋ॥ ੬ ॥ ੧੬ ॥**

ਕਿਤੇ ਰਾਗ ਦੇ ਅਵਾਜ਼ਾਂ ਭਾਵ ਤਾਨਾਂ ਦੇ ਓੜਕ ਨੂੰ ਦੱਸਦੇ ਹੋ ਭਾਵ ਚੰਗਾ ਰਾਗ ਜਾਣਦੇ ਹੋ ਕਿਤੇ ਨਚਣ ਵਾਲਿਆਂ ਤੇ ਮੂਰਤਾਂ ਬਣਾਉਣ ਵਾਲਿਆਂ ਦੇ ਖਜ਼ਾਨੇ ਹੋ ਭਾਵ ਬਹੁਤ ਅਕਲ ਵਾਲੇ ਹੋ । ਕਿਤੇ ਪਯੂਖ=ਅੰਮ੍ਰਿਤ ਹੋਕੇ ਆਪ ਪੀਂਦੇ ਤੇ ਹੋਰਨਾਂ ਨੂੰ ਪਿਆਉਂਦੇ ਹੋ (ਦੇਵਤਿਆਂ ਤੇ ਦੈਂਤਾਂ ਦੀ ਸਮੁੰਦਰ ਰਿੜਕਣ ਵਾਲੀ ਸਾਖੀ ਸੂਚਨ ਹੈ) ਕਿਤੇ ਊਖ=ਗੰਨੇ ਦਾ ਮਿੱਠਾ ਰਸ ਤੇ ਕਿਤੇ ਸ਼ਰਾਬ ਦੇ ਪੀਣ ਵਾਲੇ ਹੋ। ਕਿਤੇ ਵੱਡੇ ਸੂਰਮੇ ਹੋਕੇ ਮਵਾਸਨ=ਆਕੀਆਂ ਨੂੰ ਮਾਰਦੇ ਹੋ ਕਿਤੇ ਵੱਡੇ ਦੇਵਤਿਆਂ ਦੇ ਦੇਵਤਿਆਂ ਬਰਾਬਰ ਹੋ । ਕਿਤੇ ਵੱਡੇ ਗਰੀਬ ਕਿਤੇ ਧਨ ਦੇ ਵੱਸ (ਸੂਮ ਜਾਂ ਧਨੀ) ਹੋ ਕਿਤੇ ਵਿਦਯਾ ਵਿਚ ਸਿਆਣੇ ਕਿਤੇ ਧਰਤੀ ਕਿਤੇ ਸੂਰਜ ਹੋ ॥ ੬ ॥ ੧੬ ॥

**ਕਹੂੰ ਅਕਲੰਕ ਕਹੂੰ ਮਾਰਤ ਮਯੰਕ ਕਹੂੰ ਪੂਰਨ ਪ੍ਰਜੰਕ ਕਹੂੰ ਸੁੱਧਤਾ ਕੀ ਸਾਰ ਹੋ॥ ਕਹੂੰ ਦੇਵ ਧਰਮ ਕਹੂੰ ਸਾਧਨਾ ਕੇ ਹਰਮ ਕਹੂੰ ਕੁਤਸਤਕੁਕਰਮ ਕਹੂੰ ਧਰਮ ਕੇ ਪ੍ਰਕਾਰ ਹੋ ॥ ਕਹੂੰ ਪੌਨਹਾਰੀ ਕਹੂੰ ਬਿਦਿਆ ਕੇ ਬਿਚਾਰੀ ਕਹੂੰ ਜੋਗੀ ਜਤੀ ਬ੍ਰਹਮਚਾਰੀ ਨਰ ਕਹੂੰ ਨਾਰ ਹੋ ॥ ਕਹੂੰ ਛਤ੍ਰਧਾਰੀ ਕਹੂੰ ਛਾਲਾ ਧਰੇ ਛੈਲਭਾਰੀ ਕਹੂੰ ਛਕਵਾਰੀ ਕਹੂੰ ਛਲਕੇ ਪ੍ਰਕਾਰ ਹੋ॥ ੭ ॥ ੧੭ ॥**

ਕਿਤੇ ਕਲੰਕ ਬਿਨਾਂ ਕਿਤੇ ਮਾਰਤ=ਪੌਣ, ਕਿਤੇ ਮਯੰਕ=ਚੰਦ, ਕਿਤੇ ਪ੍ਰਯੰਕ=ਮੰਜਾ ਸੌਣ ਵਾਲਾ, ਕਿਤੇ ਬਹੁਤ ਸਾਫ ਰੂਪ ਭਾਵ ਸਫਾਈ ਦੀ ਸਾਰ ਲੈਣ ਵਾਲੇ ਜਾਂ ਸਵਾਈ ਦਾ ਨਿਚੋੜ ਬਹੁਤ ਸਵਾਈ, ਜਾਂ ਕਿਤੇ ਚੰਦ੍ਰਮਾਂ ਨੂੰ ਮਾਰਨ ਵਾਲੇ ਰਿਖੀ ਹੋ ਤੇ ਕਿਤੇ ਪੂਰੇ ਮੰਜੇ ਉਤੇ ਸੌਣ ਵਾਲੇ ਇੰਦ੍ਰ ਹੋ ਤੇ ਕਿਤੇ ਬਹੁਤ ਸਾਫ ਨਿਰਮਲ ਮਨ ਵਾਲੇ ਭਗਤ ਰੂਪ ਹੋ । ਕਿਤੇ ਦੇਵਤਿਆਂ ਦੇ ਧਰਮ=ਸੁਭਾਉ ਹੋ ਕਿਤੇ ਸਾਧਨਾ ਦੇ ਹਰਮ=ਘਰ ਹੋ, ਭਾਵ ਬਹੁਤ ਚੰਗੇ ਸਾਧਨ ਕਰਦੇ ਹੋ, ਕਿਤੇ ਕੁਤਸਤ=ਖੋਟੇ ਕੁਕਰਮ ਕਰਦੇ ਹੋ ਜਾਂ ਕਾਲੇ ਪਾਪ, ਕਿਤੇ ਧਰਮ ਦੇ ਪ੍ਰਕਾਰ ਵਰਗੇ ਹੋ ਭਾਵ ਬਹੁਤ ਚੰਗਾ ਧਰਮ ਕਰਨ ਵਾਲੇ ਹੋ। ਕਿਤੇ ਪੌਣ ਖਾਣ ਵਾਲੇ ਕਿਤੇ ਵਿਦਿਆ ਵਿਚਾਰਨ ਵਾਲੇ ਹੋ, ਕਿਤੇ ਜੋਗੀ ਜਤੀ ਬ੍ਰਹਮਚਾਰੀ ਕਿਤੇ ਆਦਮੀ ਕਿਤੇ ਇਸਤ੍ਰੀ ਰੂਪ ਹੋ । ਕਿਤੇ ਸੂਰਮੇ, ਕਿਤੇ ਹਰਨ ਦੀ ਖੱਲ ਧਰਨ ਵਾਲੇ ਸੰਤ ਕਿਤੇ ਬਹੁਤ ਹੀ ਛੈਲ= ਸੁੰਦਰ ਰੂਪ ਧਰਨ ਵਾਲੇ ਕਿਤੇ ਛਕ ਵਾਰੀ=ਬੜੇ ਪ੍ਰਸੰਨ ਹੋਇ ਹੋਇ ਕਿਤੇ ਛਲ ਦੇ ਪ੍ਰਕਾਰ=ਤਰੀਕਿਆਂ ਵਾਲੇ ਹੋ ॥ ੭ ॥ ੧੭ ॥

**ਕਹੂੰ ਗੀਤ ਕੇ ਗਵੱਯਾਕ ਹੂੰ ਬੇਨ ਕੇ ਬਜੱਯਾ ਕਹੂੰ ਨ੍ਰਿਤ ਕੇ ਨਚੱਯਾ ਕਹੂੰ ਨਰ ਕੋ ਅਕਾਰ ਹੋ ॥ ਕਹੂੰ ਬੇਦ ਬਾਨੀ ਕਹੂੰ ਕੋਕ ਕੀ ਕਹਾਨੀ ਕਹੂੰ ਰਾਜਾ ਕਹੂੰ ਰਾਨੀ ਕਹੂੰ ਨਾਰ ਕੇ ਪ੍ਰਕਾਰ ਹੋ॥ਕਹੂੰ ਬੇਨ ਕੇ ਬਜੱਯਾ ਕਹੂੰ ਧੇਨ ਕੇ ਚਰੱਯਾ ਕਹੂੰ ਲਾਖਨ* ਲਵੱਯਾ ਕਹੂੰ ਸੁੰਦਰ ਕੁਮਾਰ ਹੋ॥ ਸੁੱਧਤਾ ਕੀ ਸਾਨ ਹੋ ਕਿ ਸੰਤਨ ਕੇ ਪ੍ਰਾਨ ਹੋ ਕਿ ਦਾਤਾ ਮਹਾਦਾਨ ਹੋ ਨ੍ਰਿਦੋਖੀ ਨਿਰੰਕਾਰ ਹੋ ॥ ੮ ॥ ੧੮ ॥**

ਕਿਤੇ ਗੀਤ ਗੌਣ ਵਾਲੇ ਕਿਤੇ ਬੰਸਰੀ ਜਾਂ ਬੀਨ ਵਾਜਾ ਵਜਾਉਣ ਵਾਲੇ ਕਿਤੇ ਨਿਰਤਕਾਰੀ ਦੇ ਨੱਚਣ ਵਾਲੇ ਕਿਤੇ ਆਦਮੀ ਦਾ ਸਰੂਪ ਬਣੇ ਹੋਇ ਹੋ। ਕਿਤੇ ਵੇਦ ਦੀ ਬਾਣੀ ਭਾਵ ਵਿਦਿਆ ਦੀ ਗੱਲ ਕਿਤੇ ਕੋਕ ਦੀ ਕਹਾਣੀ ਭਾਵ ਵਿਕਾਰਾਂ ਦੀਆਂ ਸਾਖੀਆਂ ਕਿਤੇ ਰਾਜਾ ਕਿਤੇ ਰਾਨੀ ਕਿਤੇ ਇਸਤ੍ਰੀ ਦੀ ਸ਼ਕਲ ਬਣੇ ਹੋਏ ਹੋ। ਕਿਤੇ ਬੰਸਰੀ ਵਜਾਉਣ ਵਾਲੇ ਕਿਤੇ ਗਊਆਂ ਚੁਗਾਉਣ ਵਾਲੇ ਕਿਤੇ ਲਾਖਨ=ਮੱਖਣ ਲੈਣ ਵਾਲੇ ਕਿਤੇ ਸੁੰਦਰ ਕੁਮਾਰ ਹੋ। ਕਿਤੇ ਪਵਿਤ੍ਰ ਦੀ ਸ਼ਾਨ=ਸੋਭਾ ਹੋ ਕਿਤੇ ਸੰਤਾਂ ਦੇ ਪ੍ਰਾਣ ਹੋ, ਕਿਤੇ ਵੱਡੇ ਦਾਤੇ ਦਾਨ ਦੇਣ ਵਾਲੇ ਕਿਤੇ ਦੋਖ ਬਿਨਾਂ ਸ਼ਕਲ ਬਿਨਾਂ ਹੋ ॥ ੮ ॥ ੧੮ ॥ *ਲਾਖਨ=ਕਲੰਕ।

**ਨਿਰਜੁਰ ਨਿਰੂਪ ਹੋ ਕਿ ਸੁੰਦਰ ਸਰੂਪ ਹੋ ਕਿ ਭੂਪਨ ਕੇ ਭੂਪ ਹੋ ਕਿ ਦਾਤਾ ਮਹਾਦਾਨ ਹੋ ॥ ਪ੍ਰਾਨ ਕੇ ਬਚੱਯਾ ਦੂਧ ਪੂਤ ਕੇ ਦਿਵੱਯਾ ਰੋਗ ਸੋਗ ਕੇ ਮਿਟੱਯਾ ਕਿਧੌ ਮਾਨੀ ਮਹਾਮਾਨ ਹੋ ॥ ਬਿਦਿਆ ਕੈ ਬਿਚਾਰ ਹੋ ਕਿ ਅਦ੍ਵੈ ਅਵਤਾਰ ਹੋ ਕਿ ਸਿੱਧਤਾ ਕੀ ਸੂਰਤਿ ਕਿ ਸੁੱਧਤਾ ਕੀ ਸਾਨ ਹੋ ॥ ਜੋਬਨ ਕੇ ਜਾਲ ਹੋ ਕਿ ਕਾਲ ਹੂੰ ਕੇ ਕਾਲ ਹੋ ਕਿ ਸੱਤ੍ਰਨ ਕੇ ਸੂਲ ਹੋ ਕਿ ਮਿੱਤ੍ਰਨ ਕੇ ਪ੍ਰਾਨ ਹੋ ॥ ੯ ॥ ੧੯ ॥**

ਕਿਤੇ ਕਿਸੇ ਵਿਚ ਨ ਜੁੜਨ ਵਾਲੇ ਬਿਨਾ ਸ਼ਕਲ ਤੋਂ ਹੋ, ਕਿਤੇ ਸੁੰਦਰ ਰੂਪ ਵਾਲੇ ਕਿਤੇ ਰਾਜਿਆਂ ਦੇ ਰਾਜੇ ਕਿਤੇ ਮਹਾਂ ਦਾਨੀ ਦਾਨ ਦੇਣ ਵਾਲੇ ਹੋ। ਪ੍ਰਾਣ ਬਚਾਉਣ ਵਾਲੇ, ਦੁਧ ਪੁਤ੍ਰ ਦੇਣ ਵਾਲੇ ਰੋਗ ਸੋਗ ਦੂਰ ਕਰਨ ਵਾਲੇ ਕਿਤੇ ਵੱਡੇ ਹੰਕਾਰ ਵਾਲੇ ਜਾਂ ਆਦਰ ਵਾਲੇ ਬੜੇ ਮਾਨੀ ਹੋ। ਵਿਦਿਆ ਦੇ ਵਿਚਾਰਨ ਵਾਲੇ ਹੋ ਦ੍ਵੈਤ ਤੇ ਵਿਕਾਰਾਂ ਤੋਂ ਬਿਨਾਂ ਹੋ, ਜਾਂ ਸਿੱਧਤਾ ਦੀ ਸੂਰਤੀ ਭਾਵ ਮੂਰਤੀ ਹੋ ਭਾਵ ਬਹੁਤ ਚੰਗੀ ਸਿੱਧੀ ਵਾਲੇ ਜਾਂ ਪਵਿੱਤ੍ਰਤਾ ਦੀ ਸਾਨ=ਸੋਭਾ ਹੋ ਜਾਂ ਸਾਨ=ਪੱਥਰ ਲੋਹਾ ਤੇਜ ਕਰਨ ਵਾਲਾ ਭਾਵ ਬਹੁਤ ਪਵਿਤ੍ਰ ਤੋਂ ਪਵਿੱਤ੍ਰ ਹੋ। ਜੋਬਨ ਦਾ ਜਾਲ=ਅੱਠ ਹੋ ਭਾਵ ਬਹੁਤ ਸੁੰਦਰ ਰੂਪ ਵਾਲੇ ਹੋ, ਕਾਲ ਦੇ ਮਾਰਨ

ਵਾਲੇ ਹੋ,ਵੈਰੀਆਂ ਨੂੰ ਦੁਖ ਦੇਣ ਵਾਲੇ ਹੋ,ਆਪਣੇ ਮਿੱਤ੍ਰਾਂ ਸੰਤਾਂ ਦੇ ਪ੍ਰਾਣ ਹੋ।੯।੧੯।

**ਕਹੂੰ ਬ੍ਰਹਮ ਬਾਦ ਕਹੂੰ ਬਿਦਿਆ ਕੋ ਬਿਖਾਦ ਕਹੂੰ ਨਾਦ ਕੋ ਨ ਨਾਦ ਕਹੂੰ ਪੂਰਨ ਭਗਤ ਹੋ॥ ਕਹੂੰ ਬੇਦ ਰੀਤ ਕਹੂੰ ਬਿਦਿਆ ਕੀ ਪ੍ਰਤੀਤ ਕਹੂੰ ਨੀਤ ਔ ਅਨੀਤ ਕਹੂੰ ਜ੍ਵਾਲਾ ਸੀ ਜਗਤ ਹੋ॥ ਪੂਰਨ ਪ੍ਰਤਾਪ ਕਹੂੰ ਇਕਾਂਤੀ ਕੋ ਜਾਪ ਕਹੂੰ ਤਾਪ ਕੋ ਅਤਾਪ ਕਹੂੰ ਜੋਗ ਤੇ ਡਿਗਤ ਹੋ॥ ਕਹੂੰ ਬਰਦੇਤ ਕਹੂੰ ਛਲ ਸਿਉ ਛਿਨਾਇ ਲੇਤ ਸਰਬ ਕਾਲ ਸਰਬ ਠੌਰ ਏਕ ਸੇ ਲਗਤ ਹੋ ॥ ੧੦ ॥ ੨੦ ॥**

ਕਿਤੇ ਚੰਗੀ ਚਰਚਾ ਕਿਤੇ ਵਿਦ੍ਯਾ ਦਾ ਝਗੜਾ ਭਾਵ ਕਿਤੇ ਸੋਹਣੀ ਵਿਚਾਰ ਤੇ ਕਿਤੇ ਝਗੜਾ ਕਰਨ ਵਾਲੇ ਹੋ ਕਿਤੇ ਅਵਾਜ ਦੇ ਅਵਾਜ ਰੂਪ ਹੋ ਭਾਵ ਚੰਗਾ ਸ਼ਬਦ ਬੋਲਣ ਵਾਲੇ ਹੋ, ਕਿਤੇ ਪੂਰੇ ਭਗਤ ਹੋ । ਕਿਤੇ ਵੇਦਾਂ ਦੀ ਰੀਤੀ ਭਾਵ ਸਿਆਣੀ ਮਰਯਾਦਾ ਕਿਤੇ ਵਿਦ੍ਯਾ ਦੀ ਪ੍ਰਤੀਤੀ ਭਾਵ ਵਿਦ੍ਯਾ ਨੂੰ ਚੰਗੀ ਕਰਕੇ ਮੰਨਣਾ, ਕਿਤੇ ਰਾਜਨੀਤੀ ਕਿਤੇ ਨ ਰਾਜਨੀਤੀ ਕਿਤੇ ਜਗਤ ਨੂੰ ਅੱਗ ਵਾਂਗ ਸਾੜਨ ਵਾਲੇ ਹੋ। ਕਿਤੇ ਪੂਰੇ ਪ੍ਰਤਾਪ ਵਾਲੇ ਹੋ ਕਿਤੇ ਵੱਖਰੇ ਬੈਠਕੇ ਜਾਪ ਕਰਨ ਵਾਲੇ ਹੋ, ਕਿਤੇ ਤਪੀ ਕਿਤੇ ਨ ਤਪੀ ਕਿਤੇ ਜੋਗ ਤੋਂ ਡਿੱਗ ਪੈਂਦੇ ਹੋ ਕਿਤੇ ਵਰ ਦੇਣ ਵਾਲੇ ਕਿਤੇ ਛਲ ਨਾਲ ਧਨ ਆਦਿਕ ਖੋਹ ਲੈਣ ਵਾਲੇ ਸਾਰਿਆਂ ਸਮਿਆਂ ਵਿਚ ਸਾਰੀਆਂ ਥਾਵਾਂ ਵਿਚ ਇਕੋ ਜਿਹੇ ਲੱਗ ਰਹੇ ਭਾਵ ਮਿਲ ਰਹੇ ਹੋ ॥ ੧੦ ॥ ੨੦ ॥

ਤ੍ਵਪ੍ਰਸਾਦਿ ॥ ਸ੍ਵੈਯੇ ॥

**ਸ੍ਰਾਵਗ ਸੁੱਧ ਸਮੂਹ ਸਿਧਾਨਕੇ ਦੇਖਿ ਫਿਰਿਓ ਘਰ ਜੋਗ ਜਤੀਕੇ॥**
**ਸੂਰ ਸੁਰਾਰਦਨ ਸੁੱਧ ਸੁਧਾਦਿਕ ਸੰਤ ਸਮੂਹ ਅਨੇਕ ਮਤੀਕੇ॥**
**ਸਾਰੇ ਹੀ ਦੇਸ ਕੋ ਦੇਖਿ ਰਹਿਯੋ ਮਤ ਕੋਊ ਨ ਦੇਖੀਅਤ ਪ੍ਰਾਨਪਤੀ ਕੇ॥**
**ਸ੍ਰੀਭਗਵਾਨ ਕੀ ਭਾਇਕ੍ਰਿਪਾਹੂੰਤੇਏਕਰਤੀਬਿਨਏਕਰਤੀਕੇ॥੧॥੨੧ ॥**

ਭੀਮ ਚੰਦ ਕਹਿਲੂਰ ਦਾ ਰਾਜਾ ਬੜੇ ਖੋਟੇ ਸੁਭਾਵ ਵਾਲਾ ਸੀ, ਗੁਰੂ ਜੀ ਨੇ ਇਹਨਾਂ ਸਵੱਯਾਂ ਵਿਚ ਉਸਨੂੰ ਉਪਦੇਸ਼ ਦਿੱਤਾ ਹੈ। ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਜੇ ਗੁਰੂ ਜੀ ਚਾਹੁੰਦੇ ਤਾਂ ਇਸ ਨੂੰ ਸਿਖ ਬਣਾ ਲੈਂਦੇ, ਪਰ ਮਲੇਛ ਰਾਜ ਦਾ ਨਾਸ ਇਸ ਦੁਆਰਾ ਕਰਾਉਣਾ ਕਰਨਾ ਸੀ, ਇਸ ਲਈ ਇਸਦੀ ਬੁੱਧੀ ਭੁਆਈ ਰੱਖੀ ਜੋ ਇਹ ਉਪਦੇਸ਼ ਸੁਣਦਾ ਵੀ ਗੁਰੂ ਦਾ ਸਿਖ ਨਾ ਬਣ ਸਕਿਆ, ਜਦ ਸ਼ੇਰ

ਆਦਿਕ ਜਨੌਰ ਗੁਰੂ ਜੀ ਦੇ ਅੱਗੇ ਨਿਉਂ ਜਾਂਦੇ ਸੀ ਤਾਂ ਇਹ ਵਿਚਾਰਾ ਕੀ ਸੀ ਜੋ ਗੁਰੂ ਜੀ ਦਾ ਸਿਖ ਨਾ ਬਣ ਜਾਂਦਾ। ਸੋ ਆਪ ਹੀ ਗੁਰੂ ਜੀ ਨੇ ਇਸ ਨੂੰ ਬੇਮੁਖ ਰੱਖਿਆ ਹੈ, ਏਸ ਦੁਆਰਾ ਔਰੰਗਜ਼ੇਬ ਵਰਗੇ ਬਾਦਸ਼ਾਹ ਨੂੰ ਹੱਥ ਦਿਖਾਏ ਜਦੋਂ ਕੋਈ ਜੰਗ ਹੋਣ ਵਾਲਾ ਹੁੰਦਾ ਸੀ,ਓਸ ਵੇਲੇਗੁਰੂ ਤੇ ਗੁਰੂ ਦੇ ਸਿਖਾਂ ਨੂੰ ਚਾ ਚੜ੍ਹ ਜਾਂਦਾ ਸੀ।ਜਾਂ ਅਸਾਮ ਦੇ ਰਾਜੇ ਨੂੰ ਉਪਦਸ਼ ਹੈ।

ਸ੍ਰਾਵਗ=ਸਰੇਵੜੇ । ਸੁੱਧ=ਪਵਿੱਤ੍ਰ । ਸਿਧਾਨ=ਸਿਧ । ਸੂਰ=ਸੂਰਮੇਂ । ਸੁਰਾਰਦਨ=ਸੁਰ ਅਰਦਨ ਭਾਵ ਦੇਵਤਿਆਂ ਦੇ ਵੈਰੀ, ਦੈਂਤ। ਸੁਧਾਦਿਕ=ਅੰਮ੍ਰਿਤ ਆਦਿਕ । ਪ੍ਰਾਨਪਤੀ=ਪ੍ਰਮੇਸ਼ਰ । ਭਾਇ=ਪ੍ਰੇਮ। ਰਤੀ=ਪ੍ਰੀਤੀ। ਰਤੀ=ਕੱਚੀ ਭਾਵ ਭੱਜੀ ਹੋਈ ਕੌਡੀ।

ਜੈਨੀ, ਪਵਿੱਤ੍ਰ, ਸਿੱਧੀਆਂ ਵਾਲੇ ਜੋਗੀਆਂ ਜਤੀਆਂ ਦੇ ਘਰਾਂ ਭਾਵ ਬਹੁਤ ਭੇਖਾਂ ਨੂੰ ਵੇਖਦਾ ਫਿਰਿਆ। ਸੂਰਮੇਂ, ਦੇਵਤਿਆਂ ਦੇ ਵੈਰੀ ਦੈਂਤ, ਪਵਿੱਤ੍ਰ ਰਹਿਣ ਵਾਲੇ ਭਾਵ ਕਰਮ ਕਾਂਡੀ, ਅੰਮ੍ਰਿਤ ਆਦਿਕ ਪੀਣ ਵਾਲੇ ਦੇਵਤੇ, ਅਨੇਕਾਂ ਮੱਤਾਂ ਦੇ ਸਾਰੇ ਸਾਧੂ। ਇਨ੍ਹਾਂ ਤੋਂ ਲੈਕੇ ਹੋਰ ਸਾਰਿਆਂ ਹੀ ਦੇਸਾਂ ਦੇ ਮਤਾਂ ਨੂੰ ਵੇਖਦਾ ਫਿਰਿਆ ਭਾਵ ਬਹੁਤ ਖੋਜ ਕੀਤੀ, ਪਰ ਪ੍ਰਮੇਸ਼ਰ ਦੇ ਮੰਨਣ ਵਾਲਾ ਕੋਈ ਮਤ ਨਾ ਵੇਖਿਆ। ਇਕ ਪ੍ਰਮੇਸ਼ਰ ਦੇ ਪ੍ਰੇਮ ਤੇ ਪ੍ਰੀਤੀ ਬਿਨਾਂ ਇਹ ਸਾਰੇ ਭੱਜੀ ਕੌਡੀ ਦੇ ਬਰਾਬਰ ਹਨ ਭਾਵ ਨਿਕੰਮੇ ਹਨ ॥ ੧ ॥ ੨੧ ॥

**ਮਾਤੇ ਮਤੰਗ ਜਰੇ ਜਰ ਸੰਗਿ ਅਨੂਪ ਉਤੰਗ ਸੁਰੰਗ ਸਵਾਰੇ॥**
**ਕੋਟ ਤੁਰੰਗ ਕੁਰੰਗ ਸੇ ਕੂਦਤ ਪੌਨ ਕੇ ਗੌਨ ਕੋ ਜਾਤ ਨਿਵਾਰੇ॥**
**ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ॥**
**ਏਤੇ ਭਏ ਤੋ ਕਹਾ ਭਏ ਭੂਪਤ ਅੰਤ ਕੋ ਨਾਗੇ ਹੀ ਪਾਇ ਪਧਾਰੇ॥੨॥੨੨॥**

[ਓੜਕ ਨੂੰ ਸਾਰੇ ਪਦਾਰਥ ਛੱਡਕੇ ਨੰਗੇ ਪੈਰੀਂ ਜਾਣਾ ਹੈ।]

ਮਾਤੇ=ਮਸਤ। ਮਤੰਗ=ਹਾਥੀ । ਜਰੇ=ਜੜੇ ਹੋਏ । ਜਰ=ਜਰੀ ਸੁੰਦਰ ਕਪੜਾ ਜਾਂ ਸੋਨਾ। ਉਤੰਗ=ਉਚੇ। ਤੁਰੰਗ=ਘੋੜੇ। ਕੁਰੰਗ=ਹਰਨ। ਗੌਨ=ਚਾਲ, ਜਾਣਾ । ਭੁਜਾਨ=ਬਾਹਾਂ । ਭੂਪ=ਰਾਜੇ । ਪਧਾਰੇ=ਚਲੇ ਗਏ ।

ਮਸਤ ਹਾਥੀ ਜਿਨਾਂ ਦੇ ਹੌਦੇ ਸੋਨੇ ਆਦਕਾਂ ਨਾਲ ਜੜੇ ਹੋਏ ਹਨ ਜੋ ਬਹੁਤ ਉੱਚੇ ਚੰਗੇ ਰੰਗ ਨਾਲ ਸਵਾਰੇ ਹੋਏ ਹਨ । ਕਰੋੜਾਂ ਘੋੜੇ ਜੋ ਹਰਨ ਵਾਂਗ ਟੱਪਦੇ ਹਨ ਤੇ ਪੌਣ ਦੀ ਚਾਲ ਨੂੰ ਪਿੱਛੇ ਛੱਡ ਜਾਂਦੇ ਹਨ ਭਾਵ ਹਵਾ ਨਾਲੋਂ ਬਹੁਤਾ ਚੱਲਦੇ ਹਨ। ਬੜੀਆਂ ਵੱਡੀਆਂ ਬਾਹਾਂ ਵਾਲੇ ਰਾਜੇ ਜੋ ਬਹੁਤ ਚੰਗੀ ਰੀਤੀ ਵਾਲੇ ਹਨ ਇਤਨੇ ਰਾਜੇ ਓਨਾਂ ਅੱਗੇ ਸਿਰ ਨਿਵਾਉਂਦੇ ਹਨ ਜੋ ਵਿਚਾਰੇ ਨਹੀਂ ਜਾਂਦੇ। ਇਤਨੇ ਵੱਡੇ ਰਾਜੇ ਹੋਏ ਤਾਂ ਕੀ ਹੋਇਆ ਜੋ ਓੜਕ ਨੂੰ

ਓਹ ਨੰਗੇ ਪੈਰੀਂ ਚਲੇ ਗਏ ॥ ੨ ॥ ੨੨ ॥

**ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ ॥**
**ਗੁੰਜਤ ਗੂੜ ਗਜਾਨ ਕੇ ਸੁੰਦਰ ਹਿੰਸਤ ਹੀ ਹਯਰਾਜ ਹਜਾਰੇ ॥**
**ਭੂਤ ਭਵਿੱਖ ਭਵਾਨ ਕੇ ਭੂਪਤ ਕੌਨ ਗਨੈ ਨਹੀ ਜਾਤ ਬਿਚਾਰੇ ॥**
**ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤਕੋ ਅੰਤਕੇ ਧਾਮ ਸਿਧਾਰੇ ॥ ੩ ॥ ੨੩ ॥**

[ਭਾਵੇਂ ਬਹੁਤ ਵੱਡਾ ਹੋਵੇ ਪਰ ਭਜਨ ਬਿਨਾਂ ਜਮਾਂ ਦੇ ਵੱਸ ਪਵੇਗਾ]

{ ਮ੍ਰਿਦੰਗ=ਜੋੜੀ ਵਰਗਾ ਵਾਜਾ । ਗੁੰਜਿਤ=ਗੂੰਜਦੇ ਭਾਵ ਚੰਗੀ ਅਵਾਜ ਨਾਲ ਬੋਲਦੇ । ਗੂੜ=ਬਹੁਤ ਜਾਂ ਸੁੰਦਰ । ਗਜਾਨ=ਹਾਥੀ । ਹਿੰਸਤ=ਹਿਣਕਦੇ । ਹੈ ਰਾਜ=ਵੱਡੇ ਘੋੜੇ । ਭੂਤ=ਪਿਛੇ ਦਾ ਗੁਜਰਿਆ ਹੋਇਆ ਸਮਾਂ । ਭਵਿੱਖ=ਅਗੇ ਦਾ ਸਮਾਂ । ਭਵਾਨ=ਹੁਣ ਦਾ ਸਮਾਂ । ਧਾਮ=ਘਰ ਸਿਧਾਰੇ=ਚਲੇ ਗਏ । }

ਸਾਰਿਆਂ ਦੇਸਾਂ ਤੇ ਦਸਾਂ ਦਿਸ਼ਾਂ ਨੂੰ ਜਿੱਤਦਾ ਫਿਰਿਆ ਨਾਲ ਢੋਲ ਮ੍ਰਿਦੰਗ ਨਗਾਰੇ ਵੱਜਦੇ ਹਨ। ਜਿਨਾਂ ਦੇ ਬਹੁਤ ਸਾਰੇ ਸੁੰਦਰ ਹਾਥੀ ਚੰਗੀਆਂ ਅਵਾਜਾਂ ਨਾਲ ਗੂੰਜਦੇ ਹਨ ਭਾਵ ਚੰਗਾ ਬੋਲਦੇ ਹਨ ਤੇ ਹਜ਼ਾਰਾਂ ਚੰਗੇ ਵੱਡੇ ਘੋੜੇ ਹਿਣਕਦੇ ਹਨ। ਜੋ ਤਿੰਨਾਂ ਸਮਿਆਂ ਵਿਚ ਰਾਜੇ ਹੋਇ ਹਨ ਓਨਾਂ ਨੂੰ ਕੌਣ ਗਿਣ ਸਕੇ ਸਾਥੋਂ ਜਾਂ ਕਿਸੇ ਤੋਂ ਓਹ ਰਾਜੇ ਵਿਚਾਰੇ ਨਹੀਂ ਜਾਂਦੇ ਹਨ। ਲੱਛਮੀ ਦੇ ਮਾਲਕ ਸ੍ਰੀ ਪ੍ਰਮੇਸ਼ਰ ਨੂੰ ਯਾਦ ਕੀਤਿਆਂ ਬਿਨਾਂ ਓੜਕ ਨੂੰ ਜਮ ਦੇ ਘਰ ਚਲੇ ਗਏ ॥ ੩ ॥ ੨੩ ॥

**ਤੀਰਥ ਨਾਨ ਦਇਆ ਦਮਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ ॥**
**ਬੇਦ ਪੁਰਾਨ ਕਤੇਬ ਕੁਰਾਨ ਜਿਮੀਨ ਜਮਾਨ ਸਬਾਨ ਕੇ ਪੇਖੈ ॥**
**ਪੌਨ ਅਹਾਰ ਜਤੀ ਜਤ ਧਾਰ ਸਬੈ ਸੁ ਬਿਚਾਰ ਹਜਾਰਕ ਦੇਖੈ ॥**
**ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੈ ॥੪॥੨੪॥**

[ ਪ੍ਰਮੇਸਰ ਦੇ ਭਜਨ ਬਿਨਾਂ ਸਾਰੇ ਸਾਧਨ ਬਿਅਰਥ ਹਨ ।]

{ ਨਾਨ=ਇਸ਼ਨਾਨ । ਦਮ=ਇੰਦ੍ਰੀਆਂ ਨੂੰ ਰੋਕਣਾ । ਸੰਜਮ=ਨੇਮ ਵਿਚ ਰਹਿਣਾ । ਬਿਸੇਖੈ=ਬਹੁਤ । ਜਮਾਨ=ਸਮਾਂ । ਸਬਾਨ=ਸਾਰੇ । ਪੇਖੈ=ਦੇਖੇ । ਅਹਾਰ=ਖਾਣਾ । ਰਤੀ=ਪ੍ਰੀਤੀ । }

ਤੀਰਥਾਂ ਦਾ ਇਸ਼ਨਾਨ ਕਰਨਾ, ਜੀਆਂ ਉਤੇ ਦਯਾ ਕਰਨੀ, ਮਨ ਦਾ

ਆਦਿਕ ਜਨੌਰ ਗੁਰੂ ਜੀ ਦੇ ਅੱਗੇ ਨਿਉਂ ਜਾਂਦੇ ਸੀ ਤਾਂ ਇਹ ਵਿਚਾਰਾ ਕੀ ਸੀ ਜੋ ਗੁਰੂ ਜੀ ਦਾ ਸਿਖ ਨਾ ਬਣ ਜਾਂਦਾ। ਸੋ ਆਪ ਹੀ ਗੁਰੂ ਜੀ ਨੇ ਇਸ ਨੂੰ ਬੇਮੁਖ ਰੱਖਿਆ ਹੈ, ਏਸ ਦੁਆਰਾ ਔਰੰਗਜ਼ੇਬ ਵਰਗੇ ਬਾਦਸ਼ਾਹ ਨੂੰ ਹੱਥ ਦਿਖਾਏ ਜਦੋਂ ਕੋਈ ਜੰਗ ਹੋਣ ਵਾਲਾ ਹੁੰਦਾ ਸੀ,ਓਸ ਵੇਲੇਗੁਰੂ ਤੇ ਗੁਰੂ ਦੇ ਸਿਖਾਂ ਨੂੰ ਚਾ ਚੜ੍ਹ ਜਾਂਦਾ ਸੀ।।ਜਾਂ ਅਸਾਮ ਦੇ ਰਾਜੇ ਨੂੰ ਉਪਦੇਸ਼ ਹੈ।

ਸ੍ਰਾਵਗ=ਸਰੇਵੜੇ । ਸੁੱਧ=ਪਵਿੱਤ੍ਰ । ਸਿਧਾਨ=ਸਿਧ । ਸੂਰ= ਸੂਰਮੇਂ । ਸੁਰਾਰਦਨ=ਸੁਰ ਅਰਦਨ ਭਾਵ ਦੇਵਤਿਆਂ ਦੇ ਵੈਰੀ, ਦੈਂਤ। ਸੁਧਾਦਿਕ=ਅੰਮ੍ਰਿਤ ਆਦਿਕ । ਪ੍ਰਾਨਪਤੀ=ਪ੍ਰਮੇਸ਼ਰ । ਭਾਇ=ਪ੍ਰੇਮ। ਰਤੀ=ਪ੍ਰੀਤੀ। ਰਤੀ=ਕੱਚੀ ਭਾਵ ਭੱਜੀ ਹੋਈ ਕੌਡੀ।

ਜੈਨੀ, ਪਵਿੱਤ੍ਰ, ਸਿੱਧੀਆਂ ਵਾਲੇ ਜੋਗੀਆਂ ਜਤੀਆਂ ਦੇ ਘਰਾਂ ਭਾਵ ਬਹੁਤ ਭੇਖਾਂ ਨੂੰ ਵੇਖਦਾ ਫਿਰਿਆ । ਸੂਰਮੇਂ, ਦੇਵਤਿਆਂ ਦੇ ਵੈਰੀ ਦੈਂਤ, ਪਵਿੱਤ੍ਰ ਰਹਿਣ ਵਾਲੇ ਭਾਵ ਕਰਮ ਕਾਂਡੀ, ਅੰਮ੍ਰਿਤ ਆਦਿਕ ਪੀਣ ਵਾਲੇ ਦੇਵਤੇ, ਅਨੇਕਾਂ ਮੱਤਾਂ ਦੇ ਸਾਰੇ ਸਾਧੂ। ਇਨ੍ਹਾਂ ਤੋਂ ਲੈਕੇ ਹੋਰ ਸਾਰਿਆਂ ਹੀ ਦੇਸਾਂ ਦੇ ਮਤਾਂ ਨੂੰ ਵੇਖਦਾ ਫਿਰਿਆ ਭਾਵ ਬਹੁਤ ਖੋਜ ਕੀਤੀ, ਪਰ ਪ੍ਰਮੇਸ਼ਰ ਦੇ ਮੰਨਣ ਵਾਲਾ ਕੋਈ ਮਤ ਨਾ ਵੇਖਿਆ। ਇਕ ਪ੍ਰਮੇਸ਼ਰ ਦੇ ਪ੍ਰੇਮ ਤੇ ਪ੍ਰੀਤੀ ਬਿਨਾਂ ਇਹ ਸਾਰੇ ਭੱਜੀ ਕੌਡੀ ਦੇ ਬਰਾਬਰ ਹਨ ਭਾਵ ਨਿਕੰਮੇ ਹਨ ।। ੧ ।। ੨੧ ।।

**ਮਾਤੇ ਮਤੰਗ ਜਰੇ ਜਰ ਸੰਗਿ ਅਨੂਪ ਉਤੰਗ ਸੁਰੰਗ ਸਵਾਰੇ ॥**
**ਕੋਟ ਤੁਰੰਗ ਕੁਰੰਗ ਸੇ ਕੂਦਤ ਪੌਨ ਕੇ ਗੌਨ ਕੋ ਜਾਤ ਨਿਵਾਰੇ ॥**
**ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ ॥**
**ਏਤੇ ਭਏ ਤੋ ਕਹਾ ਭਏ ਭੂਪਤ ਅੰਤ ਕੋ ਨਾਗੇ ਹੀ ਪਾਇ ਪਧਾਰੇ॥੨॥੨੨ ॥**

[ਓੜਕ ਨੂੰ ਸਾਰੇ ਪਦਾਰਥ ਛੱਡਕੇ ਨੰਗੇ ਪੈਰੀਂ ਜਾਣਾ ਹੈ।]

ਮਾਤੇ=ਮਸਤ। ਮਤੰਗ=ਹਾਥੀ । ਜਰੇ=ਜੜੇ ਹੋਏ । ਜਰ=ਜਰੀ ਸੁੰਦਰ ਕਪੜਾ ਜਾਂ ਸੋਨਾ। ਉਤੰਗ=ਉਚੇ। ਤੁਰੰਗ=ਘੋੜੇ। ਕੁਰੰਗ=ਹਰਨ। ਗੌਨ=ਚਾਲ, ਜਾਣਾ । ਭੁਜਾਨ=ਬਾਹਾਂ । ਭੂਪ=ਰਾਜੇ । ਪਧਾਰੇ= ਚਲੇ ਗਏ ।

ਮਸਤ ਹਾਥੀ ਜਿਨਾਂ ਦੇ ਹੌਦੇ ਸੋਨੇ ਆਦਕਾਂ ਨਾਲ ਜੜੇ ਹੋਏ ਹਨ ਜੋ ਬਹੁਤ ਉੱਚੇ ਚੰਗੇ ਰੰਗ ਨਾਲ ਸਵਾਰੇ ਹੋਏ ਹਨ । ਕਰੋੜਾਂ ਘੋੜੇ ਜੋ ਹਰਨ ਵਾਂਗ ਟੱਪਦੇ ਹਨ ਤੇ ਪੌਣ ਦੀ ਚਾਲ ਨੂੰ ਪਿੱਛੇ ਛੱਡ ਜਾਂਦੇ ਹਨ ਭਾਵ ਹਵਾ ਨਾਲੋਂ ਬਹੁਤਾ ਚੱਲਦੇ ਹਨ। ਬੜੀਆਂ ਵੱਡੀਆਂ ਬਾਹਾਂ ਵਾਲੇ ਰਾਜੇ ਜੋ ਬਹੁਤ ਚੰਗੀ ਰੀਤੀ ਵਾਲੇ ਹਨ ਇਤਨੇ ਰਾਜੇ ਓਨਾਂ ਅੱਗੇ ਸਿਰ ਨਿਵਾਉਂਦੇ ਹਨ ਜੋ ਵਿਚਾਰੇ ਨਹੀਂ ਜਾਂਦੇ। ਇਤਨੇ ਵੱਡੇ ਰਾਜੇ ਹੋਏ ਤਾਂ ਕੀ ਹੋਇਆ ਜੋ ਓੜਕ ਨੂੰ

ਓਹ ਨੰਗੇ ਪੈਰੀਂ ਚਲੇ ਗਏ ॥ ੨ ॥ ੨੨ ॥

**ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ ॥**
**ਗੁੰਜਤ ਗੂੜ ਗਜਾਨ ਕੇ ਸੁੰਦਰ ਹੰਸਤ ਹੀ ਹਯਰਾਜ ਹਜਾਰੇ ॥**
**ਭੂਤ ਭਵਿੱਖ ਭਵਾਨ ਕੇ ਭੂਪਤ ਕੌਨ ਗਨੈ ਨਹੀ ਜਾਤ ਬਿਚਾਰੇ ॥**
**ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤਕੋ ਅੰਤਕੇ ਧਾਮ ਸਿਧਾਰੇ ॥ ੩ ॥ ੨੩ ॥**

[ਭਾਵੇਂ ਬਹੁਤ ਵੱਡਾ ਹੋਵੇ ਪਰ ਭਜਨ ਬਿਨਾਂ ਜਮਾਂ ਦੇ ਵੱਸ ਪਵੇਗਾ]

{ਮ੍ਰਿਦੰਗ=ਜੋੜੀ ਵਰਗਾ ਵਾਜਾ । ਗੁੰਜਿਤ=ਗੂੰਜਦੇ ਭਾਵ ਚੰਗੀ ਅਵਾਜ ਨਾਲ ਬੋਲਦੇ । ਗੂੜ=ਬਹੁਤ ਜਾਂ ਸੁੰਦਰ । ਗਜਾਨ=ਹਾਥੀ । ਹੰਸਤ= ਹਿਣਕਦੇ । ਹੈ ਰਾਜ=ਵੱਡੇ ਘੋੜੇ । ਭੂਤ=ਪਿਛੇ ਦਾ ਗੁਜਰਿਆ ਹੋਇਆ ਸਮਾਂ । ਭਵਿੱਖ=ਅੱਗੇ ਦਾ ਸਮਾਂ । ਭਵਾਨ=ਹੁਣ ਦਾ ਸਮਾਂ । ਧਾਮ=ਘਰ ਸਿਧਾਰੇ=ਚਲੇ ਗਏ ।}

ਸਾਰਿਆਂ ਦੇਸਾਂ ਤੇ ਦਸਾਂ ਦਿਸ਼ਾਂ ਨੂੰ ਜਿੱਤਦਾ ਫਿਰਿਆ ਨਾਲ ਢੋਲ ਮ੍ਰਿਦੰਗ ਨਗਾਰੇ ਵੱਜਦੇ ਹਨ । ਜਿਨਾਂ ਦੇ ਬਹੁਤ ਸਾਰੇ ਸੁੰਦਰ ਹਾਥੀ ਚੰਗੀਆਂ ਅਵਾਜ਼ਾਂ ਨਾਲ ਗੂੰਜਦੇ ਹਨ ਭਾਵ ਚੰਗਾ ਬੋਲਦੇ ਹਨ ਤੇ ਹਜ਼ਾਰਾਂ ਚੰਗੇ ਵੱਡੇ ਘੋੜੇ ਹਿਣਕਦੇ ਹਨ । ਜੋ ਤਿੰਨਾਂ ਸਮਿਆਂ ਵਿਚ ਰਾਜੇ ਹੋਇ ਹਨ ਉਨਾਂ ਨੂੰ ਕੌਣ ਗਿਣ ਸਕੇ ਸਾਥੋਂ ਜਾਂ ਕਿਸੇ ਤੋਂ ਓਹ ਰਾਜੇ ਵਿਚਾਰੇ ਨਹੀਂ ਜਾਂਦੇ ਹਨ । ਲੱਛਮੀ ਦੇ ਮਾਲਕ ਸ੍ਰੀ ਪ੍ਰਮੇਸ਼ਰ ਨੂੰ ਯਾਦ ਕੀਤਿਆਂ ਬਿਨਾਂ ਓੜਕ ਨੂੰ ਜਮ ਦੇ ਘਰ ਚਲੇ ਗਏ ॥ ੩ ॥ ੨੩ ॥

**ਤੀਰਥ ਨਾਨ ਦਇਆ ਦਮਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ ॥**
**ਬੇਦ ਪੁਰਾਨ ਕਤੇਬ ਕੁਰਾਨ ਜਿਮੀਨ ਜਮਾਨ ਸਬਾਨ ਕੇ ਪੇਖੈ ॥**
**ਪੌਨ ਅਹਾਰ ਜਤੀ ਜਤ ਧਾਰ ਸਬੈ ਸੁ ਬਿਚਾਰ ਹਜਾਰਕ ਦੇਖੈ ॥**
**ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੈ ॥੪॥੨੪॥**

[ ਪ੍ਰਮੇਸਰ ਦੇ ਭਜਨ ਬਿਨਾਂ ਸਾਰੇ ਸਾਧਨ ਬਿਅਰਥ ਹਨ ।]

{ਨਾਨ=ਇਸ਼ਨਾਨ । ਦਮ=ਇੰਦ੍ਰੀਆਂ ਨੂੰ ਰੋਕਣਾ । ਸੰਜਮ=ਨੇਮ ਵਿਚ ਰਹਿਣਾ । ਬਿਸੇਖੈ=ਬਹੁਤ । ਜਮਾਨ=ਸਮਾਂ । ਸਬਾਨ=ਸਾਰੇ । ਪੇਖੈ=ਦੇਖੇ । ਅਹਾਰ=ਖਾਣਾ । ਰਤੀ=ਪ੍ਰੀਤੀ ।}

ਤੀਰਥਾਂ ਦਾ ਇਸ਼ਨਾਨ ਕਰਨਾ, ਜੀਆਂ ਉਤੇ ਦਯਾ ਕਰਨੀ, ਮਨ ਦਾ

ਦਮਨ ਭਾਵ ਰੋਕਣਾ ਕਰਨਾ, ਦਾਨ ਦੇਣਾ, ਹਰ ਇਕ ਕੰਮ ਦਾ ਸੰਜਮ ਰੱਖਣਾ, ਨੇਮ ਧਾਰਨਾ, ਏਹੋ ਜਿਹੇ ਹੋਰ ਬਹੁਤ ਸਾਰੇ ਅਨੇਕਾਂ ਕੰਮ ਵੇਦ, ਪੁਰਾਣ, ਕਤੇਬ, ਕੁਰਾਨ, ਧਰਤੀ, ਸਮਾਂ ਸਾਰੇ ਵੇਖੇ ਭਾਵ ਚੰਗੇ ਕੰਮ ਕੀਤੇ ਸਾਰੀ ਵਿਦਿਆ ਪੜ੍ਹੀ, ਧਰਤੀ ਨੂੰ ਫਿਰਿਆ ਸਾਰਾ ਸਮਾਂ ਵੇਖਿਆ ਤਾਂ ਕੀ ਹੋਇਆ। ਪੌਣ ਖਾ ਕੇ ਗੁਜ਼ਾਰਾਂ ਕੀਤਾ ਭਾਵ ਅੰਨ ਛੱਡ ਕੇ ਵੱਡਾ ਸੰਤ ਹੋਇਆ, ਜਤੀ ਹੋਕੇ ਜਤ ਨੂੰ ਧਾਰਿਆ, ਏਹੋ ਜਿਹੇ ਸਾਰੇ ਚੰਗੇ ਵਿਚਾਰ ਵਾਲੇ ਹਜ਼ਾਰਾਂ ਦੇਖੇ (ਗੁਰੂ ਜੀ ਆਖਦੇ ਹਨ) ਮੈਂ ਦੇਖੇ ਹਨ। ਪਰ ਹੇ ਰਾਜਾ ਸ੍ਰੀ ਪ੍ਰਮੇਸਰ ਨੂੰ ਯਾਦ ਕੀਤਿਆਂ ਬਿਨਾਂ ਤੇ ਇਕ ਪ੍ਰਮੇਸਰ ਦੀ ਪ੍ਰੀਤੀ ਬਿਨਾਂ ਉਹ ਉਪਰ ਦੱਸੇ ਸਾਧਨਾਂ ਵਿੱਚੋਂ ਇਕ ਵੀ ਲੇਖੇ ਵਿਚ ਨਹੀਂ ਹੈ ਜਾਂ ਓਨਾਂ ਸਾਧਨਾਂ ਦੇ ਕਰਨ ਵਾਲਿਆਂ ਵਿਚੋਂ ਇਕ ਵੀ ਸਾਧਨ ਕਰਨ ਵਾਲਾ ਲੇਖੇ ਵਿਚ ਨਹੀਂ ਹੈ ਭਾਵ ਪ੍ਰਮੇਸਰ ਨੂੰ ਚੰਗਾ ਨਹੀਂ ਲਗਦਾ ਹੈ ਚੰਗਾ ਇਕ ਭਗਤ ਹੈ॥ ੪ ॥ ੨੪ ॥

**ਸੁੱਧ ਸਿਪਾਹ ਦੁਰੰਤ ਦੁਬਾਹ ਸੁ ਸਾਜ ਜਨਾਹ ਦੁਰਜਾਨ ਦਲੈਂਗੇ ॥**
**ਭਾਰੀ ਗੁਮਾਨ ਭਰੇ ਮਨ ਮੈ ਕਰ ਪਰਬਤ ਪੰਖ ਹਲੈਂ ਨ ਹਲੈਂਗੇ ॥**
**ਤੋਰ ਅਰੀਨ ਮਰੋਰ ਮਵਾਸਨ ਮਾਤੇ ਮਤੰਗਨ ਮਾਨ ਮਲੈਂਗੇ ॥**
**ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ ਤਿਆਗ ਜਹਾਨੁ ਨਿਦਾਨ ਚਲੈਂਗੇ ॥ ੫॥ ੨੫ ॥**

[ਪ੍ਰਮੇਸਰ ਦੇ ਭਜਨ ਬਿਨਾਂ ਜੋਧੇ ਵੀ ਬਿਅਰਥ ਹਨ।]

{ ਸਿਪਾਹ=ਸਪਾਹੀ। ਦੁਰੰਤ=ਬਹੁਤ। ਦੁਬਾਹ=ਦੋ ਬਾਹਾਂ ਨਾਲ ਤਲਵਾਰ ਚਲੌਣ ਵਾਲੇ। ਸਨਾਹ=ਸੰਜੋਅ। ਦੁਜਾਨ=ਵੈਰੀ। ਅਰੀਨ=ਵੈਰੀ। ਮਵਾਸਨ=ਆਕੀ। ਮਤੰਗਨ=ਹਾਥੀ। ਨਿਦਾਨ=ਓੜਕ। }

ਬਹੁਤ ਸਾਰੇ ਚੰਗੇ ਸੂਰਮੇ ਦੋਹਾਂ ਬਾਹਾਂ ਨਾਲ ਹਥਿਆਰ ਚਲੌਣ ਵਾਲੇ, ਸੰਜੋਆਂ ਨੂੰ ਪਾਕੇ ਵੈਰੀਆਂ ਨੂੰ ਮਾਰਨਗੇ। ਮਾਨ ਵਿਚ ਵੱਡੇ ਹੰਕਾਰ ਨਾਲ ਭਰੇ ਹੋਏ, ਪਹਾੜ ਖੰਭ ਲਾਕੇ ਉਡ ਜਾਣ ਪਰ ਓਹ ਹੰਕਾਰੀ ਨਾ ਹਿੱਲਨਗੇ। ਵੈਰੀਆਂ ਨੂੰ ਤੋੜ ਕੇ ਆਕੀਆਂ ਨੂੰ ਮਰੋੜ ਕੇ ਮਸਤ ਹਾਥੀਆਂ ਦੇ ਮਾਨ ਮਲ ਸੁੱਟਣਗੇ ਭਾਵ ਬਹੁਤ ਹੀ ਹੰਕਾਰੀ ਆਦਮੀ ਜੋ ਹੰਕਾਰ ਦੇ ਭਰੇ ਹੋਇ ਹਨ। ਲੱਛਮੀ ਦੇ ਮਾਲਕ ਸ੍ਰੀ ਪ੍ਰਮੇਸਰ ਦੀ ਕਿਰਪਾ ਤੋਂ ਬਿਨਾ ਓੜਕ ਨੂੰ ਜਹਾਨ ਛੱਡ ਕੇ ਚਲੇ ਜਾਨਗੇ॥ ੫ ॥ ੨੫ ॥

**ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭਛੱਯਾ ॥**
**ਤੋਰਤ ਦੇਸ ਮਲਿੰਦ ਮਵਾਸਨ ਮਾਤੇ ਗਜਾਨ ਕੇ ਮਾਨ ਮਲੱਯਾ ॥**

**ਗਾੜੇ ਗੜਾਨ ਕੇ ਤੋੜਨਹਾਰ ਸੁ ਬਾਤਨ ਹੀ ਚਕ ਚਾਰ ਲਵੱਯਾ ॥**
**ਸਾਹਿਬਸ੍ਰੀਸਭਕੋਸਿਰਨਾਇਕਜਾਚਿਕਅਨੇਕਸੁਏਕਦਿਵੱਯਾ॥੬॥੨੬॥**

[ਵਾਹਿਗੁਰੂ ਸਾਰਿਆਂ ਨੂੰ ਦੇਂਦਾ ਹੈ।]

{ ਬਰਿਆਰ=ਬਲਵਾਲੇ । ਸਾਰ=ਲੋਹਾ । ਭਛੱਯਾ=ਖਾਣਾ । ਮਲਿੰਦ= ਮਲ ਸੁੱਟਣਾ । ਮਵਾਸਨ=ਆਕੀ । ਮਾਤੇ=ਮਸਤ । ਗਜਾਨ=ਹਾਥੀ । ਗਾੜੇ=ਵੱਡੇ । ਨਾਇਕ=ਮਾਲਕ । ਜਾਚਕ=ਮੰਗਤਾ । }

ਬਹੁਤ ਸੂਰਮੇ ਬੜੇ ਵੱਡੇ ਬਲ ਵਾਲੇ ਜੋ ਵਿਚਾਰੇ ਨਹੀਂ ਜਾਂਦੇ ਹਨ ਭਾਵ ਬਹੁਤ ਜੋਰਾਵਰ ਹਨ ਜੋ ਲੋਹੇ ਦੀ ਧਾਰ ਭਾਵ ਤਲਵਾਰ ਨੂੰ ਮੂੰਹ ਤੇ ਖਾਣ ਵਾਲੇ ਹਨ ਭਾਵ ਸਾਹਮਣੇ ਹੋਕੇ ਲੜਨ ਵਾਲੇ ਹਨ । ਦੇਸਾਂ ਨੂੰ ਤੋੜਨ ਵਾਲੇ ਆਕੀਆਂ ਨੂੰ ਮਲਨ ਵਾਲੇ ਮਸਤ ਹਾਥੀਆਂ ਦੇ ਹੰਕਾਰ ਨੂੰ ਮਲਨ ਵਾਲੇ। ਵੱਡਿਆਂ ਕਿਲਿਆਂ ਦੇ ਤੋੜਨ ਵਾਲੇ ਗੱਲਾਂ ਨਾਲ ਹੀ ਚਹੁੰਆਂ ਚੱਕਾਂ ਨੂੰ ਲੈ ਲੈਣ ਵਾਲੇ। ਮਾਲਕ ਸਾਰਿਆਂ ਦੇ ਸਿਰ ਦਾ ਅਫਸਰ ਹੈ ਭਾਵ ਸਾਰਿਆਂ ਦਾ ਸ਼ਿਰੋਮਣੀ ਹੈ ਉਸਦੇ ਅਨੇਕਾਂ ਮੰਗਤੇ ਹਨ ਓਹ ਇਕ ਦਾਤਾ ਦੇਣ ਵਾਲਾ ਹੈ ॥ ੬ ॥ ੨੬ ॥

**ਦਾਨਵ ਦੇਵ ਫਨਿੰਦ ਨਿਸਾਚਰ ਭੂਤ ਭਵਿੱਖ ਭਵਾਨ ਜਪੈਂਗੇ ॥**
**ਜੀਵ ਜਿਤੇ ਜਲ ਮੈ ਥਲ ਮੈ ਪਲ ਹੀ ਪਲ ਮੈ ਸਭ ਥਾਪ ਥਪੈਂਗੇ ॥**
**ਪੁੰਨ ਪ੍ਰਤਾਪਨ ਬਾਢਤ ਜੈ ਧੁਨ ਪਾਪਨ ਕੇ ਬਹੁ ਪੁੰਜ ਖਪੈਂਗੇ ॥**
**ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸੱਤ੍ਰ ਸਭੈ ਅਵਲੋਕ ਚਪੈਂਗੇ॥੭॥੨੭॥**

[ਪ੍ਰਮੇਸ਼ਰ ਨੂੰ ਜਪਣ ਵਾਲਿਆਂ ਦਾ ਕੋਈ ਵੈਰੀ ਨਹੀਂ ਹੈ]

{ ਦਾਨਵ=ਦੈਂਤ । ਫਨਿੰਦ=ਵੱਡਾ ਸੱਪ । ਨਿਸਾਚਰ=ਰਾਤ ਨੂੰ ਫਿਰਨ ਵਾਲਾ । ਬਾਢਤ=ਵਧਦੀ ਹੈ । ਅਵਲੋਕ=ਵੇਖ । }

ਦੈਂਤ, ਦੇਵਤੇ, ਸੱਪ, ਰਾਕਸ਼, ਪਿੱਛੇ, ਅੱਗੇ, ਹੁਣ ਜਿਸਦੇ ਜਾਪ ਨੂੰ ਜਪਣਗੇ। ਜਿਤਨੇ ਜੀਵ ਜਲਾਂ ਥਲਾਂ ਵਿਚ ਹਨ ਪਲੋਪਲੀ ਵਿਚ ਜੋ ਸਾਰੇ ਆਪ ਓਨਾਂ ਦੀ ਥਾਪਣਾ ਥਾਪਣਗੇ ਭਾਵ ਪਲ ਵਿਚ ਸਾਰਿਆਂ ਨੂੰ ਬਣਾਂਦਾ ਹੈ ਜਾਂ ਓਹ ਸਾਰੇ ਪ੍ਰਮੇਸ਼ਰ ਨੂੰ ਪਲ ਪਲ ਵਿਚ ਇਸਥਿਤ ਰੱਖਣ ਵਾਲਾ ਮੰਨਣਗੇ। ਪੁੰਨਾਂ ਦੇ ਪ੍ਰਤਾਪ ਦੀ ਜੈ ਦੀ ਅਵਾਜ ਵਧੇਗੀ ਭਾਵ ਪੁੰਨ ਬਹੁਤ ਹੋਣਗੇ ਤੇ ਜੈ ਜੈ ਕਾਰ ਹੋਵੇਗਾ ਪਾਪਾਂ ਦੇ ਬਹੁਤ ਸਾਰੇ ਅੱਠ ਨਾਸ ਹੋ ਜਾਣਗੇ ਭਾਵ ਪਾਪ ਘਟ ਜਾਣਗੇ । ਜਗਤ ਵਿਚ ਸਾਰੇ ਸੰਤ ਪ੍ਰਸੰਨ ਫਿਰਨਗੇ, ਸਾਰੇ ਵੈਰੀ ਵੇਖਕੇ ਖਿਝਣ ਭਾਵ ਦੁਖ ਪਾਉਣਗੇ ॥ ੭ ॥ ੨੭ ॥

**ਮਾਨਵ ਇੰਦ੍ਰ ਗਜਿੰਦ੍ਰ ਨਰਾਧਪ ਜੌਨ ਤ੍ਰਿਲੋਕ ਕੋ ਰਾਜੁ ਕਰੈਂਗੇ ॥**
**ਕੋਟਿ ਇਸਨਾਨ ਗਜਾਦਿਕ ਦਾਨ ਅਨੇਕ ਸੁਅੰਬਰ ਸਾਜ ਬਰੈਂਗੇ ॥**
**ਬ੍ਰਹਮ ਮਹੇਸਰ ਬਿਸਨ ਸਚੀਪਤ ਅੰਤ ਫਸੇ ਜਮ ਫਾਸ ਪਰੈਂਗੇ ॥**
**ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ ਪਗ ਤੇ ਨਰ ਫੇਰ ਨ ਦੇਹ ਧਰੈਂਗੇ॥੮॥ ੨੮॥**

{ ਵੱਡੇ ਕਹਾਉਣ ਵਾਲੇ ਵੀ ਜਮਾਂ ਦੀ ਫਾਹੀ ਤੋਂ ਬਚ ਨਹੀਂ ਸਕਦੇ ਹਨ, ਭਜਨ ਨੂੰ ਮੁਖ ਸਾਧਨ ਮੰਨਿਆਂ ਹੈ। }

ਮਾਨਵ=ਮਨੁਖ। ਗਜਿੰਦ੍ਰ=ਵੱਡੇ ਹਾਥੀ।ਨਰਾਧਪ=ਰਾਜੇ। ਗਜਾਦਿਕ=ਹਾਥੀ ਆਦਿਕ। ਸੁਯੰਬਰ=ਜੋ ਆਪਣੀ ਅੱਖੀਂ ਵੇਖਕੇ ਵਰ ਪ੍ਰਾਪਤ ਕੀਤਾ ਜਾਵੇ। ਸਚੀ ਪਤਿ=ਅਪੱਛਰਾਂ ਦਾ ਮਾਲਕ, ਇੰਦ੍ਰ । ਪ੍ਰਸ–ਛੋਹਨਾ।

ਮਨੁੱਖ, ਰਾਜੇ, ਹਾਥੀਆਂ ਤੇ ਆਦਮੀਆਂ ਦੇ ਮਾਲਕ ਜੇਹੜੇ ਤਿੰਨਾਂ ਲੋਕਾਂ ਦਾ ਰਾਜ ਕਰਨਗੇ ਭਾਵ ਜੋ ਵੱਡੇ ੨ ਰਾਜ ਕਰਨ ਵਾਲੇ ਹੈਗੇ ਸੀ। ਕਰੋੜਾਂ ਇਸ਼ਨਾਨ ਕਰਨ ਵਾਲੇ ਹਾਥੀ ਆਦਿਕ ਦਾਨ ਦੇਣ ਵਾਲੇ ਅਨੇਕਾਂ ਸੁਅੰਬਰਾਂ ਨੂੰ ਸਾਜਕੇ ਇਸਤ੍ਰੀਆਂ ਨੂੰ ਵਰਨ ਵਾਲੇ ਏਹੋ ਜਹੇ ਜੇਹੜੇ ਹੈਗੇ ਸੀ । ਬ੍ਰਹਮਾਂ ਸ਼ਿਵਜੀ, ਬਿਸ਼ਨੂੰ, ਇੰਦ੍ਰ ਓੜਕ ਨੂੰ ਫਸੇ ਹੋਏ ਜਮ ਦੀ ਫਾਹੀ ਵਿਚ ਪੈਣਗੇ (ਭਜਨ ਤੋਂ ਬਿਨਾਂ)। ਜੇਹੜੇ ਆਦਮੀ ਪ੍ਰਮੇਸ਼ਰ ਦੇ ਪੈਰਾਂ ਨੂੰ ਹੱਥ ਲਾਉਣਗੇ, ਓਹ ਆਦਮੀ ਮੁੜਕੇ ਦੇਹ ਨਹੀਂ ਧਾਰਨਗੇ ਭਾਵ ਨ ਜੰਮਨਗੇ ॥ ੮ ॥ ੨੮ ॥

**ਕਹਾ ਭਯੋ ਦੋਊ ਲੋਚਨ ਮੂੰਦਕੈ ਬੈਠਿ ਰਹਿਯੋ ਬਕ ਧਿਆਨ ਲਗਾਯੋ ॥**
**ਨ੍ਹਾਤ ਫਿਰਿਯੋ ਲੀਏ ਸਾਤ ਸਮੁੰਦ੍ਰਨ ਲੋਕ ਗਯੋ ਪਰਲੋਕ ਗਵਾਯੋ ॥**
**ਬਾਸੁ ਕੀਓ ਬਿਖਿਆਨ ਸੋ ਬੈਠਕੇ ਐਸੇ ਹੀ ਐਸ ਸੁ ਬੈਸ ਬਿਤਾਯੋ ॥**
**ਸਾਚੁ ਕਹੌ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਯੋ॥੯॥੨੯ ॥**

[ਪਖੰਡ ਛੱਡੋ ਪ੍ਰੇਮ ਕਰੋ।]

{ਲੋਚਨ=ਅੱਖਾਂ। ਬਕ=ਬਗਲਾ । ਨਾਤ=ਨ੍ਹਾਉਂਦਾ। ਬਾਸ=ਵੱਸਣਾ। ਬਿਖਿਆਨ=ਵਿਸ਼ੇ ਵਿਕਾਰ । ਬੈਸ=ਉਮਰ। }

ਕੀ ਹੋਇਆ ਜੋ ਦੋਹਾਂ ਅੱਖਾਂ ਨੂੰ ਮੀਟ ਕੇ ਬਹਿ ਰਿਹਾ ਜਿਸਤਰਾਂ ਬਗਲੇ ਨੇ ਧਿਆਨ ਲਾਇਆ ਹੈ। ਸੱਤਾਂ ਸਮੁੰਦ੍ਰਾਂ ਵਿਚ ਨ੍ਹਾਉਂਦਾ ਫਿਰਿਆ ਭਾਵ ਗੰਗਾ ਆਦਿਕ ਸਾਰਿਆਂ ਤੀਰਥਾਂ ਦਾ ਇਸ਼ਨਾਨ ਕਰਦਾ ਫਿਰਿਆ ਉਸ ਇੱਕੁਰ ਦੇ ਪਖੰਡੀ ਆਦਮੀ ਦਾ ਇਸ ਲੋਕ ਦਾ ਸੁਖ ਵੀ ਗਿਆ ਤੇ ਪ੍ਰਮੇਸ਼ਰ ਦਾ ਲੋਕ ਵੀ ਉਸਨੇ ਗਵਾ ਲਿਆ। ਹਰ ਵੇਲੇ ਬੈਠਕੇ ਵਿਸ਼ਿਆਂ ਵਿਚ ਵਾਸਾ

ਕੀਤਾ ਭਾਵ ਮਨ ਵਿਚ ਸਦਾ ਵਿਕਾਰਾਂ ਨੂੰ ਚਿਤਵਦਾ ਰਿਹਾ, ਏਸੇ ੨ ਤਰਾਂ ਜਾਂ ਐਸ਼ਾਂ ਐਸ਼ਾਂ ਵਿਚ ਭਾਵ ਮੌਜਾਂ ਬਹਾਰਾਂ ਵਿਚ ਸਾਰੀ ਉਮਰ ਗੁਜ਼ਾਰ ਦਿਤੀ। ਮੈਂ ਸੱਚ ਆਖਦਾ ਹਾਂ ਸਾਰੇ ਸੁਣ ਲੌ। ਜਿਸ ਨੇ ਪ੍ਰੇਮ ਕੀਤਾ ਹੈ ਉਸ ਨੇ ਮਾਲਕ ਨੂੰ ਪਾਇਆ ਹੈ ॥ ੯ ॥ ੨੯ ॥

**ਕਾਹੂ ਲੈ ਪਾਹਨ ਪੂਜ ਧਰੋ ਸਿਰ ਕਾਹੂ ਲੈ ਲਿੰਗੁ ਗਰੇ ਲਟਕਾਯੋ ॥**
**ਕਾਹੂ ਲਖਿਯੋ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸ ਨਿਵਾਯੋ ॥**
**ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਯੋ ॥**
**ਕੂਰ ਕ੍ਰਿਆ ਉਰਝਿਯੋ ਸਭ ਹੀ ਜਗੁ ਸ੍ਰੀ ਭਗਵਾਨ ਕੋ ਭੇਦੁ ਨ ਪਾਯੋ ॥੧੦॥੩੦॥**

[ ਝੂਠੀ ਪੂਜਾ ਛੱਡੋ। ਪ੍ਰਮੇਸਰ ਦੀ ਪੂਜਾ ਕਰੋ। ]

{ਪਾਹਨ=ਪੱਥਰ। ਲਿੰਗ=ਸ਼ਿਵਲਿੰਗ। ਅਵਾਚੀ=ਪੂਰਬ। ਕੂਰ=ਝੂਠੀ। }

ਕਿਸੇ ਨੇ ਸਾਲਗ ਰਾਮ ਨੂੰ ਲੈਕੇ ਪੂਜਿਆ ਤੇ ਉਸ ਅਗੇ ਆਪਣਾ ਸਿਰ ਰੱਖਿਆ ਭਾਵ ਮੱਥਾ ਟੇਕਿਆ, ਕਿਸੇ ਨੇ ਸ਼ਿਵਲਿੰਗ ਨੂੰ ਗਲ ਵਿਚ ਲਮਕਾ ਲਿਆ ਭਾਵ ਬੰਨਿਆ। ਕਿਸੇ ( ਹਿੰਦੂ ) ਨੇ ਪ੍ਰਮੇਸਰ ਨੂੰ ਸੂਰਜ ਚੜ੍ਹਨ ਵਾਲੇ ਪਾਸੇ ਵੇਖਿਆ, ਮੰਨਿਆਂ ਕਿਸੇ (ਮੁਸਲਮਾਨ) ਨੇ ਸੂਰਜ ਡੁਬਣ ਵਾਲੇ ਪਾਸੇ (ਮੱਕੇ ਵੱਲ) ਸਿਰ ਨਿਵਾਇਆ ਭਾਵ ਨਿਮਾਜ ਪੜ੍ਹੀ। ਕੋਈ ਪਸੂ ਬੁਤਾਂ ਨੂੰ ਪੂਜਦਾ ਹੈ ਕੋਈ ਮੁਰਦਿਆਂ ਭਾਵ ਕਬਰਾਂ ਨੂੰ ਪੂਜਣ ਦੌੜਿਆ ਹੈ। ਏਸੇ ਹੀ ਤਰਾਂ ਸਾਰਾ ਜਗਤ ਝੂਠੀ ਜਾਂ ਮਾੜੀ ਕਿਰਿਆ=ਕਾਰ ਵਿਚ ਫਸਿਆ ਹੋਇਆ ਹੈ ਕਿਸੇ ਨੇ ਵੀ ਪ੍ਰਮੇਸਰ ਦਾ ਭੇਦ ਨਹੀਂ ਪਾਇਆ ਹੈ ਭਾਵ ਪ੍ਰਮੇਸਰ ਨੂੰ ਮਿਲਨ ਦਾ ।੧੦।੩੦।

ਤ੍ਵਪ੍ਰਸਾਦਿ ॥ ਤੋਮਰ ਛੰਦ ॥

**ਹਰਿ ਜਨਮ ਮਰਨ ਬਿਹੀਨ ॥ ਦਸ ਚਾਰ ਚਾਰ ਪ੍ਰਬੀਨ ॥**
**ਅਕਲੰਕ ਰੂਪ ਅਪਾਰ ॥ ਅਨਛਿੱਜ ਤੇਜ ਉਦਾਰ ॥ ੧ ॥ ੩੧ ॥**

ਪ੍ਰਮੇਸਰ ਜਨਮ ਮਰਨ ਤੋਂ ਬਿਨਾ ਹੈ। ਦਸ, ੪–੪ ਭਾਵ ਠਾਰਾਂ ਵਿਦਯਾ ਵਿਚ ਸਿਆਣਾ ਹੈ। ਦੋਖ ਰਹਿਤ ਵੱਡੇ ਰੂਪ ਵਾਲਾ ਹੈ। ਛੇਦ ਬਿਨਾ ਤੇਜ ਵਾਲਾ ਸਖੀ ਹੈ ॥ ੧ ॥ ੩੧ ॥

**ਅਨਭਿੱਜ ਰੂਪ ਦੁਰੰਤ ॥ ਸਭ ਜਪਤ ਭਗਤ ਮਹੰਤ ॥**
**ਜਸ ਤਿਲਕ ਭੂਭ੍ਰਿਤ ਭਾਨ ॥ ਦਸ ਚਾਰ ਚਾਰ ਨਿਧਾਨ ॥ ੨ ॥੩੨॥**

ਭਿੱਜਣ ਰਹਿਤ ਬਿਅੰਤ ਰੂਪ ਵਾਲਾ ਹੈ। ਸਾਰੇ ਜਗਤ ਤੇ ਭਗਤਾਂ ਦਾ ਵੱਡਾ ਹੈ ਜਸ ਦਾ ਤਿਲਕ ਭਾਵ ਬਹੁਤ ਵਡੇ ਜਸ ਵਾਲਾ ਹੈ। ਭੂ=ਧਰਤੀ ਭਾਨ= ਸੂਰਜ ਉਸ ਦੇ ਭ੍ਰਿਤ=ਦਾਸ ਹਨ ਦਸ ਤੇ ਚਾਰ ਭਾਵ ਚੌਦਾਂ ਵਿਦਯਾ ਚਾਰ= ਸੁੰਦਰ ਖਜ਼ਾਨਾ ਹੈ ॥ ੨ ॥ ੩੨ ॥

**ਅਕਲੰਕ ਰੂਪ ਅਪਾਰ ॥ ਸਭ ਲੋਕ ਸੋਕ ਬਿਦਾਰ ॥**
**ਕਲ ਕਾਲ ਕਰਮ ਬਿਹੀਨ॥ ਸਭ ਕਰਮ ਧਰਮ ਪ੍ਰਬੀਨ ॥ ੩ ॥ ੩੩ ॥**

ਕਲੰਕ ਰਹਿਤ ਵੱਡੇ ਰੂਪ ਵਾਲਾ ਹੈ । ਸਾਰਿਆਂ ਲੋਕਾਂ ਦੇ ਸ਼ੋਕਾਂ ਨੂੰ ਨਾਸ ਕਰਨ ਵਾਸਤੇ ਦਲੇਰ ਹੈ। ਕਲਪਣਾ ਮੌਤ, ਕਰਮਾਂ ਤੋਂ ਬਿਨਾ ਹੈ। ਸਾਰੇ ਕਰਮਾਂ ਧਰਮਾਂ ਵਿਚ ਸਿਆਣਾ ਹੈ ॥ ੩ ॥ ੩੩ ॥

**ਅਨਖੰਡ ਅਤੁਲ ਪ੍ਰਤਾਪ ॥ ਸਭ ਥਾਪਯੋ ਜਿਹ ਥਾਪ ॥**
**ਅਨਖੇਦ ਭੇਦ ਅਛੇਦ ॥ ਮੁਖ ਚਾਰ ਗਾਵਤ ਬੇਦ ॥ ੪ ॥ ੩੪ ॥**

ਨਾਸ ਰਹਿਤ ਅਡੋਲ ਪ੍ਰਤਾਪ ਵਾਲਾ ਹੈ। ਜਿਸ ਨੇ ਸਾਰੇ ਸੰਸਾਰ ਦਾ ਬਣਾਉ ਬਣਾਇਆ ਹੈ। ਖੇਦ ਭੇਦ ਛੇਦ ਬਿਨਾਂ ਹੈ। ਬ੍ਰਹਮਾਂ ਚਹੁੰ ਮੂੰਹਾਂ ਵਾਲਾ ਵੇਦਾਂ ਦੁਆਰਾ ਗਾਉਂਦਾ ਹੈ ॥ ੪ ॥ ੩੪ ॥

**ਜਿਹ ਨੇਤ ਨਿਗਮ ਕਹੰਤ ॥ ਮੁਖ ਚਾਰ ਬਕਤ ਬਿਅੰਤ ॥**
**ਅਨਭਿੱਜ ਅਤੁਲ ਪ੍ਰਤਾਪ॥ ਅਨਖੰਡ ਅਮਿਤ ਅਥਾਪ ॥ ੫॥ ੩੫ ॥**

ਜਿਸ ਨੂੰ ਨਿਗਮ=ਵੇਦ ਬਿਅੰਤ ਆਖਦੇ ਹਨ। ਚਹੁੰ ਮੂੰਹਾਂ ਵਾਲਾ ਬ੍ਰਹਮਾ ਵੀ ਬਿਅੰਤ ਬਕਤ=ਆਖਦਾ ਹੈ। ਓਹ ਨ ਭਿੱਜਣ ਵਾਲਾ ਅਤੁਲ ਪ੍ਰਤਾਪੀ ਹੈ। ਨ ਖੰਡਿਆਜਾਣ ਵਾਲਾ ਵੱਡਾ ਹੈ ਜਿਸ ਨੂੰ ਕਿਸੇ ਥਾਪਿਆ ਨਹੀਂ ਹੈ ॥ ੫ ॥੩੫॥

**ਜਿਹ ਕੀਨ ਜਗਤ ਪਸਾਰ ॥ ਰਚਿਓ ਬਿਚਾਰ ਬਿਚਾਰ ॥**
**ਅਨੰਤ ਰੂਪ ਅਖੰਡ ॥ ਅਤੁਲ ਪ੍ਰਤਾਪ ਪ੍ਰਚੰਡ ॥ ੬ ॥ ੩੬ ॥**

ਜਿਸ ਨੇ ਸਾਰੇ ਜਗਤ ਦਾ ਪਸਾਰਾ ਕੀਤਾ ਹੈ। ਬਹੁਤ ਹੀ ਸੋਚ ਸੋਚ ਕੇ ਬਣਾਇਆ ਹੈ। ਨ ਖੰਡਿਆ ਜਾਣ ਵਾਲਾ ਬਿਅੰਤ ਰੂਪ ਹੈ। ਨ ਤੋਲਿਆ ਜਾਣ ਵਾਲਾ ਤੇਜ ਪ੍ਰਤਾਪ ਹੈ ॥ ੬ ॥ ੩੬ ॥

**ਜਿਹ ਅੰਡ ਤੇ ਬ੍ਰਹਮੰਡ ॥ ਕੀਨੇ ਸੁ ਚੌਦਹ ਖੰਡ ॥**
**ਸਭ ਕੀਨ ਜਗਤ ਪਸਾਰ॥ ਅਬਿਯਕਤ ਰੂਪ ਉਦਾਰ ॥ ੭ ॥ ੩੭ ॥**

ਜਿਸ ਨੇ ਇੱਕ ਅੰਡੇ ਤੋਂ ਸਾਰਾ ਜਗਤ ਕੀਤਾ ਹੈ। ਦੁਨੀਆਂ ਦੇ ਚੌਦਾਂ ਹਿੱਸੇ ਬਣਾਏ ਹਨ । ਇੱਕੁਰ ਸਾਰੇ ਜਗਤ ਦਾ ਪਸਾਰਾ ਕੀਤਾ ਹੈ । ਸਰੀਰ ਰਹਿਤ ਦਲੇਰ ਰੂਪ ਵਾਲਾ ਹੈ ॥ ੭ ॥ ੩੭ ॥

**ਜਿਹ ਕੋਟਿ ਇੰਦ੍ਰ ਨ੍ਰਿਪਾਰ॥ ਕਈ ਬ੍ਰਹਮ ਬਿਸਨ ਬਿਚਾਰ ॥**
**ਕਈ ਰਾਮ ਕ੍ਰਿਸਨ ਰਸੂਲ॥ ਬਿਨੁ ਭਗਤ ਕੋ ਨ ਕਬੂਲ॥ ੮॥ ੩੮ ॥**

ਜਿਸ ਨੇ ਇੰਦ੍ਰ ਵਰਗੇ ਕਰੋੜਾਂ ਰਾਜੇ ਬਣਾਏ ਹਨ। ਕਈ ਬ੍ਰਹਮਾ ਬਿਸ਼ਨ ਉਸ ਦੇ ਬਣਾਏ ਵਿਚਾਰੇ ਜਾਂਦੇ ਹਨ। ਕਈ ਰਾਮ, ਕ੍ਰਿਸ਼ਨ, ਰਸੂਲ=ਮੁਹੰਮਦ ਉਸ ਦੇ ਵਜ਼ੀਰ ਹਨ। ਪਰ ਭਗਤੀ ਤੋਂ ਬਿਨਾਂ ਪ੍ਰਮੇਸਰ ਦੀ ਦਰਗਾਹ ਵਿਚ ਕੋਈ ਵੀ ਕਬੂਲ ਨਹੀਂ ਹੈ॥ ੮ ॥ ੩੮॥

**ਕਈ ਸਿੰਧ ਬਿੰਦ ਨਗਿੰਦ੍ਰ॥ ਕਈ ਮੱਛ ਕੱਛ ਫਨਿੰਦ੍ਰ॥**
**ਕਈ ਦੇਵ ਆਦਿ ਕੁਮਾਰ॥ਕਈ ਕ੍ਰਿਸਨ ਬਿਸਨ ਅਵਤਾਰ॥੯॥੩੯॥**

ਕਈ ਸਮੁੰਦਰ ਬਿੰਧਯਾਚਲ ਪਰਬਤ ਤੇ ਨਗਾਂ=ਪਹਾੜਾਂ ਦੇ ਰਾਜੇ ਭਾਵ ਵੱਡੇ ਪਹਾੜ ਸੁਮੇਰ ਪਰਬਤ ਵਰਗੇ ਹਨ ਕਈ ਮੱਛ ਕੱਛ ਸ਼ੇਸ਼ਨਾਗ ਹਨ। ਕਈ ਦੇਵੀਆਂ ਮੁੱਢ ਤੋਂ ਛੋਟੀ ਉਮਰ ਵਾਲੀਆਂ ਹਨ। ਕਈ ਕ੍ਰਿਸ਼ਨ ਬਿਸ਼ਨ ਦੇ ਅਵਤਾਰ ਹਨ ॥ ੯ ॥ ੩੯॥

**ਕਈ ਇੰਦ੍ਰ ਬਾਰ ਬੁਹਾਰ॥ ਕਈ ਬੇਦ ਅਉ ਮੁਖਚਾਰ॥**
**ਕਈ ਰੁੱਦ੍ਰ ਛੁੱਦ੍ਰ ਸਰੂਪ॥ਕਈ ਰਾਮ ਕ੍ਰਿਸਨ ਅਨੂਪ ॥ ੧੦ ॥ ੪੦ ॥**

ਪ੍ਰਮੇਸਰ ਦੇ ਦਰਵੱਜੇ ਉੱਤੇ ਕਈ ਇੰਦ੍ਰ ਝਾੜੂ ਦੇਂਦੇ ਹਨ। ਕਈ ਵੇਦ ਅਤੇ ਬ੍ਰਹਮਾ ਹਨ। ਕਈ ਸ਼ਿਵਜੀ ਨਿਕੰਮੇ ਰੂਪ ਵਾਲੇ ਹਨ। ਕਈ ਰਾਮ ਕ੍ਰਿਸ਼ਨ ਸੋਹਣੇ ਹਨ॥ ੧੦ ॥ ੪੦ ॥

**ਕਈ ਕੋਕ ਕਾਬ ਭਣੰਤ ॥ ਕਈ ਬੇਦ ਭੇਦ ਕਹੰਤ॥**
**ਕਈ ਸਾਸਤ੍ਰ ਸਿੰਮ੍ਰਿਤਿ ਬਖਾਨ॥ ਕਹੂੰ ਕਥਤ ਹੀ ਸੁ ਪੁਰਾਨ ॥੧੧॥੪੧॥**

ਕਈ ਕੋਕ ਤੇ ਕਾਬ ਗ੍ਰੰਥ ਆਖਦੇ ਹਨ। ਕਈ ਵੇਦਾਂ ਦੇ ਪਖੰਡਾਂ ਨੂੰ ਆਖਦੇ ਹਨ, ਕਈ ਸ਼ਾਸਤ੍ਰਾਂ ਸਿੰਮ੍ਰਤੀਆਂ ਨੂੰ ਆਖਦੇ ਹਨ। ਕਈ ਪੁਰਾਣਾਂ ਨੂੰ ਆਖਦੇ ਹਨ ॥ ੧੧ ॥ ੪੧ ॥

**ਕਈ ਅਗਨ ਹੋਤ੍ਰ ਕਰੰਤ॥ ਕਈ ਉਰਧ ਤਾਪ ਦੁਰੰਤ॥**
**ਕਈ ਉਰਧ ਬਾਹੁ ਸੰਨਿਆਸ॥ ਕਹੂੰ ਜੋਗ ਭੇਸ ਉਦਾਸ॥ ੧੨ ॥ ੪੨ ॥**

ਕਈ ਅੱਗ ਦਾ ਹੋਮ ਕਰਦੇ ਹਨ। ਕਈ ਪੁਠੇ ਹੋਕੇ ਬਿਅੰਤ ਤਪ ਕਰਦੇ ਹਨ। ਕਈ ਸੰਨਿਆਸੀ ਉੱਚੀਆਂ ਬਾਹਾਂ ਕਰਦੇ ਹਨ। ਕਈ ਜੋਗੀ ਉਦਾਸ ਭੇਖ ਕਰਦੇ ਹਨ॥ ੧੨ ॥ ੪੨ ॥

**ਕਹੂੰ ਨਿਵਲੀ ਕਰਮ ਕਰੰਤ॥ ਕਹੂੰ ਪਉਨ ਅਹਾਰ ਦੁਰੰਤ ॥**
**ਕਹੂੰ ਤੀਰਥ ਦਾਨ ਅਪਾਰ॥ ਕਹੂੰ ਜੱਗ ਕਰਮ ਉਦਾਰ॥ ੧੩ ॥ ੪੩ ॥**

ਕਈ ਸ਼ਰੀਰ ਦੀਆਂ ਆਂਦਰਾਂ ਧੋਣ ਵਾਲੇ ਕਰਮਾਂ ਨੂੰ ਕਰਦੇ ਹਨ।

ਕਈ ਬਿਅੰਤ ਪੌਣ ਨੂੰ ਖਾਂਦੇ ਹਨ। ਕਈ ਤੀਰਥਾਂ ਉਤੇ ਬਿਅੰਤ ਦਾਨ ਦੇਂਦੇ ਹਨ। ਕਈ ਜਗਤ ਦੇ ਕੰਮਾਂ ਵਿਚ ਬੜੇ ਸਿਆਣੇ ਹਨ ॥ ੧੩ ॥ ੪੩ ॥

**ਕਹੂੰ ਅਗਨ ਹੋਤ੍ਰ ਅਨੂਪ ॥ ਕਹੂੰ ਨਿਆਇ ਰਾਜ ਬਿਭੂਤ ॥**
**ਕਹੂੰ ਸਾਸਤ੍ਰ ਸਿੰਮ੍ਰਿਤਿ ਰੀਤ ॥ ਕਹੂੰ ਬੇਦ ਸਿਉ ਬਿਪ੍ਰੀਤ ॥੧੪॥੪੪॥**

ਕੋਈ ਅੱਗ ਦਾ ਹੋਮ ਸੁੰਦਰ ਕਰਦਾ ਹੈ। ਕੋਈ ਰਾਜ ਦੀ ਵਿਭੂਤੀ= ਸਮੱਗਰੀ ਕੱਠੀ ਕਰਨ ਵਿਚ ਇਨਸਾਫ ਵਾਲਾ ਹੈ। ਕੋਈ ਸ਼ਾਸਤ੍ਰ ਸਿੰਮ੍ਰਤੀਆਂ ਦੀ ਰੀਤੀ ਕਰਦਾ ਹੈ। ਕੋਈ ਵੇਦਾਂ ਨਾਲੋਂ ਉਲਟਾ ਜਾਂਦਾ ਹੈ ॥ ੧੪ ॥ ੪੪ ॥

**ਕਈ ਦੇਸ ਦੇਸ ਫਿਰੰਤ ॥ ਕਈ ਏਕ ਠੌਰ ਇਸਥੰਤ ॥**
**ਕਹੂੰ ਕਰਤ ਜਲ ਮਹਿ ਜਾਪ ॥ ਕਹੂੰ ਸਹਤ ਤਨ ਪਰ ਤਾਪ ॥੧੫॥੪੫॥**

ਕਈ ਦੇਸਾਂ ਦੇਸਾਂ ਵਿਚ ਫਿਰਦੇ ਹਨ। ਕਈ ਇਕ ਜਗ੍ਹਾ ਇਸਥਿਤ ਹਨ। ਕੋਈ ਪਾਣੀ ਵਿਚ ਜਾਪ ਕਰਦਾ ਹੈ। ਕੋਈ ਸ਼ਰੀਰ ਉਤੇ ਔਖਾ ਤਾਪ ਸਹਾਰਦਾ ਹੈ ॥ ੧੫ ॥ ੪੫ ॥

**ਕਹੂੰ ਬਾਸ ਬਨਹਿ ਕਰੰਤ ॥ ਕਹੂੰ ਤਾਪ ਤਨਹਿ ਸਹੰਤ ॥**
**ਕਹੂੰ ਗ੍ਰਿਹਸਤ ਧਰਮ ਅਪਾਰ ॥ ਕਹੂੰ ਰਾਜ ਰੀਤ ਉਦਾਰ ॥੧੬॥੪੬॥**

ਕੋਈ ਜੰਗਲ ਵਿਚ ਵਾਸਾ ਕਰਦਾ ਹੈ। ਕੋਈ ਸਰੀਰ ਤੇ ਤਾਪ ਸਹਾਰਦਾ ਹੈ। ਕੋਈ ਗ੍ਰਿਹਸਤ ਦਾ ਅਪਾਰ ਧਰਮ ਕਰਦਾ ਹੈ ਭਾਵ ਵੱਡਾ ਘਰਬਾਰੀ ਹੈ। ਕਈ ਰਾਜਨੀਤ ਵਿਚ ਸਿਆਣੇ ਹਨ ॥ ੧੬ ॥ ੪੬ ॥

**ਕਹੂੰ ਰੋਗ ਰਹਤ ਅਭਰਮ ॥ ਕਹੂੰ ਕਰਮ ਕਰਤ ਅਕਰਮ ॥**
**ਕਹੂੰ ਸੇਖ ਬ੍ਰਹਮ ਸਰੂਪ ॥ ਕਹੂੰ ਨੀਤ ਰਾਜ ਅਨੂਪ ॥ ੧੭ ॥ ੪੭ ॥**

ਕਈ ਰੋਗ ਤੇ ਭਰਮ ਰਹਿਤ ਹਨ। ਕੋਈ ਨਾ ਕੀਤਿਆਂ ਜਾਣ ਵਾਲਿਆਂ ਕਰਮਾਂ ਨੂੰ ਕਰਦਾ ਹੈ। ਕਈ ਮੁਸਲਮਾਨਾਂ ਦੇ ਪੂਜ ਕਈ ਬ੍ਰਾਹਮਣ ਰੂਪ ਹਨ। ਕਿਤੇ ਸੁੰਦਰ ਰਾਜਨੀਤੀ ਵਾਲਾ ਹੈ ॥ ੧੭ ॥ ੪੭ ॥

**ਕਹੂੰ ਰੋਗ ਸੋਗ ਬਿਹੀਨ ॥ ਕਹੂੰ ਏਕ ਭਗਤਿ ਅਧੀਨ ॥**
**ਕਹੂੰ ਰੰਕ ਰਾਜ ਕੁਮਾਰ ॥ ਕਹੂੰ ਬੇਦ ਬਿਆਸ ਅਵਤਾਰ ॥ ੧੮ ॥ ੪੮ ॥**

ਕਿਤੇ ਰੋਗ ਸੋਗ ਤੋਂ ਬਿਨਾ ਹੈ ਕਿਤੇ ਇਕ ਪ੍ਰਮੇਸ਼ਰ ਦੀ ਭਗਤੀ ਦੇ ਵੱਸ ਹੈ। ਕਿਤੇ ਗਰੀਬ ਕਿਤੇ ਰਾਜੇ ਦਾ ਪੁੱਤ੍ਰ ਹੈ। ਕਿਤੇ ਵੇਦ ਵਿਆਸ ਰਿਖੀ ਦਾ ਅਵਤਾਰ ਹੈ ॥ ੧੮ ॥ ੪੮ ॥

**ਕਈ ਬ੍ਰਹਮ ਬੇਦ ਰਟੰਤ ॥ ਕਈ ਸੇਖ ਨਾਮ ਉਚਰੰਤ ॥**

**ਬੈਰਾਗ ਕਹੂੰ ਸੰਨਿਆਸ ॥ ਕਹੂੰ ਫिਰਤ ਰੂਪ ਉਦਾਸ॥ ੧੯ ॥ ੪੯ ॥**

ਕਿਤੇ ਬ੍ਰਹਮਾ ਹੋਕੇ ਵੇਦ ਪੜ੍ਹਦਾ ਹੈ । ਕਿਤੇ ਵੱਡਾ ਸੱਪ ਹੋਕੇ ਨਾਮ ਉਚਾਰਦਾ ਹੈ ਕਿਤੇ ਵੈਰਾਗੀ ਸੰਨਿਆਸੀ ਹੈ । ਕਿਤੇ ਉਦਾਸ ਰੂਪ ਫਿਰਦਾ ਹੈ ॥ ੧੯ ॥ ੪੯ ॥

**ਸਭ ਕਰਮ ਫੋਕਟ ਜਾਨ ॥ ਸਭ ਧਰਮ ਨਿਹਫਲ ਮਾਨ ॥**

**ਬਿਨ ਏਕ ਨਾਮ ਅਧਾਰ॥ ਸਭ ਕਰਮ ਭਰਮ ਬਿਚਾਰ ॥ ੨੦ ॥ ੫੦॥**

ਪਿਛੇ ਦੱਸੇ ਸਾਰੇ ਕਰਮ ਬਿਅਰਥ ਜਾਣੋ। ਸਾਰੇ ਧਰਮ ਨਿਕੰਮੇ ਮੰਨੋ। ਇਕ ਨਾਮ ਦੇ ਆਸਰੇ ਬਿਨਾਂ । ਸਾਰੇ ਕਰਮ ਭਰਮ ਵਾਲੇ ਵਿਚਾਰੋ ॥੨੦॥੫੦॥

॥ ਤ੍ਵਪ੍ਰਸਾਦਿ ॥ ਲਘੁ ਨਿਰਾਜ ਛੰਦ ॥

**ਜਲੇ ਹਰੀ ॥ ਥਲੇ ਹਰੀ ॥ ਉਰੇ ਹਰੀ ॥ ਬਨੇ ਹਰੀ ॥ ੧ ॥ ੫੧ ॥**

ਪਾਣੀ, ਸੁੱਕੀ ਥਾਂ, ਦਿਲ ਜਾਂ ਨੇੜੇ, ਜੰਗਲ ਵਿਚ ਪ੍ਰਮੇਸ਼ਰ ਹੈ ॥੧॥੫੧॥

**ਗਿਰੇ ਹਰੀ ॥ ਗੁਫੇ ਹਰੀ ॥ ਛਿਤੇ ਹਰੀ ॥ ਨਭੇ ਹਰੀ ॥ ੨ ॥ ੫੨ ॥**

ਪਹਾੜ, ਕੰਦਰਾ, ਧਰਤੀ, ਅਕਾਸ਼ ਵਿਚ ਪ੍ਰਮੇਸਰ ਹੈ ॥ ੨ ॥ ੫੨ ॥

**ਈਹਾਂ ਹਰੀ ॥ ਊਹਾਂ ਹਰੀ ॥ ਜਿਮੀ ਹਰੀ ॥ ਜਮਾ ਹਰੀ ॥ ੩ ॥ ੫੩ ॥**

ਏਥੇ ਓਥੇ ਭਾਵ ਲੋਕ ਪ੍ਰਲੋਕ, ਧਰਤੀ ਸਮੇਂ ਵਿਚ ਪ੍ਰਮੇਸ਼ਰ ਹੈ ॥ ੩ ॥੫੩॥

**ਅਲੇਖ ਹਰੀ॥ ਅਭੇਖ ਹਰੀ॥ ਅਦੋਖ ਹਰੀ॥ ਅਦ੍ਵੈਖ ਹਰੀ॥ ੪॥ ੫੪॥**

ਲੇਖ ਭੇਖ, ਦੋਖ, ਦ੍ਵੈਤ ਰਹਿਤ ਪ੍ਰਮੇਸ਼ਰ ਹੈ ॥ ੪ ॥ ੫੪ ॥

**ਅਕਾਲ ਹਰੀ॥ ਅਪਾਲ ਹਰੀ॥ ਅਛੇਦ ਹਰੀ ॥ ਅਭੇਦ ਹਰੀ॥ ੫॥ ੫੫॥**

ਮੌਤ ਬਿਨਾਂ, ਨ ਪਾਲਿਆ ਜਾਣ ਵਾਲਾ ਛੇਦ ਭੇਦ ਬਿਨਾਂ ਪ੍ਰਮੇਸ਼ਰ ਹੈ।੫।੫੫।

**ਅਜੰਤ੍ਰ ਹਰੀ ॥ ਅਮੰਤ੍ਰ ਹਰੀ ॥ ਸੁਤੇਜ ਹਰੀ॥ ਅਤੰਤ੍ਰ* ਹਰੀ॥ ੬॥ ੫੬ ॥**

ਜੰਤ੍ਰ ਮੰਤ੍ਰ ਬਿਨਾਂ, ਪ੍ਰਤਾਪ ਵਾਲਾ, ਮਿੱਤ੍ਰ ਮਿਣਤੀ ਬਿਨਾਂ ਪ੍ਰਮੇਸ਼ਰ ਹੈ।੬।੫੬।

**ਅਜਾਤ ਹਰੀ॥ ਅਪਾਤ ਹਰੀ॥ ਅਮਿਤ੍ਰ ਹਰੀ॥ ਅਮਾਤ ਹਰੀ ॥ ੭॥ ੫੭॥**

ਜਾਤੀ ਪੰਗਤੀ ਮਿੱਤ੍ਰ ਮਾਤਾ ਜਾਂ ਮਿਣਤੀ ਬਿਨਾਂ ਹਰੀ ਹੈ ॥ ੭ ॥ ੫੭ ॥

**ਅਰੋਗ ਹਰੀ॥ ਅਸੋਕ ਹਰੀ॥ ਅਭਰਮ ਹਰੀ॥ ਅਕਰਮ ਹਰੀ ॥੮॥੫੮॥**

ਰੋਗ, ਸੋਗ, ਭੇਦ ਕੰਮ ਬਿਨਾਂ ਪ੍ਰਮੇਸ਼ਰ ਹੈ ॥ ੮ ॥ ੫੮ ॥

**ਅਜੈ ਹਰੀ ॥ ਅਭੈ ਹਰੀ ॥ ਅਭੇਦ ਹਰੀ ॥ ਅਛੇਦ ਹਰੀ ॥ ੯ ॥ ੫੯ ॥**

ਜਿਤਣ, ਡਰ, ਭੇਦ ਖੇਦ ਬਿਨਾਂ ਹਰੀ ਹੈ ॥ ੯ ॥ ੫੯ ॥

*ਅਮਿਤ੍ਰ ਵੀ ਪਾਠ ਹੈ।

**ਅਖੰਡ ਹਰੀ॥ਅਭੰਡ ਹਰੀ॥ਅਦੰਡ ਹਰੀ॥ਪ੍ਰਚੰਡ ਹਰੀ ॥੧੦॥੬੦॥**

ਟੁਕੜੇ, ਭੰਡੀ, ਪਖੰਡ ਬਿਨਾਂ ਤਿੱਖੇ ਤੇਜ ਵਾਲਾ ਪ੍ਰਮੇਸ਼ਰ ਹੈ ॥ ੧੦ ॥੬੦॥

**ਅਤੇਵ ਹਰੀ॥ਅਭੇਵ ਹਰੀ॥ਅਜੇਵ ਹਰੀ॥ਅਛੇਵ ਹਰੀ ॥੧੧॥੬੧॥**

ਅਤੇਵ=ਅਤੀ ਜਿਸਚੇ ਕਰਕੇ ਪ੍ਰਮੇਸ਼ਰ ਹੈ, ਭੇਤ ਤੇ ਅਜੇਵ=ਸੇਵਾ ਛੇਦ ਬਿਨਾਂ ਪ੍ਰਮੇਸ਼ਰ ਹੈ ॥ ੧੧ ॥ ੬੧ ॥

**ਭਜੋ ਹਰੀ ॥ ਥਪੋ ਹਰੀ ॥ ਤਪੋ ਹਰੀ ॥ ਜਪੋ ਹਰੀ ॥ ੧੨ ॥ ੬੨ ॥**

ਭਜਨ ਕਰੋ ਇਸਥਿਤ ਕਰੋ ਭਾਵ ਪੂਜਾ ਕਰੋ ਤਪ ਕਰੋ ਜਪ ਕਰੋ (ਪ੍ਰਮੇਸ਼ਰ ਦਾ) ॥ ੧੨ ॥ ੬੨ ॥

**ਜਲਸ ਤੁਹੀ॥ਥਲਸ ਤੁਹੀ॥ਨਦਿਸ ਤੁਹੀ॥ ਨਦਸ ਤੁਹੀ ॥੧੩॥੬੩॥**

ਪਾਣੀ, ਸੁੱਕੀ ਥਾਂ, ਨਦੀਆਂ ਸਮੁੰਦਰ ਵਿਚ ਵੀ ਪ੍ਰਮੇਸ਼ਰ ਹੈ । ੧੩॥੬੩॥

**ਬ੍ਰਿਛਸ ਤੁਹੀ॥ਪਤਸ ਤੁਹੀ॥ਛਿਤਸ ਤੁਹੀ॥ਉਰਧਸ ਤੁਹੀ ॥੧੪॥੬੪॥**

ਰੁਖ, ਪੱਤੇ, ਧਰਤੀ, ਅਕਾਸ਼ ਵਿਚ ਪ੍ਰਮੇਸ਼ਰ ਹੈ ॥ ੧੪ ॥ ੬੪ ॥

**ਭਜਸ ਤੁਅੰ॥ਭਜਸ ਤੁਅੰ॥ ਰਟਸ ਤੁਅੰ ॥ ਠਟਸ ਤੁਅੰ ॥ ੧੫॥ ੬੫ ॥**

ਤੇਰੇ ਭਜਨ ਨੂੰ ਤੇਰੇ ਹੋਣ ਵਾਸਤੇ ਭਜਦੇ ਹਾਂ । ਤੈਨੂੰ ਹੀ ਉਚਾਰਦੇ ਹਾਂ ਤੈਨੂੰ ਹੀ ਬੁਲਾਉਂਦੇ ਹਾਂ ॥ ੧੫ ॥ ੬੫ ॥

**ਜਿਮੀਤੁਹੀ ॥ ਜਮਾਤੁਹੀ ॥ ਮਕੀਤੁਹੀ ॥ ਮਕਾਤੁਹੀ ॥ ੧੬ ॥ ੬੬ ॥**

ਧਰਤੀ, ਜਮਾਨੇ, ਮਕੀ=ਮਕਾਨਾਂ ਵਿਚ ਰਹਿਣ ਵਾਲਾ ਮੁਸਲਮਾਨਾਂ ਦਾ ਪੂਜ ਥਾਂ ਮੱਕਾ ਵੀ ਤੂੰ ਆਪ ਹੀ ਹੈਂ ॥ ੧੬ ॥ ੬੬ ॥

**ਅਭੂਤੁਹੀ ॥ ਅਭੈ ਤੁਹੀ ॥ ਅਛੂ ਤੁਹੀ ॥ ਅਛੈ ਤੁਹੀ ॥ ੧੭ ॥ ੬੭ ॥**

ਧਰਤੀ, ਡਰ, ਛੋਹ, ਨਾਸ ਰਹਿਤ ਤੂੰ ਹੈਂ ॥ ੧੭ ॥ ੬੭ ॥

**ਜਤਸ* ਤੁਹੀ ॥ ਬ੍ਰਤਸ ਤੁਹੀ॥ਗਤਸ ਤੁਹੀ॥ਮਤਸ ਤੁਹੀ॥੧੮॥੬੮ ॥**

ਪਾਣੀ†, ਸੁੱਕੀ ਥਾਂ, ਮੁਕਤਿ ਦਾਤਾ,ਅਕਲ ਦੇਣ ਵਾਲਾ ਤੂੰ ਹੀ ਹੈਂ ॥੧੮॥੬੮॥

**ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ੧੯॥ ੬੯ ॥**

ਚਹੁੰਆਂ ਜੁਗਾਂ ਵਿਚ ਤੂੰ ਹੀ ਹੈ ॥ ੧੯ ॥ ੬੯ ॥

**ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ੨੦॥੭੦ ॥**

ਚਾਰਿਖਾਣੀਆਂਚਾਰ ਬਾਣੀਆਂਚਾਰਮੁਕਤੀਆਂਚਾਰਪਦਾਰਥਾਂ ਵਿਚਤੂੰ ਹੀ ਹੈਂ ।੨੦।੨੦।

---

* ਜਲਸ, ਥਲਸ ਵੀ ਪਾਠ ਹੈ । †ਜਤੀ ਵਰਤੀ ਜਾਂ ।

ਤ੍ਵਪ੍ਰਸਾਦਿ ॥ ਕਬਿਤ ॥

ਖੂਕ ਮਲਹਾਰੀ ਗਜ ਗਦਹਾ ਬਿਭੂਤਿਧਾਰੀ ਗਿਦੂਆ ਮਸਾਨ ਬਾਸੁ ਕਰਿਓਈ ਕਰਤ ਹੈ॥ ਘੁਘੂ ਮਟ ਬਾਸੀ ਲਗੇ ਡੋਲਤ ਉਦਾਸੀ ਮ੍ਰਿਗ, ਤਰਵਰ ਸਦੀਵ ਮੋਨ ਸਾਧੇਈ ਮਰਤਹੈ ॥ ਬਿੰਦ ਕੇ ਸਧੱਯਾ ਤਾਹਿ ਹੀਜਕੀ ਬਡੱਯਾ ਦੇਤ ਬੰਦਰਾ ਸਦੀਵ ਪਾਇ ਨਾਗੇ ਹੀ ਫਿਰਤ ਹੈ ॥ ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ ਏਕ ਗਿਆਨ ਕੇ ਬਹੀਨ ਛੀਨ ਕੈਸੇ ਕੈ ਤਰਤ ਹੈ ॥ ੧ ॥ ੭੧ ॥

[ਤੇਰੀ ਕਿਰਪਾ ਨਾਲ ਆਖਦਾ ਹਾਂ।]

{ ਪ੍ਰੇਮ ਭਗਤੀ ਗਿਆਨ ਨੂੰ ਮੁਖ ਸਾਧਨ ਮੰਨਿਆਂ ਹੈ ਜੇ ਆਦਮੀ ਵਿਚ ਇਹ ਨਹੀਂ ਤਾਂ ਨਿਕੰਮੀਆਂ ਜੂਨੀਆਂ ਦੇ ਬਰਾਬਰ ਹੈ। }

{ ਖੂਕ=ਸੂਰ ਮੈਲ ਖਾਣ ਵਾਲਾ। ਗਜ=ਹਾਥੀ। ਗਿਦੂਆ=ਗਿੱਦੜ। ਘੂਕ=ਉੱਲੂ। ਤਰਵਰ=ਰੁਖ। ਮੋਨ=ਚੁਪ। ਅੰਗਨਾ=ਇਸਤ੍ਰੀ। ਛੀਨ=ਲੁੱਟੇ ਹੋਏ ਜਾਂ ਨਿਕੰਮੇ। }

ਜੇ ਘੋਰੀ ਆਦਮੀ ਹੋਇਆ ਤਾਂ ਕੀ ਹੈ ਸੂਰ ਜੋ ਮੈਲ ਖਾਣ ਵਾਲਾ ਹੁੰਦਾ ਹੈ ਜੇ ਵਿਭੂਤੀ ਸਰੀਰ ਨੂੰ ਮਲਨ ਵਾਲਾ ਹੋਇਆ ਤਾਂ ਕੀ ਹੈ ਖੋਤਾ ਜੋ ਸੁਆਹ ਵਿਚ ਲੇਟਣ ਵਾਲਾ ਹੋਇਆ ਜੇ ਮਸਾਣਾਂ ਵਿਚ ਵੱਸਣ ਵਾਲਾ ਹੋਇਆ ਤਾਂ ਕੀ, ਗਿੱਦੜ ਮਸਾਣਾਂ ਵਿਚ ਵਾਸਾ ਕੀਤਾ ਹੀ ਕਰਦਾ ਹੈ, ਭਾਵ ਸਦਾ ਹੀ ਰਹਿੰਦਾ ਹੈ ਭਾਵ ਜੇ ਇਸ ਤਰਾਂ ਦੇ ਭੇਖਾਂ ਵਾਲੇ ਤਰ ਜਾਂਦੇ ਹਨ ਤਾਂ ਸੂਰ, ਖੋਤਾ ਗਿੱਦੜ ਵੀ ਤਰਨਾ ਚਾਹੀਦਾ ਹੈ। ਮੱਠਾਂ ਵਿਚ ਵੱਸਣ ਨਾਲ ਪ੍ਰਮੇਸ਼ਰ ਮਿਲੇ ਤਾਂ ਉੱਲੂ ਮੱਠਾਂ ਵਿਚ ਹੀ ਵੱਸਦਾ ਹੈ, ਜੇ ਉਦਾਸ ਹੋਣ ਨਾਲ ਮਿਲੇ ਤਾਂ ਹਰਨ ਸਦਾ ਉਦਾਸ ਹੀ ਫਿਰਦਾ ਰਹਿੰਦਾ ਹੈ, ਜੇ ਚੁਪ ਰਹਿਣ ਨਾਲ ਮਿਲੇ ਤਾਂ ਰੁਖ ਸਦਾ ਚੁਪ ਕਰਕੇ ਹੀ ਮਰਦੇ ਹਨ ਭਾਵ ਚੁਪ ਰਹਿੰਦੇ ਹਨ। ਜੇਹੜਾ ਬੀਰਜ ਨੂੰ ਸਾਧਨ ਭਾਵ ਰੋਕਲ ਵਾਲਾ ਹੈ ਉਸ ਨੂੰ ਖੁਸਰੇ ਦੀ ਵਡਿਆਈ ਦੇਂਦੇ ਹਨ, ਬਾਂਦਰ ਸਦਾ ਨੰਗੇ ਪੈਰੀਂ ਫਿਰਦੇ ਹਨ ਭਾਵ ਖੁਸਰੇ ਤੇ ਬਾਂਦਰ ਵੀ ਤਰਨੇ ਚਾਹੀਦੇ ਹਨ। ਇਕ ਇਸਤ੍ਰੀ ਦੇ ਵੱਸ ਹੋਏ ਹੋਏ ਕਾਮ ਕਰੋਧ ਆਦਿਕਾਂ ਵਿਚ ਬੜੇ ਸਿਆਣੇ ਹਨ ਭਾਵ ਬਹੁਤ ਕਾਮੀ ਤੇ ਛਲੀਏ ਹਨ, ਇਹ ਇਕ ਪ੍ਰਮੇਸ਼ਰ ਦੇ ਗਿਆਨ ਤੋਂ ਬਿਨਾਂ ਤੇ ਲੁੱਟੇ ਹੋਏ ਕਿਸਤਰਾਂ ਤਰ ਸਕਦੇ ਹਨ ਭਾਵ ਗਿਆਨ ਬਿਨਾਂ ਤਰਨਾ ਔਖਾ ਹੈ ॥ ੧ ॥ ੭੧ ॥

**ਭੂਤ ਬਨਚਾਰੀ ਛਿਤ ਛੌਨਾ ਸਭੈ ਦੂਧਾਧਾਰੀ ਪੌਨ ਕੇ ਅਹਾਰੀ ਸੁ ਭੁਜੰਗ ਜਾਨੀਅਤ ਹੈਂ ॥ ਤ੍ਰਿਣਕੇ ਭਛੱਯਾ ਧਨ ਲੋਭ ਕੇ ਤਜੱਯਾ ਤੇਤੋ ਗਊਅਨ ਕੇ ਜੱਯਾ ਬ੍ਰਿਖ ਭੱਯਾ ਮਾਨੀਅਤ ਹੈਂ॥ਨਭਕੇ ਉਡੱਯਾ ਤਾਹਿ ਪੰਛੀ ਕੀ ਬਡੱਯਾ ਦੇਤ ਬਗੁਲਾ ਬਿੜਾਲ ਬ੍ਰਿਕ ਧਿਆਨ ਠਾਨੀਅਤ ਹੈਂ ॥ ਜੇਤੋ ਬਡੇ ਗਿਆਨੀ ਤਿਨੋ ਜਾਨੀ ਪੈ ਬਖਾਨੀ ਨਾਹਿ ਐਸੇ ਨ ਪ੍ਰਪੰਚ ਮਨ ਭੂਲ ਆਨੀਅਤੁ ਹੈਂ ॥ ੨ ॥ ੭੨ ॥**

{ ਬਨਚਾਰੀ=ਜੰਗਲ ਵਿਚ ਫਿਰਨ ਵਾਲੇ। ਛਿਤ=ਧਰਤੀ। ਛੌਨਾ=ਬੱਚੇ। ਅਹਾਰੀ=ਖਾਣਾ। ਭੁਜੰਗ=ਸੱਪ। ਬ੍ਰਿਖਭ=ਬੈਲ। ਨਭ=ਅਕਾਸ਼। ਬਿੜਾਲ=ਬਿੱਲਾ। ਬਕ=ਬਗਲਾ। }

ਜੇ ਬਾਨ ਪ੍ਰਸਤੀ ਸੰਤ ਹੋਵੇ ਤਾਂ ਭੂਤਨੇ ਸਾਰੇ ਬਨ ਵਿਚ ਹੀ ਫਿਰਨ ਵਾਲੇ ਹਨ ਜੇ ਦੁਧ ਦੇ ਅਧਾਰ ਵਾਲਾ ਸੰਤ ਬਣ ਜਾਵੇ ਤਾਂ ਧਰਤੀ ਦੇ ਬੱਚੇ ਸਾਰੇ ਦੁਧ ਦੇ ਆਸਰੇ ਹੀ ਹਨ ਪੌਣ ਖਾਣ ਵਾਲਿਆਂ ਸੰਤਾਂ ਨੂੰ ਸੱਪ ਜਾਣੀਦਾ ਹੈ। ਕੱਖਾਂ ਦੇ ਖਾਣ ਵਾਲੇ ਧਨ ਦਾ ਲੋਭ ਛੱਡਣ ਵਾਲੇ ਓਹ ਗਊਆਂ ਦੇ ਪੁਤ ਬੈਲ ਮੰਨੀਦੇ ਹਨ। ਜੇਹੜੇ ਰਿੱਧੀਆਂ ਨਾਲ ਅਕਾਸ਼ ਵਿਚ ਉੱਡਣ ਵਾਲੇ ਹਨ ਓਨਾਂ ਨੂੰ ਪੰਛੀਆਂ ਦੀ ਵਡਿਆਈ ਦਿਤੀ ਜਾਂਦੀ ਹੈ। ਜੇ ਧਿਆਨ ਲਾਉਣ ਵਾਲਾ ਹੋਵੇ ਤਾਂ ਬਗਲਾ, ਬਿੱਲਾ, ਜਾਂ ਬ੍ਰਿਕ=ਬਿਘਆੜ ਸਦਾ ਧਿਆਨ ਲਾਉਂਦੇ ਹਨ। ਜਿਤਨੇ ਵੱਡੇ ਸਿਆਣੇ ਹਨ ਓਨਾਂ ਨੇ ਅਸਲੀ ਗੱਲ ਜਾਣੀ ਹੈ ਅਤੇ ਉਤਲੇ ਪਖੰਡਾਂ ਦੀ ਗਲ ਹੋਰਨਾਂ ਨੂੰ ਕਰਨੀ ਦੱਸੀ ਨਹੀਂ ਹੈ ਭਾਵ ਓਹ ਪਖੰਡਾਂ ਨੂੰ ਚੰਗਾ ਨਹੀਂ ਸਮਝਦੇ ਹਨ ਓਹ ਗਿਆਨੀ ਇਕੁਰ ਆਖਦੇ ਹਨ ਕਿ ਇਕੁਰ ਪ੍ਰਪੰਚ=ਛਲ ਪਖੰਡ ਵਿਚ ਮਨ ਨੂੰ ਭੁਲ ਕੇ ਵੀ ਨ ਲਿਆਈਏ ॥ ੨ ॥ ੭੨ ॥

**ਭੂਮਿ ਕੇ ਬਸੱਯਾ ਤਾਹਿ ਭੂਚਰੀ ਕੇ ਜੱਯਾ ਕਹੈ ਨਭਕੇ ਉਡੱਯਾ ਸੋਚਿ ਚੱਯਾ ਕੈ ਬਖਾਨੀਐ ॥ ਫਲ ਕੇ ਭਛੱਯਾ ਤਾਹਿ ਬਾਂਦਰੀ ਕੇ ਜੱਯਾ ਕਹੈ ਆਦਿਸ ਫਿਰੱਯਾ ਤੇਤੋ ਭੂਤ ਕੈ ਪਛਾਨੀਐ ॥ ਜਲ ਕੇ ਤਰੱਯਾ ਕੋ ਗੰਗੇਰੀ ਸੀ ਕਹਤ ਜਗ ਆਗਕੇਭਛੱਯਾ ਸੁ ਚਕੋਰ ਸਮ ਮਾਨੀਐ॥ ਸੂਰਜ ਸਿਵੱਯਾ ਤਾਹਿ ਕੌਲਕੀ ਬਡੱਯਾ ਦੇਤ ਚੰਦ੍ਰਮਾ ਸਵੱਯਾ ਕੈ ਕਵੀ ਕੈ ਪਹਿਚਾਨੀਐ ॥ ੩ ॥ ੭੩ ॥**

ਭੂਚਰੀ=ਸੇਂਉਂਕ ਜਾਂ ਘੀਸ। ਜੇ ਧਰਤੀ ਭਾਵ ਕੰਦਰਾ ਵਿਚ ਵੱਸਣ ਵਾਲੇ ਹਨ ਤਾਂ ਓਨਾਂ ਨੂੰ ਸੇਂਉਕ ਦੇ ਪੁਤ੍ਰ ਆਖਿਆ ਜਾਂਦਾ ਹੈ, ਅਕਾਸ਼ ਦੇ ਉਡਣ ਵਾਲਿਆਂ ਨੂੰ ਚਿੜੀਆ ਕਰਕੇ ਆਖਿਆ ਜਾਂਦਾ ਹੈ। ਜੇ ਫਲ ਖਾਣ ਵਾਲੇ ਹਨ ਤਾਂ ਓਨਾਂ ਨੂੰ ਬਾਂਦਰੀ ਦੇ ਪੁਤ੍ਰ ਬਾਂਦਰ ਆਖਣਾ ਚਾਹੀਦਾ ਹੈ ਜੇਹੜੇ ਨ ਦਿਸਨ ਵਾਲੇ ਭਾਵ ਲੁਕ ਕੇ ਫਿਰਦੇ ਹਨ ਓਹ ਭੂਤ ਕਰਕੇ ਪਛਾਣੀਦੇ ਹਨ। ਪਾਣੀ ਦੇ ਤਰਨ ਵਾਲਿਆਂ ਨੂੰ ਗੰਗੇਰੀ=ਜਲ ਜੁਲਾਹਾ ਪਾਣੀ ਉਤੇ ਫਿਰਨ ਵਾਲਾ ਜਗਤ ਵਿਚ ਆਖਦੇ ਹਨ, ਅੱਗ ਖਾਣ ਵਾਲਿਆਂ ਨੂੰ ਚਕੋਰ ਵਰਗਾ ਮੰਨੀਦਾ ਹੈ। ਜੇਹੜੇ ਸੂਰਜ ਦੇ ਸੇਵਕ ਹਨ ਓਨਾਂ ਨੂੰ ਫੁਲ ਦੀ ਉਪਮਾ ਦੇਈ ਦੀ ਹੈ, ਚੰਦ ਦੀ ਸੇਵਾ ਕਰਨ ਵਾਲਿਆਂ ਨੂੰ ਛੱਪੜਾਂ ਦੀਆਂ ਕੰਮੀਆਂ ਜਾਣੀ ਦਾ ਹੈ॥੩॥੭੩॥

**ਨਾਰਾਇਣ ਕੱਛ ਮੱਛ ਤਿੰਦੂਆ ਕਹਤ ਸਭ ਕੌਲ ਨਾਭ ਕੌਲ ਜਿਹ ਤਾਲ ਮੈ ਰਹਤ ਹੈ॥ ਗੋਪੀ ਨਾਥ ਗੂਜਰ ਗੁਪਾਲ ਸਭੈ ਧੇਨਚਾਰੀ ਰਿਖੀਕੇਸ ਨਾਮ ਕੇ ਮਹੰਤ ਲਹੀਅਤ ਹੈ॥ ਮਾਧਵ ਭਵਰ ਔ ਅਟੇਰੂ ਕੋ ਕਨੱਯਾ ਨਾਮ ਕੰਸ ਕੋ ਬਧੱਯਾ ਜਮਦੂਤ ਕਹੀਅਤ ਹੈ॥ ਮੂੜ ਰੂੜ ਪੀਟਤ ਨ ਗੂੜਤਾਕੋ ਭੇਦ ਪਾਵੈ ਪੂਜਤ ਨ ਤਾਹਿ ਜਾਕੇ ਰਾਖੇ ਰਹੀਅਤ ਹੈ॥ ੪॥ ੭੪॥**

{ ਪ੍ਰਮੇਸਰ ਦੇ ਨਾਮ ਬਿਸਮਝ ਆਦਮੀਆਂ ਦੇ ਬਣਾਏ ਹੋਏ ਹਨ ਓਨਾਂ ਵਿਚ ਦੋਖ ਦੱਸਕੇ ਸੱਚੇ ਰਸਤੇ ਪਾਂਦੇ ਹਨ। }

ਨਾਰਾਇਣ ਆਖਣ ਤੋਂ ਕੱਛ, ਮੱਛ ਤੰਦੂਏ, ਆਦਕ ਸਾਰੇ ਪਾਣੀ ਵਿਚ ਰਹਿਣ ਵਾਲੇ ਹੀ ਆਖੇ ਜਾਂਦੇ ਹਨ ਭਾਵ ਇਹ ਵੀ ਪ੍ਰਮੇਸਰ ਹੋਣੇ ਚਾਹੀਦੇ ਹਨ ਜੇ ਕੌਲ ਨਾਭ ਆਖੋ ਤਾਂ ਜਿਸ ਤਾਲ ਵਿਚ ਕੌਲ ਰਹਿੰਦਾ ਹੈ ਉਸ ਨੂੰ ਵੀ ਕੌਲ ਨਾਭ ਆਖਿਆ ਜਾਂਦਾ ਹੈ। ਜੇ ਗੋਪੀ ਨਾਥ ਆਖੋ ਤਾਂ ਗੁੱਜਰ ਵੀ ਗੋਪੀਆਂ ਦਾ ਮਾਲਕ ਆਖਿਆ ਜਾਂਦਾ ਹੈ ਜੇ ਗੁਪਾਲ ਆਖੋ ਤਾਂ ਗਊਆਂ ਪਾਲਣ ਵਾਲਾ ਧੇਨ=ਗਊਆਂ ਨੂੰ ਚਾਰਨ ਵਾਲਾ ਵਾਗੀ ਹੈ ਜੇ ਰਿਖੀ ਕੇਸ ਆਖੋ ਤਾਂ ਮਹੰਤ ਵੀ ਇਸ ਪਦਵੀ ਨੂੰ ਲੈਂਦੇ ਹਨ। ਜੇ ਮਾਧਵ ਆਖੋ ਤਾਂ ਭੌਰੇ ਦਾ ਨਾਮ ਵੀ ਮਾਧਵ ਹੈ, ਜੇ ਕਨੱਯਾ ਆਖੋ ਤਾਂ ਅਟੇਰੂ ਦਾ ਨਾਮ ਵੀ ਕਨਯਾ ਹੈ, ਜੇ ਕੰਸ ਦੇ ਮਾਰਨ ਵਾਲਾ ਆਖੋ ਤਾਂ ਜਮਦੂਤਾਂ ਨੂੰ ਵੀ ਮਾਰਨ ਵਾਲਾ ਆਖਿਆ ਜਾਂਦਾ ਹੈ। ਮੂਰਖ ਆਦਮੀ ਰੂੜ=ਕੂੜ ਗੰਦ ਨੂੰ ਰੋਂਦੇ ਹਨ ਉਸ ਦੀ ਗੂੜਤਾ ਭਾਵ ਅਸਲੀ ਗਲ ਦੇ ਭੇਦ ਨੂੰ ਨਹੀਂ ਪੌਂਦੇ ਹਨ, ਉਸ ਪ੍ਰਮੇਸਰ ਨੂੰ ਨਹੀਂ ਪੂਜਦੇ ਜਿਸ ਦੇ ਰੱਖੇ ਰਹੀ ਦਾ ਹੈ॥ ੪॥ ੭੪॥

**ਬਿਸ੍ਵਪਾਲ ਜਗਤ ਕਾਲ ਦੀਨ ਦਜਾਲ ਬੈਰੀ ਸਾਲ ਸਦਾ ਪ੍ਰਿਤ-**

ਪਾਲ ਜਮ ਜਾਲ ਤੇ ਰਹਤ ਹੈਂ ॥ ਜੋਗੀ ਜਟਾਧਾਰੀ ਸਤੀ ਸਾਚੇ ਬਡੇ ਬ੍ਰਹਮਚਾਰੀ ਧਿਆਨ ਕਾਜ ਭੂਖ ਪਿਆਸ ਦੇਹ ਪੈ ਸਹਤ ਹੈ ॥ ਨਿਉਲੀ ਕਰਮ ਜਲ ਹੋਮ ਪਾਵਕ ਪਵਨ ਹੋਮ ਅਧੋ ਮੁਖ ਏਕ ਪਾਇ ਠਾਢੇ ਨਿਬਹਤ ਹੈ ॥ ਮਾਨਵ ਫਨਿੰਦ ਦੇਵ ਦਾਨਵ ਨ ਪਾਵੈ ਭੇਦ ਬੇਦ ਔ ਕਤੇਬ ਨੇਤਿ ਨੇਤਿ ਕੈ ਕਹਤ ਹੈ ॥ ੫ ॥ ੭੫ ॥

[ ਚੰਗੀ ਗੱਲ ਦੱਸਣ ਲਗੇ ਹਨ। ]

{ ਬਿਸ੍ਵ=ਸੰਸਾਰ। ਜਾਲ=ਫਾਹੀ। ਨਿਉਲੀ=ਆਂਦਰਾਂ ਧੋਣੀਆਂ। ਪਾਵਕ=ਅੱਗ। ਅਧੋ=ਨੀਵਾਂ। ਠਾਢੇ=ਖੜੋਤੇ। ਫਨਿੰਦ=ਵੱਡੇਸੱਪ। ਦਾਨਵ=ਦੈਂਤ। }

ਹੇ ਸੰਸਾਰ ਦੇ ਪਾਲਣ ਵਾਲੇ ਜਗਤ ਦੇ ਮਾਰਨ ਵਾਲੇ ਗਰੀਬਾਂ ਦੇ ਦਿਆਲੂ, ਵੈਰੀਆਂ ਨੂੰ ਸਾਲ=ਦੁਖ ਦੇਣ ਵਾਲੇ ! ਤੂੰ ਸਦਾ ਪਾਲਦਾ ਹੈਂ ਤੇ ਜਮ ਦੀ ਫਾਹੀ ਤੋਂ ਰਹਿਤ ਹੈਂ। ਤੈਨੂੰ ਮਿਲਨ ਵਾਸਤੇ ਜੋਗੀ ਜਟਾਂ ਵਾਲੇ, ਵੱਡੇ ਸੱਚੇ, ਬ੍ਰਹਮਚਾਰੀ ਧਿਆਨ ਦੇ ਵਾਸਤੇ ਭੁੱਖ, ਪਿਆਸ ਦੇਹ ਉੱਤੇ ਸਹਾਰਦੇ ਹਨ। ਆਂਦਰਾਂ ਧੋਣ ਦਾ ਕੰਮ, ਗਰਮੀ ਸਰਦੀ ਨੂੰ ਪਾਣੀ ਵਿਚ ਖੜੋਣ ਦਾ ਕੰਮ ਅੱਗ ਵਿਚ ਅਹੂਤੀਆਂ ਪੌਣ ਦਾ ਕੰਮ ਜਾਂ ਹੋਮ ਕਰਨਾ ਤੇ ਧੂਣੀਆਂ ਤਪੌਣੀਆਂ, ਪੌਣ ਖਾਣ ਵਾਲੇ ਹੋਣਾ ਹੇਠਾਂ ਨੂੰ ਮੂੰਹ ਕਰਕੇ ਰੁੱਖਾਂ ਨਾਲ ਪੁੱਠਿਆਂ ਲਮਕਣਾ ਇਕ ਪੈਰ ਤੇ ਭਾਰ ਖੜੋਣਾ ਇਕੁਰ ਔਖਿਆਂ ਕੰਮਾਂ ਵਿਚ ਨਿਰਬਾਹ ਕਰਨਾ ਭਾਵ ਰੋਜ ਔਖੇ ਕੰਮ ਕਰਨੇ ਤੇਰੇ ਮਿਲਨ ਵਾਸਤੇ। ਮਨੁਖ, ਸੱਪ, ਦੇਵਤੇ, ਦੈਂਤ ਓਸਦੇ ਭੇਦ ਨੂੰ ਨਹੀਂ ਪੌਂਦੇ ਹਨ ਵੇਦ ਕਤੇਬ ਬਿਅੰਤ ਬਿਅੰਤ ਕਰਕੇ ਆਖਦੇ ਹਨ ॥ ੫ ॥ ੭੫ ॥

ਨਾਚਤ ਫਿਰਤ ਮੋਰ ਬਾਦਰ ਕਰਤ ਘੋਰ ਦਾਮਨੀ ਅਨੇਕ ਭਾਉ ਕਰਿਓਈ ਕਰਤ ਹੈ ॥ ਚੰਦ੍ਰਮਾਂ ਤੇ ਸੀਤਲ ਨ ਸੂਰਜ ਤੇ ਤਪਤ ਤੇਜ ਇੰਦ੍ਰ ਸੋਂ ਨ ਰਾਜਾ ਭਵ ਭੂਮਿ ਕੋ ਭਰਤ ਹੈ॥ ਸਿਵ ਸੇ ਤਪਸੀ ਆਦਿ ਬ੍ਰਹਮਾ ਸੇ ਨ ਬੇਦਚਾਰੀ ਸਨਤ ਕੁਮਾਰ ਸੀ ਤਪਸਿਆ ਨ ਅਨਤ ਹੈ॥ ਗਿਆਨ ਕੇ ਬਿਹੀਨ ਕਾਲ ਫਾਸ ਕੇ ਅਧੀਨ ਸਦਾ ਜੁੱਗਨ ਕੀ ਚੌਕਰੀ ਫਿਰਾਏ ਈ ਫਿਰਤ ਹੈ ॥ ੬ ॥ ੭੬ ॥

{ ਘੋਰ=ਗੜਗੱਜ ਦੀ ਅਵਾਜ। ਦਾਮਨੀ=ਬਿਜਲੀ। ਭਾਉ=ਹਾਉ ਭਾਉ, ਲਿਸ਼ਕਾਰੇ। ਭਵ=ਸੰਸਾਰ। ਨੱਚਣ ਟੱਪਣ ਨਾਲ ਜਮ ਤੋਂ ਛੁਟਕਾਰਾ ਨਹੀਂ ਹੈ। }

ਜਿਸ ਵੇਲੇ ਬੱਦਲ ਬਹੁਤ ਗੱਜਦੇ ਹਨ ਤਾਂ ਮੋਰ ਨੱਚਦੇ ਫਿਰਦੇ ਹਨ,

ਬਿਜਲੀ ਅਨੇਕਾਂ ਲਿਸ਼ਕਾਰੇ ਕੀਤਾ ਕਰਦੀ ਹੈ ਭਾਵ ਨੱਚਣ ਟੱਪਣ ਤੇ ਅੱਖਾਂ ਮਾਰਨ ਤੋਂ ਪ੍ਰਮੇਸ਼ਰ ਨਹੀਂ ਮਿਲਦਾ ਹੈ। ਚੰਦ ਤੋਂ ਠੰਢਾ ਕੋਈ ਨਹੀਂ ਸੂਰਜ ਤੋਂ ਤੱਤਾ ਤੇਜ ਵਾਲਾ ਕੋਈ ਨਹੀਂ, ਸੰਸਾਰ ਦੀ ਧਰਤੀ ਨੂੰ ਬਰਖਾ ਨਾਲ ਭਰਨ ਵਾਲਾ ਇੰਦਰ ਵਰਗਾ ਰਾਜਾ ਕੋਈ ਨਹੀਂ ਹੈ ਭਾਵ ਸੀਤਲ ਸੁਭਾਉ ਤੇ ਗੁੱਸੇ ਵਾਲੇ ਸੁਭਾਉ ਵਾਲੇ ਤੇ ਰਾਜਿਆਂ ਹੋਣ ਨਾਲ ਕੋਈ ਪ੍ਰਮੇਸ਼ਰ ਨੂੰ ਮਿਲਦਾ ਨਹੀਂ ਹੈ। ਸ਼ਿਵਜੀ ਵਰਗਾ ਤਪੀ ਕੋਈ ਨਹੀਂ ਬ੍ਰਹਮਾ ਵਰਗਾ ਵੇਦ ਪਾਠੀ ਕੋਈ ਨਹੀਂ ਹੈ ਬ੍ਰਹਮਾਂ ਦੇ ਪੁਤ੍ਰਾਂ ਵਰਗੀ ਤਪੱਸਿਆ ਵੀ ਹੋਰ ਕਿਸੇ ਕੋਲੋਂ ਨਹੀਂ ਹੋ ਸਕਦੀ ਹੈ ਭਾਵ ਤਪ ਕਰਨ ਨਾਲ ਵੇਦ ਪੜ੍ਹਨ ਨਾਲ ਤਪੱਸਿਆ ਕਰਨ ਨਾਲ ਵੀ ਪ੍ਰਮੇਸ਼ਰ ਨਹੀਂ ਮਿਲਦਾ ਹੈ। ਜੇਹੜੇ ਪ੍ਰਮੇਸ਼ਰ ਦੇ ਗਿਆਨ ਤੋਂ ਬਿਨਾਂ ਹਨ ਓਹ ਉਤੇ ਦੱਸੇ ਕਾਲ ਦੀ ਫਾਹੀ ਦੇ ਵੱਸ ਹਨ ਓਹ ਸਦਾ ਜੁਗਾਂ ਦੀਆਂ ਚੌਕੜੀਆਂ ਵਿਚ ਭੁਆਟਣੀਆਂ ਦੇ ਫੇਰੇ ਖਾਂਦੇ ਫਿਰਦੇ ਹਨ ॥ ੬ ॥ ੨੬ ॥

**ਏਕ ਸਿਵ ਭਏ ਏਕ ਗਏ ਏਕ ਫੇਰ ਭਏ ਰਾਮ ਚੰਦ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈਂ॥ਬ੍ਰਹਮਾ ਔ ਬਿਸਨ ਕੇਤੇ ਬੇਦ ਔ ਪੁਰਾਨ ਕੇਤੇ ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਿਤਏ ਹੈਂ ॥ ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ ਅੰਸਾ ਅਵਤਾਰ ਕੇਤੇ ਕਾਲ ਬਸ ਭਏ ਹੈਂ ॥ ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ ਭੂਮਿ ਹੀ ਤੇ ਹੁਐਕੈ ਫੇਰ ਭੂਮਿ ਹੀ ਮਿਲਏ ਹੈਂ ॥ ੭ ॥ ੨੭ ॥**

[ਅਵਤਾਰ ਵੀ ਜੁੱਗਾਂ ਵਿਚ ਭੌਂਦੇ ਹਨ।]

{ ਮੋਨਦੀ ਮਦਾਰ=ਮੁਸਲਮਾਨਾਂ ਦੇ ਮੱਤ ਵਾਲੇ। ਅਸਨੀ ਕੁਮਾਰ=ਇਕ ਰਿਖੀਆਂ ਦੇ ਪੁਤ ਜੋ ਘੋੜਿਆਂ ਵਰਗੇ ਮੂੰਹਾਂ ਵਾਲੇ ਸੀ। }

ਇੱਕ ਸ਼ਿਵਜੀ ਹੋ ਗਏ, ਓਹ ਏਥੋਂ ਚਲੇ ਗਏ, ਇਕ ਹੋਰ ਹੋਏ ਓਹ ਵੀ ਚਲੇ ਗਏ, ਰਾਮ ਕ੍ਰਿਸ਼ਨ ਦੇ ਅਵਤਾਰ ਵੀ ਸ਼ਿਵਜੀ ਵਾਂਗ ਅਨੇਕਾਂ ਹੋਏ ਹਨ। ਬ੍ਰਹਮਾ ਬਿਸ਼ਨ ਵੀ ਕਈ ਹਨ ਵੇਦਾਂ ਪੁਰਾਣਾਂ ਸਿੰਮ੍ਰਤੀਆਂ ਦੇ ਸਮੂਹਾਂ ਦੇ ਸਮੂਹ ਪੁਸਤਕ ਬਣਾਉਣ ਵਾਲੇ ਹੋ ਹੋ ਕੇ ਬੀਤ ਗਏ। ਮੁਸਲਮਾਨਾਂ ਦੇ ਫਿਰਕਿਆਂ ਦੇ ਮੰਨਣ ਵਾਲੇ ਕਿਤਨੇ, ਅਸਨੀ ਕੁਮਾਰ ਤੇ ਅੰਸਾ ਅਵਤਾਰ ਤੇ ਪਰਸਰਾਮ ਆਦਿਕ ਕਿਤਨੇ ਕਾਲ ਦੇ ਵੱਸ ਹੋ ਗਏ ਭਾਵ ਮਰ ਗਏ ਹਨ। ਪੀਰ ਤੇ ਪਕੰਬਰ ਕਿਤਨੇ ਹੋਏ ਹਨ ਜੋ ਗਿਣਤੀ ਵਿਚ ਨਹੀਂ ਪੈਂਦੇ ਹਨ ਭਾਵ ਗਿਣਤੀ ਨਹੀਂ ਆਉਂਦੀ ਹੈ, ਇਸ ਧਰਤੀ ਦੇ ਉਤੇ ਹੋਕੇ ਫੇਰ ਇਸ ਧਰਤੀ ਦੇ ਵਿਚ ਹੀ ਮਿਲ ਗਏ ਹਨ ॥ ੭ ॥ ੨੭ ॥

**ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛੱਤ੍ਰ ਧਾਰੀ ਛੱਤ੍ਰ ਹੀ ਕੀ ਛਾਯਾ ਕਈ ਕੋਸ ਲੌ ਚਲਤ ਹੈਂ॥ ਬਡੇ ਬਡੇ ਰਾਜਨਕੇ ਦਾਬਤ ਫਿਰਤ ਦੇਸ ਬਡੇ ਬਡੇ ਰਾਜਨ ਕੇ ਦ੍ਰਪ ਕੋ ਦਲਤ ਹੈਂ॥ ਮਾਨ ਸੇ ਮਹੀਪ ਔ ਦਲੀਪ ਜੈਸੇ ਛਤ੍ਰ ਧਾਰੀ ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈਂ॥ ਦਾਰਾਸੇ ਦਿਲੀਸਰ ਦ੍ਰਜੋਧਨ ਸੇ ਮਾਨਧਾਰੀ ਭੋਗਭੋਗ ਭੂਮਿ ਅੰਤ ਭੂਮਿ ਮੈ ਮਿਲਤ ਹੈ॥ ੮॥ ੭੮॥**

{ ਸਾਰੇ ਵੱਡੇ ਮਿਟੀ ਵਿਚ ਮਿਲ ਗਏ। ਦ੍ਰਪ=ਹੰਕਾਰ। ਮਹੀਪ=ਰਾਜੇ। ਭੁਜ ਬਾਹਾਂ। }

ਵੱਡੇ ੨ ਜੋਗੀ, ਜਤੀ, ਬ੍ਰਹਮਚਾਰੀ, ਵੱਡੇ ੨ ਛੱਤ੍ਰਾਂ ਦੇ ਧਾਰਨ ਵਾਲੇ, ਜੋ ਛੱਤ੍ਰਾਂ ਦੀ ਛਾਇਆ ਹੇਠਾਂ ਕਈਆਂ ਕੋਹਾਂ ਤਕ ਚੱਲਦੇ ਸਨ। ਵੱਡਿਆਂ ੨ ਰਾਜਿਆਂ ਦੇ ਦੇਸਾਂ ਨੂੰ ਦੱਬਦੇ ਭਾਵ ਵੱਸ ਕਰਦੇ ਫਿਰਦੇ ਸਨ ਤੇ ਵਡਿਆਂ ੨ ਰਾਜਿਆਂ ਦੇ ਹੰਕਾਰ ਨੂੰ ਦਲਦੇ ਸਨ। ਮਾਨ ਧਾਤਾ ਵਰਗੇ ਰਾਜੇ ਦਲੀਪ ਰਾਜੇ ਵਰਗੇ ਛੱਤ੍ਰਧਾਰੀ ਜੇਹੜੇ ਵੱਡਾ ਹੰਕਾਰ ਆਪਣੀਆਂ ਬਾਹਾਂ ਦੇ ਡੰਡਿਆਂ, ਡੌਲਿਆਂ ਦਾ ਕਰਦੇ ਸਨ। ਦਾਰਾ ਰਾਜੇ ਵਰਗੇ ਦਿੱਲੀ ਦੇ ਈਸ਼ਰ ਦੁਰਜੋਧਨ ਵਰਗੇ ਹੰਕਾਰੀ ਧਰਤੀ ਦੇ ਪਦਾਰਥਾਂ ਨੂੰ ਖਾ ਖਾ ਕੇ ਓੜਕ ਨੂੰ ਮਿੱਟੀ ਵਿਚ ਮਿਲ ਗਏ ਹਨ ॥ ੮ ॥ ੭੮ ॥

**ਸਿਜਦੇ ਕਰੇ ਅਨੇਕ ਤੋਪਚੀ ਕਪਟ ਭੇਸ ਪੋਸਤੀ ਅਨੇਕ ਦਾ ਨਿਵਾਵਤ ਹੈ ਸੀਸ ਕੋ॥ ਕਹਾਂ ਭਯੋ ਮੱਲ ਜੋ ਪੈ ਕਾਢਤ ਅਨੇਕ ਡੰਡ ਸੋ ਤੋ ਨ ਡੰਡੌਤ ਅਸਟਾਂਗ ਅਥਤੀਸ ਕੋ॥ ਕਹਾ ਭਯੋ ਰੋਗੀ ਜੋਪੈ ਡਾਰਯੋ ਰਹਯੋ ਉਰਧ ਮੁਖ ਮਨ ਤੇ ਨ ਮੂਡ ਨਿਹਰਾਯੋ ਆਦਈਸ ਕੋ॥ ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ ਏਕ ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੋ॥ ੯॥ ੭੯॥**

{ ਨਿਮਾਜ ਤੇ ਨਮਸਕਾਰ ਬਿਅਰਥ ਹੈ। ਡੰਡੌਤ=ਡੰਡੇ ਵਾਂਗ ਹੋਕੇ ਲੰਮੇ ਪੈਕੇ ਨਮਸਕਾਰ ਕਰਨੀ। ਅਸ੍ਟਾਂਗ=ਅੱਠਾਂ ਅੰਗਾਂ ਨੂੰ ਨੀਵਾਂ ਕਰਕੇ। ਅਥਤੀਸ=ਸੰਗਤਿਆਂ ਦਾ ਮਾਲਕ ਪ੍ਰਮੇਸ਼ਰ। ਉਰਧ=ਉੱਚਾ }

ਅਨੇਕਾਂ ਸਿਜਦੇ ਕਰਦੇ ਹਨ ਭਾਵ ਮਸੀਤ ਵਿਚ ਜਾਕੇ ਨਿਮਾਜ ਵੇਲੇ ਸਿਰ ਨਿਵਾਉਂਦੇ ਹਨ ਤੋਪ ਚਲੌਣ ਵਾਲਾ ਕਪਟ ਦਾ ਭੇਖ ਧਾਰਦਾ ਹੈ ਭਾਵ

ਅਗਲੇ ਨੂੰ ਮਾਰਨ ਵਾਸਤੇ ਸਿਰ ਨੀਵਾਂ ਕਰਦਾ ਹੈ ਓਹ ਕੁਛ ਚੰਗਾ ਤਾਂ ਨਹੀਂ ਹੈ ਕਈ ਵਾਰੀ ਸਿਰ ਨੀਵਾਂ ਤੇ ਉੱਚਾ ਕਰਦਾ ਹੈ ਪੋਸਤ ਪੀਣ ਵਾਲਾ ਵੀ ਅਨੇਕਾਂ ਵਾਰੀ ਸਿਰ ਨੂੰ ਨੀਵਾਂ ਕਰਦਾ ਹੈ ਓਹ ਵੀ ਚੰਗਾ ਨਹੀਂ ਹੈ। ਕੀ ਹੋਇਆ ਜੇ ਭਲਵਾਨ ਅਨੇਕਾਂ ਡੰਡ ਕੱਢਦਾ ਹੈ ਓਹ ਕੁਛ ਮੰਗਤਿਆਂ ਦੇ ਮਾਲਕ ਪ੍ਰਮੇਸ਼ਰ ਨੂੰ ਅੱਠ ਤਰਾਂ ਦੀ ਨਮਸਕਾਰ ਤਾਂ ਨਹੀਂ ਹੈ ਭਾਵ ਭਲਵਾਨ ਵੀ ਤਰਨਾ ਚਾਹੰਦਾ ਹੈ। ਜੇ ਨਮਸਕਾਰ ਨਾਲ ਭਗਤ ਹੋ ਸਕਦਾ ਹੈ ਤਾਂ ਕੀ ਹੋਇਆ ਜੇ ਰੋਗੀ ਉਤਾਹਾਂ ਮੂੰਹ ਸੁੱਟ ਕੇ ਪਿਆ ਰਹਿੰਦਾ ਹੈ ਭਾਵ ਉਤਾਹਾਂ ਮੂੰਹ ਕਰਕੇ ਰੋਂਦਾ ਹੈ ਹੇ ਰੱਬਾ ਕੀ ਹੋ ਗਿਆ ਹੈ ਇਕੁਰ ਰੋਂਦਾ ਹੈ ਉਸ ਨੇ ਕੁਛ ਮਨ ਕਰਕੇ ਤਾਂ ਪ੍ਰਮੇਸਰ ਨੂੰ ਸਿਰ ਨਹੀਂ ਨਿਵਾਇਆ ਹੈ। ਬਹੁਤੀਆਂ ਲੋੜਾਂ ਦੇ ਵੱਸ ਹੋਇਆ ਹੋਇਆ ਸਦਾ ਦੌਲਤ ਨੂੰ ਕੱਠੀ ਕਰਨ ਵਿਚ ਸਿਆਣਾ ਹੈ, ਇਕ ਪ੍ਰਮੇਸਰ ਦੀ ਭਾਵਨਾ=ਸਰਧਾ ਬਿਨਾਂ ਕਿਸ ਤਰਾਂ ਜਗਤ ਦੇ ਮਾਲਕ ਨੂੰ ਪਾ ਸਕਦਾ ਹੈ।੯।੭੯।

**ਸੀਸ ਪਟਕਤ ਜਾਕੇ ਕਾਨ ਮੈ ਖਜੂਰਾ ਧਸੈ ਮੂੰਡ ਛਟਕਤ ਮਿਤ੍ਰ ਪੁਤ੍ਰਹੂੰ ਕੇ ਸੋਕ ਸੌ॥ ਆਕ ਕੋ ਚਰੱਯਾ ਫਲ ਫੂਲ ਕੋ ਭਛੱਯਾ ਸਦਾ ਬਨਕੇ ਭ੍ਰਮੱਯਾ ਔਰ ਦੂਸਰੋ ਨ ਬੋਕਸੋ॥ ਕਹਾ ਭਯੋ ਭੇਡ ਜੋ ਘਸਤ ਸੀਸ ਬ੍ਰਿਛਨ ਸੋਂ ਮਾਟੀ ਕੋ ਭਛੱਯਾ ਬੋਲ ਪੂਛ ਲੀਜੈ ਜੋਕ ਸੌ॥ ਕਾਮਨਾ ਅਧੀਨ ਕਾਮ ਕ੍ਰੋਧ ਮੈਂ ਪ੍ਰਬੀਨ ਏਕ ਭਾਵਨਾ ਬਿਹੀਨ ਕੈਸੇ ਭੇਟੈ ਪਰਲੋਕ ਸੌ॥ ੧੦॥ ੮੦॥**

ਜਿਸ ਦੇ ਕੰਨ ਵਿਚ ਕੰਨ ਖਜੂਰਾ ਵੜ ਜਾਂਦਾ ਹੈ ਓਹ ਸਿਰ ਨੂੰ ਧਰਤੀ ਨਾਲ ਮਾਰਦਾ ਹੈ ਪਰ ਜੇ ਕੋਈ ਕਹੇ ਕਿ ਮੈਂ ਇੱਕੁਰ ਕਰਨ ਨਾਲ ਤਰ ਜਾਵਾਂਗਾ ਤਾਂ ਇਹ ਰੋਗੀ ਵੀ ਤਰਨਾ ਚਾਹੰਦਾ ਹੈ, ਇਕ ਆਦਮੀ ਮਿਤ੍ਰ ਪੁਤ੍ਰ ਦੇ ਸ਼ੋਕ ਨਾਲ ਸਿਰ ਛਟਕਦਾ ਭਾਵ ਹਿਲਾਉਂਦਾ ਰਹਿੰਦਾ ਹੈ ਸੋ ਸਿਰ ਹਿਲਾਉਣ ਨਾਲ ਪ੍ਰਮੇਸਰ ਪ੍ਰਸੰਨ ਨਹੀਂ ਹੁੰਦਾ ਹੈ। ਅੱਕ ਦੇ ਚਰਨ ਵਾਲਾ, ਫਲ ਫੁੱਲ ਦੇ ਖਾਣ ਵਾਲਾ ਸਦਾ ਜੰਗਲ ਦੇ ਵਿਚ ਭੌਣ ਵਾਲਾ ਬੱਕਰੇ ਤੋਂ ਵਧ ਹੋਰ ਕੋਈ ਦੂਸਰਾ ਨਹੀਂ ਹੈ ਭਾਵ ਅੱਕ ਖਾਣ ਨਾਲ ਬ੍ਰਿਛਾਂ ਦੇ ਫਲ ਖਾਣ ਨਾਲ ਜੰਗਲ ਵਿਚ ਭੌਣ ਨਾਲ ਵੀ ਮੁਕਤੀ ਨਹੀਂ ਹੈ। ਕੀ ਹੋਇਆ ਜੋ ਭੇਡ ਰੁੱਖਾਂ ਨਾਲ ਸਿਰਘਸਾਉਂਦੀ ਹੈ ਮਿਟੀ ਖਾਣ ਵਾਲੀ ਜੋਕ ਨੂੰ ਬੁਲਾਕੇ ਪੁੱਛ ਲਓ ਭਾਵ ਸਿਰ ਘਸਾਉਣ ਨਾਲ ਮਿਟੀ ਖਾਣ ਨਾਲ ਪ੍ਰਮੇਸਰ ਪ੍ਰਾਪਤੀ ਨਹੀਂ ਹੈ। ਇਸਤ੍ਰੀਆਂ ਦੇ ਵੱਸ ਹੋਕੇ ਕਾਮ ਕ੍ਰੋਧ ਵਿਚ ਬੜੇ ਸਿਆਣੇ ਹੋਕੇ ਤੇ ਸਰਧਾ ਤੋਂ ਬਿਨਾ ਹੋਕੇ ਕਿਸਤਰਾਂ ਪ੍ਰਲੋਕ ਮਿਲ ਸਕੇਗਾ ਭਾਵ ਸੁਰਗ ਦੇ ਵਾਸੀ ਪ੍ਰਮੇਸਰ ਦਾ ਮਿਲਾਪ ਕਿਸਤਰਾਂ ਹੋਵੇਗਾ॥ ੧੦॥ ੮੦॥

**ਨਾਚਿਓ ਈ ਕਰਤ ਮੋਰ ਦਾਦੁਰ ਕਰਤ ਸੋਰ ਸਦਾ ਘਨਘੋਰ ਘਨ**

ਕਰਿਓਈ ਕਰਤ ਹੈ ॥ ਏਕ ਪਾਇ ਠਾਢੇ ਸਦਾ ਬਨਮੇਂ ਰਹਤ ਬ੍ਰਿਖ ਫੂਕ ਫੂਕ ਪਾਵ ਭੂਮਿ ਸ੍ਰਾਵਗ ਧਰਤ ਹੈ ॥ ਪਾਹਨ ਅਨੇਕ ਜੁਗ ਏਕ ਠਉਰ ਬਾਸ ਕਰੈ ਕਾਗ ਔਰ ਚੀਲ ਦੇਸ ਦੇਸ ਬਿਚਰਤ ਹੈ॥ ਗਿਆਨ ਕੇ ਬਿਹੀਨ ਮਹਾਦਾਨ ਮੈ ਨ ਹੂਜੈ ਲੀਨ ਭਾਵਨਾ ਬਿਹੀਨ ਦੀਨ ਕੈਸੇ ਕੈ ਤਰਤ ਹੈ ॥ ੧੧ ॥ ੮੧ ॥

ਦਾਦਰ=ਡੱਡੂ। ਘਨ=ਬੱਦਲ । ਠਾਢੇ=ਖੜੋਤੇ। ਸ੍ਰਾਵਗ=ਸਾਰੇ, ਸ੍ਰੇਵੜੇ ਜੈਨੀ । ਪਾਹਨ=ਪੱਥਰ।

ਮੋਰ ਨੱਚਣਾ ਕਰਦੇ ਹਨ, ਮੀਂਹ ਵੇਲੇ ਡੱਡੂ ਸ਼ੋਰ ਕਰਦੇ ਹਨ ਬਦਲ ਬਹੁਤ ਗੱਜਣਾ ਕੀਤਾ ਕਰਦੇ ਹਨ ਭਾਵ ਨੱਚਣ ਬੋਲਣ ਤੇ ਗੱਜਣ ਨਾਲ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੈ ਕਈ ਆਦਮੀ ਨੱਚਣ ਟੱਪਣ ਨੂੰ ਠਾਕਰਾਂ ਦੀ ਪ੍ਰਸੰਨਤਾ ਸਮਝਦੇ ਹਨ ਓਨਾਂ ਨੂੰ ਸਿਖਿਆ ਦਿਤੀ ਹੈ। ਰੁੱਖ ਜੰਗਲ ਵਿਚ ਇਕ ਪੈਰ ਦੇ ਭਾਰ ਸਦਾ ਹੀ ਖੜੋਤੇ ਰਹਿੰਦੇ ਹਨ ਜੈਨੀ ਫੂਕਾਂ ਮਾਰ ਮਾਰ ਕੇ ਧਰਤੀ ਉਤੇ ਪੈਰ ਧਰਦੇ ਹਨ ਭਾਵ ਇਕ ਪੈਰ ਦੇ ਭਾਰ ਖੜੋਣ ਨਾਲ ਜੀਆਂ ਨੂੰ ਬਚੌਣ ਨਾਲ ਪ੍ਰਮੇਸਰ ਨਹੀਂ ਮਿਲਦਾ ਹੈ ਪੱਥਰ ਅਨੇਕਾਂ ਜੁੱਗ ਇਕ ਥਾਂ ਹੀ ਵਾਸਾ ਕਰਦਾ ਹੈ, ਕਾਂ ਤੇ ਇੱਲ ਦੇਸਾਂ ਦੇਸਾਂ ਵਿਚ ਫਿਰਦੀ ਹੈ ਭਾਵ ਇਕ ਥਾਂ ਖੜੋਣ ਤੇ ਦੇਸਾਂ ਵਿਚ ਭੌਣ ਨਾਲ ਪ੍ਰਮੇਸਰ ਨਹੀਂ ਮਿਲਦਾ ਹੈ।ਗਿਆਨਤੋਂ ਬਿਨਾਂ ਹੋਕੇ ਵੱਡੇ ਦਾਨੀ ਪ੍ਰਮੇਸਰ ਵਿਚ ਲੀਨ ਨਹੀਂ ਹੋ ਸਕਦੇ ਸਰਧਾ ਤੋਂ ਬਿਨਾਂ ਹੀ ਗਰੀਬ ਕਿਸਤਰਾਂ ਤਰ ਸਕਦੇ ਹਨ ॥ ੧੧ ॥ ੮੧ ॥

ਜੈਸੇ ਏਕ ਸ੍ਵਾਂਗੀ ਕਹੂੰ ਜੋਗੀਆ ਬੈਰਾਗੀ ਬਨੈ ਕਬਹੂੰ ਸੰਨਯਾਸ ਭੇਸ ਬਨ ਕੈ ਦਿਖਾਵਈ ॥ ਕਹੂੰ ਪਉਨਾਹਾਰੀ ਕਹੂੰ ਬੈਠੇ ਲਾਇ ਤਾਰੀ ਕਹੂੰ ਲੋਭ ਕੀ ਖੁਮਾਰੀ ਸੋਂ ਅਨੇਕ ਗੁਨ ਗਾਵਈ॥ ਕਹੂੰ ਬ੍ਰਹਮ ਚਾਰੀ ਕਹੂੰ ਹਾਥ ਪੈ ਲਗਾਵੈ ਬਾਰੀ ਕਹੂੰ ਡੰਡ ਧਾਰੀ ਹ੍ਵੈਕੈ ਲੋਗਨ ਭ੍ਰਮਾਵਈ॥ ਕਾਮਨਾ ਅਧੀਨ ਪਰਯੋ ਨਾਚਤ ਹੈ ਨਾਚਨ ਸੋ ਗਿਆਨ ਕੇ ਬਿਹੀਨ ਕੈਸੇ ਬ੍ਰਹਮ ਲੋਕ ਪਾਵਈ ॥ ੧੨ ॥ ੮੨ ॥

[ ਭੇਖੀਆਂ ਨੂੰ ਸਿਖਿਆ ਹੈ । ]

ਜਿਸਤਰ੍ਹਾਂ ਇਕ ਸਾਂਗੀ ਕਦੀ ਜੋਗੀ ਕਦੀ ਬੈਰਾਗੀ ਬਣ ਜਾਵੇ ਕਦੀ ਸੰਨਿਆਸੀਆਂ ਦਾ ਭੇਖ ਬਣਕੇ ਵਿਖਾਉਂਦਾ ਹੈ। ਕਿਤੇ ਪੌਣ ਖਾਣ ਵਾਲਾ ਕਿਤੇ

ਤਾੜੀ ਲਾਕੇ ਬਹਿੰਦਾ ਹੈ ਕਿਤੇ ਲੋਭ ਦੀ ਮਸਤੀ ਵਿਚ ਓਹ ਸਾਂਗੀ ਅਨੇਕਾਂ ਗੁਣ ਗਾਂਦਾ ਹੈ। ਕਿਤੇ ਬ੍ਰਹਮਚਾਰੀ ਕਿਤੇ ਹੱਥ ਉਤੇ ਬਗੀਚੀ ਭਾਵ ਬਾਗ ਭਾਵ ਫਲ ਆਦਕ ਲਾਉਂਦਾ ਹੈ ਕਿਤੇ ਡੰਡਾ ਚੁਕਣ ਵਾਲਾ ਜੋਗੀ ਹੋਕੇ, ਲੋਕਾਂ ਨੂੰ ਭਰਮਾਂਦਾ ਹੈ। ਇੱਕੁਰ ਕਾਮਨਾ ਦੇ ਵੱਸ ਹੋਇਆ ਹੋਇਆ, ਨੱਚਣ ਵਾਲਿਆਂ ਵਾਂਗ ਪਿਆ ਨੱਚਦਾ ਹੈ ਜਾਂ ਪੁਤਲੀਆਂ ਵਾਂਗ ਨੱਚਦਾ ਹੈ ਗਿਆਨ ਤੋਂ ਬਿਨਾ ਕਿਸ ਤਰਾਂ ਪ੍ਰਮੇਸਰ ਦੇ ਲੋਕ ਨੂੰ ਪਾ ਸਕਦਾ ਹੈ ਭਾਵ ਮੁਕਤ ਨਹੀਂ ਹੁੰਦਾ ਹੈ ॥ ੧੨ ॥ ੮੨ ॥

**ਪੰਚ ਬਾਰ ਗੀਦਰ ਪੁਕਾਰੇ ਪਰੇ ਸੀਤਕਾਲ ਕੁੰਚਰ ਔ ਗਦਹਾ ਅਨੇਕ ਦਾ ਪੁਕਾਰਹੀ॥ ਕਹਾ ਭਯੋ ਜੋਪੈ ਕਲਵਤ੍ਰ ਲੀਓ ਕਾਸੀ ਬੀਚ ਚੀਰ ਚੀਰ ਚੋਰਟਾ ਕੁਠਾਰਨ ਸੋਂ ਮਾਰਹੀ॥ ਕਹਾ ਭਯੋ ਫਾਸੀ ਡਾਰ ਬੂਡਿਓ ਜੜ ਗੰਗਧਾਰ ਡਾਰ ਡਾਰ ਫਾਸਿ ਠਗ ਮਾਰ ਮਾਰ ਡਾਰਹੀ॥ ਡੂਬੇ ਨਰਕ ਧਾਰ ਮੂੜ ਗਿਆਨ ਕੇ ਬਿਨਾ ਬਿਚਾਰ ਭਾਵਨਾ ਬਿਹੀਨ ਕੈਸੇ ਗਿਆਨ ਕੋ ਬਿਚਾਰਹੀ॥ ੧੩॥ ੮੩॥**

ਬਾਂਗ ਦੀ ਗੱਲ ਦੱਸਦੇ ਹਨ, ਠੰਢ ਪੈਣ ਵੇਲੇ ਪੰਜ ਵੇਲੇ ਗਿੱਦੜ ਪੁਕਾਰਦਾ ਹੈ ਹਾਥੀ ਖੋਤੇ ਅਨੇਕਾਂ ਵਾਰੀ ਬੋਲਦੇ ਹਨ ਭਾਵ ਬਹੁਤਾ ਬੋਲਣ ਨਾਲ ਰੱਬ ਨਹੀਂ ਮਿਲਦਾ ਹੈ। ਕੀ ਹੋਇਆ ਜੇ ਕਾਸ਼ੀ ਵਿਚ ਜਾਕੇ ਸਿਰ ਉਤੇ ਆਰਾ ਲਿਆ ਹੈ ਚੋਰ ਨੂੰ ਵੀ ਤਾਂ ਆਰੇ ਨਾਲ ਚੀਰ ਚੀਰ ਕੇ ਜਾਂ ਕੁਹਾੜਿਆਂ ਨਾਲ ਮਾਰਦੇ ਹਨ। ਕੀ ਹੋਇਆ ਜੇ ਫਾਹੀ ਪਾਕੇ ਗੰਗਾ ਦੀ ਧਾਰਾ ਵਿਚ ਮੂਰਖ ਡੁਬ ਗਿਆ ਹੈ, ਠੱਗ ਨੂੰ ਵੀ ਤਾਂ ਫਾਹੀ ਪਾਕੇ ਮਾਰ ਸੁੱਟਦੇ ਹਨ। ਗਿਆਨ ਦੇ ਵਿਚਾਰ ਤੋਂ ਬਿਨਾਂ ਮੂਰਖ ਆਦਮੀ ਨਰਕਾਂ ਦੀ ਧਾਰਾ ਵਿਚ ਡੁਬ ਗਏ ਸਰਧਾ ਤੋਂ ਬਿਨਾਂ ਕਿਸਤਰਾਂ ਗਿਆਨ ਨੂੰ ਵਿਚਾਰ ਸੱਕਦੇ ਹਨ ॥ ੧੩ ॥ ੮੩ ॥

**ਤਾਪ ਕੇ ਸਹੇ ਤੇ ਜੋਪੈ ਪਾਈਐ ਅਤਾਪ ਨਾਥ ਤਾਪਨਾ ਅਨੇਕ ਤਨ ਘਾਇਲ ਸਹਤ ਹੈ॥ ਜਾਪ ਕੇ ਕੀਏ ਤੇ ਜੋ ਪੈ ਪਾਯਤ ਅਜਾਪ ਦੇਵ ਪੂਦਨਾ ਸਦੀਵ ਤੁਹੀ ਤੁਹੀ ਉਚਰਤ ਹੈ॥ ਨਭ ਕੇ ਉਡੇ ਤੇ ਜੋ ਪੈ ਨਾਰਾਇਣ ਪਾਈਯਤ ਅਨਲ ਅਕਾਸ ਪੰਛੀ ਡੋਲਬੋ ਕਰਤ ਹੈ॥ ਆਗ ਮੈ ਜਰੇਤੇ ਗਤਿ ਰਾਂਡਕੀ ਪਰਤ ਕਰ ਪਤਾਲ ਕੇ ਬਾਸੀ ਕਿਉ ਭੁਜੰਗ ਨ ਤਰਤ ਹੈ॥ ੧੪॥ ੮੪॥**

ਜੇ ਤਪ ਦੇ ਸਹਾਰਨ ਨਾਲ ਭਾਵ ਤਪ ਕਰਨ ਨਾਲ ਅਤਾਪ=ਸ਼ਾਂਤੀ ਦੇ ਮਾਲਕ ਪ੍ਰਮੇਸਰ ਨੂੰ ਪਾਇੰਦਾ ਹੈ ਤਾਂ ਤਾਪਨਾ=ਦੁਖ ਜ਼ਖਮੀ ਆਦਮੀ ਅਨੇਕਾਂ ਦੁਖ ਸਰੀਰ ਉਤੇ ਸਹਿੰਦਾ ਹੈ। ਜੇ ਜਪ ਦੇ ਕਰਨ ਨਾਲ ਨਾ ਜਪਿਆ ਜਾਣ ਵਾਲਾ ਪ੍ਰਕਾਸ਼ਕ ਪ੍ਰਮੇਸਰ ਪਾਈਦਾ ਹੈ ਤਾਂ ਪੂਦਨਾ= ਪਿੱਦਾ ਜਨੌਰ ਸਦਾ ਤੂੰ ਹੀਂ ਤੂੰ ਹੀਂ ਕਰਕੇ ਉਚਾਰਦਾ ਹੈ। ਜੇ ਅਕਾਸ਼ ਦੇ ਉੱਡਣ ਨਾਲ ਪ੍ਰਮੇਸਰ ਨੂੰ ਪਾਈ ਦਾ ਹੈ ਤਾਂ ਅਨਲ=ਹੁਮਾਂ ਪੰਛੀ ਅਕਾਸ਼ ਵਿਚ ਹੀ ਫਿਰਿਆ ਕਰਦਾ ਹੈ ਜਾਂ ਅਨਲ= ਜਨੌਰ ਅਕਾਸ਼ ਵਿਚ ਉਡਦੇ ਫਿਰਦੇ ਹਨ। ਜੇ ਅੱਗ ਵਿਚ ਸੜਨ ਨਾਲ ਗਤੀ ਮਿਲਦੀ ਹੈ ਤਾਂ ਰੰਡੀ ਦੇ ਕਰ=ਹਥ ਵਿਚ ਵੀ ਮੁਕਤੀ ਪੈਣੀ ਭਾਵ ਮਿਲਨੀ ਚਾਹੀਦੀ ਹੈ ਪਤਾਲ ਦੇ ਵੱਸਣ ਨਾਲ ਸੱਪ ਕਿਉਂ ਨਹੀਂ ਤਰਦੇ ਹਨ ਭਾਵ ਸੱਪ ਨਹੀਂ ਤਰਦੇ ਹਨ ॥ ੧੪ ॥ ੮੪ ॥

**ਕੋਊ ਭਯੋ ਮੁੰਡੀਆ ਸੰਨਯਾਸੀ ਕੋਊ ਜੋਗੀ ਭਯੋ ਕੋਊ ਬ੍ਰਹਮਚਾਰੀ ਕੋਊ ਜਤੀ ਅਨਮਾਨਬੋ॥ ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ॥ਕਰਤਾ ਕਰੀਮ ਸੋਈ ਰਾਜਕ ਰਹੀਮ ਓਈ ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥ ਏਕ ਹੀ ਕੀ ਸੇਵ ਸਭ ਹੀ ਕੋ ਗੁਰ ਦੇਵ ਏਕ ਏਕ ਹੀ ਸਰੂਪ ਸਭੈ ਏਕੈ ਜੋਤ ਜਾਨਬੋ ॥ ੧੫ ॥ ੮੫ ॥**

[ ਇਕ ਪ੍ਰਮੇਸਰ ਤੋਂ ਸਭ ਦੀ ਉਤਪਤੀ ਹੈ। ]

ਕੋਈ ਸਿਰ ਮੁੰਨਾ ਕੋਈ ਸਨਿਆਸੀ ਜੋਗੀ ਹੋਇਆ ਕੋਈ ਬ੍ਰਹਮ ਚਾਰੀ ਕੋਈ ਜਤੀ ਅਨਮਾਨਬੋ=ਵਿਚਾਰੋ (ਹੋਇਆ ਹੈ।) ਰਾਫਜ਼ੀ=ਸ਼ੀਆ ਮੁਸਲਮਾਨ । ਇਮਾਮ ਸ਼ਾਫੀ=ਸਫਾਰਸ਼ ਕਰਨ ਵਾਲਾ ਪੀਰ, ਇਹ ਮੁਸਲਮਾਨਾਂ ਦੇ ਫਿਰਕੇ ਹਨ। ਕੋਈ ਹਿੰਦੂ ਕੋਈ ਮੁਸਲਮਾਨ ਕੋਈ ਮੁਸਲਮਾਨਾਂ ਦੇ ਵੱਡੇ ਮਤ ਵਾਲੇ ਪਰ ਮਨੁਖ ਦੀ ਜਾਤੀ ਸਾਰੇ ਇਕ ਤੋਂ ਜੰਮੇ ਜਾਣੋ ਭਾਵ ਇਕ ਪ੍ਰਮੇਸਰ ਦੀ ਜਾਤ ਸਾਰੇ ਹਨ ਇਕ ਪ੍ਰਮੇਸਰ ਤੋਂ ਸਾਰਿਆਂ ਦੀ ਪੈਦਾ-ਇਸ਼ ਹੁੰਦੀ ਹੈ।ਓਹੋ ਹੀ ਕਰਤਾ ਕਿਰਪਾਲੂ ਹੈਓਹੋ ਹੀ ਰਿਜ਼ਕ ਦੇਣ ਵਾਲਾ ਦਿਆਲੂ ਹੈ ਹੋਰ ਕੋਈ ਦੂਸਰਾ ਭੇਦ ਨਹੀਂ ਹੈ, ਭੁਲ ਭਰਮ ਕਰਕੇ ਵੀ ਨਹੀਂ ਮੰਨਣਾ ਚਾਹੀਦਾ ਹੈ ਭਾਵ ਪ੍ਰਮੇਸ਼ਰ ਦਾ ਰੂਪ ਸਾਰੇ ਹਨ ਦੂਸਰਾ ਹੋਰ ਕੋਈ ਨਹੀਂ ਹੈ। ਇਕ ਦੀ ਹੀ ਸੇਵਾ ਕਰੋ ਇਕ ਹੀ ਸਾਰਿਆਂ ਦਾ ਪ੍ਰਕਾਸ਼ਕ ਵੱਡਾ ਪ੍ਰਮੇਸ਼ਰ ਹੈ ਸਾਰੇ ਆਦਮੀ ਇਕ ਦਾ ਰੂਪ ਹਨ ਅਤੇ ਸਾਰੇ ਇਕ ਪ੍ਰਮੇਸ਼ਰ ਦੀ ਹੀ ਜੋਤ ਜਾਣੋਂ ਭਾਵ ਸਾਰੇ ਪ੍ਰਮੇਸ਼ਰ ਦਾ ਰੂਪ ਹਨ ॥ ੧੫ ॥ ੮੫ ॥

**ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ ਮਾਨਸ ਸਬੈ ਏਕ**

**ਪੈ ਅਨੇਕ ਕੋ ਭ੍ਰਮਾਉ ਹੈ ॥ ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ॥ ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ ਖਾਕਬਾਦ ਆਤਸ ਔ ਆਬ ਕੋ ਰਲਾਉ ਹੈ ॥ ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ ॥ ੧੬ ॥ ੮੬ ॥**

[ਹਿੰਦੂਆਂ ਮੁਸਲਮਾਨਾਂ ਦਾ ਮੱਤ]

ਦੇਹੁਰਾ ਤੇ ਮਸੀਤ ਵੀ ਓਸੇ ਦਾ ਹੀ ਰੂਪ ਹਨ ਪੂਜਾ ਤੇ ਨਿਮਾਜ ਵੀ ਓਹੋ ਹੀ ਹੈ ਸਾਰੇ ਆਦਮੀ ਇਕ ਰੂਪ ਹਨ, ਪਰ ਅਨੇਕਾਂ ਤਰ੍ਹਾਂ ਦਾ ਪ੍ਰਭਾਉ=ਪ੍ਰਕਾਰ ਹੈ ਭਾਵ ਸ਼ਕਲਾਂ ਵੱਖ ਹਨ, ਉਂਵ ਬੰਦੇ ਸਾਰੇ ਰੱਬ ਦੇ ਹਨ । ਦੇਵਤੇ, ਦੈਂਤ, ਜੱਛ, ਗੰਧਰਬ ਮੁਸਲਮਾਨ, ਹਿੰਦੂ, ਵੱਖ ਵੱਖ ਦੇਸਾਂ ਦੇ ਭੇਖਾਂ ਦਾ ਵੱਖ ੨ ਪ੍ਰਭਾਉ=ਪ੍ਰਤਾਪ ਭਾਵ ਬਣਾਉ ਹੈ। ਪਰ ਹਨ ਇਕ ਰੂਪ ਇਕੋ ਜਿਹੀਆਂ ਅੱਖਾਂ ਹਨ ਇਕੋ ਜਿਹੇ ਕੰਨ ਹਨ ਇਕੋ ਜਿਹੀ ਦੇਹ ਹੈ ਇਕੋ ਜਿਹੀ ਬਾਣੀ ਜਾਂ ਸੁਭਾਉ ਹੈ ਜਾਂ ਬਣੌਟ ਹੈ, ਮਿੱਟੀ, ਪੌਣ, ਅੱਗ, ਪਾਣੀ, ਸਾਰੀਆਂ ਦੇਹਾਂ ਵਿਚ ਇਕ ਦਾ ਹੀ ਰਲਾ ਮਿਲਾ ਹੈ। ਅਲੇਖ ਅਭੇਖ ਓਹੋ ਹੀ ਹੈ ਪੁਰਾਣ ਤੇ ਕੁਰਾਣ ਵੀ ਓਹੋ ਹੀ ਹੈ ਸਾਰੇ ਰੂਪ ਇਕ ਦੇ ਹੀ ਹਨ ਇਕ ਦੀ ਹੀ ਬਣੌਟ ਹੈ ॥ ੧੬ ॥੮੬॥

**ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ ਨਿਆਰੇ ਨਿਆਰੇ ਹ੍ਵੈ ਕੈ ਫੇਰ ਆਗ ਮੈ ਮਿਲਾਹਿਗੇ ॥ ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿਗੇ॥ ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿਗੇ ॥ ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿਗੇ ॥ ੧੭ ॥ ੮੭ ॥**

[ਏਕਤਾ ਦੱਸਦੇ ਹਨ ।]

ਜਿੱਕੁਰ ਇਕ ਅੱਗ ਤੋਂ ਕਰੋੜਾਂ ਅੱਗ ਦੇ ਚੰਗਿਆੜੇ ਉਠਦੇ ਹਨ ਓਹ ਵੱਖ ੨ ਹੋਕੇ ਅੱਗ ਵਿਚ ਮਿਲ ਜਾਂਦੇ ਹਨ । ਜਿੱਕੁਰ ਇਕ ਮਿੱਟੀ ਤੋਂ ਅਕਾਸ਼ ਵਿਚ ਅਨੇਕਾਂ ਧੂੜੀਆਂ ਉਡਕੇ ਪੂਰੀਆਂ ਭਾਵ ਭਰਪੂਰ ਹੋ ਜਾਂਦੀਆਂ ਹਨ ਫਿਰ ਮਿੱਟੀ ਦੇ ਕਿਣਕੇ ਮਿੱਟੀ ਭਾਵ ਧਰਤੀ ਵਿਚ ਹੀ ਸਮਾ ਜਾਂਦੇ ਹਨ। ਜਿੱਕੁਰ ਇਕ ਸਮੁੰਦਰ ਦੇ ਪਾਣੀ ਤੋਂ ਕਰੋੜਾਂ ਲਹਿਰਾਂ ਉਠਦੀਆਂ ਹਨ, ਪਾਣੀ ਦੇ ਤਰੰਗ ਸਾਰੇ ਪਾਣੀ ਹੀ ਕਹਾਂਦੇ ਹਨ। ਇੱਕੁਰ ਹੀ ਇਕ ਸੰਸਾਰ ਭਾਵ

ਪ੍ਰਮੇਸ਼ਰ ਤੋਂ ਅਭੂਤ=ਨਿਕੇ ਜੀਅ ਤੇ ਭੂਤ=ਵੱਡੇ ਜੀਅ ਇਹ ਸਾਰੇ ਪ੍ਰਗਟ ਹੁੰਦੇ ਹਨ ਜਾਂ ਪ੍ਰਗਟ ਹੋਕੇ ਉਸ ਤੋਂ ਪੈਦਾ ਹੋਕੇ ਉਸ ਵਿਚ ਹੀ ਸਮਾ ਜਾਂਦੇ ਹਨ।੧੭।੮੭।

**ਕੇਤੇ ਕੱਛ ਮੱਛ ਕੇਤੇ ਉਨ ਕੋ ਕਰਤ ਭੱਛ ਕੇਤੇ ਅੱਛ ਵੱਛ ਹ੍ਵੈ ਸਪੱਛ ਉਡ ਜਾਹਿਗੇ ॥ ਕੇਤੇ ਨਭ ਬੀਚ ਅੱਛ ਪੱਛ ਕੋ ਕਰੈਗੇ ਭੱਛ ਕੇਤਕ ਪ੍ਰਤੱਛ ਹ੍ਵੈ ਪਚਾਇ ਖਾਇ ਜਾਹਿਗੇ ॥ ਜਲ ਕਹਾ ਥਲ ਕਹਾ ਗਗਨ ਕੇ ਗੌਨ ਕਹਾ ਕਾਲ ਕੇ ਬਨਾਏ ਸਬੈ ਕਾਲ ਹੀ ਚਬਾਹਿਗੇ॥ ਤੇਜ ਜਿਉ ਅਤੇਜ ਮੈ ਅਤੇਜ ਜੈਸੇ ਤੇਜ ਲੀਨ ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿਗੇ ॥ ੧੮ ॥ ੮੮ ॥**

ਕਿਤਨੇ ਕੱਛ ਕਿਤਨੇ ਮੱਛ ਕਈ ਓਨਾਂ ਨੂੰ ਵੀ ਖਾ ਜਾਂਦੇ ਹਨ, ਕਿਤਨੇ ਅੱਛ=ਅੰਡਿਆਂ ਦੇ ਵੱਛ=ਬੱਚੇ ਹੋਕੇ ਖੰਭਾਂ ਵਾਲੇ ਹੋਕੇ ਉਡ ਜਾਣਗੇ ਜਾਂ ਉਡ ਜਾਂਦੇ ਹਨ। ਕਿਤਨੇ ਅਕਾਸ਼ ਵਿਚ ਅੰਡਿਆਂ ਦੇ ਪੰਛੀਆਂ ਨੂੰ ਖਾਣਾ ਕਰਦੇ ਹਨ ਕਿਤਨੇ ਪ੍ਰਗਟ ਵੱਡਿਆਂ ੨ ਜੀਆਂ ਨੂੰ ਖਾਕੇ ਪਚਾ ਜਾਂਦੇ ਹਨ। ਪਾਣੀ ਦੇ ਰਹਿਣ ਵਾਲੀ ਮੱਛੀ ਕਿਥੇ ਰੇਤ ਦੇ ਰਹਿਣ ਵਾਲਾ ਹਰਨ ਕਿਥੇ ਅਕਾਸ਼ ਦੇ ਫਿਰਨ ਵਾਲੀ ਇੱਲ ਕਿਥੇ ਕਾਲ=ਸਮੇਂ ਦੇ ਜਾਂ ਪ੍ਰਮੇਸ਼ਰ ਦੇ ਬਣਾਏ ਸਾਰੇ ਪ੍ਰਮੇਸ਼ਰ ਨੇ ਹੀ ਚੱਬ ਲਏ ਹਨ ਜਾਂ ਚੱਬ ਲੈਂਦਾ ਹੈ। ਭਾਵ—ਇਕ ਦਿਨ ਗੁਰੂ ਜੀ ਨੇ ਸਤਲੁਤ ਦੇ ਕੰਢੇ ਇਹ ਤਮਾਸ਼ਾ ਵੇਖਿਆ ਸੀ ਕਿ ਇਕ ਹਰਨ ਪਾਣੀ ਪੀਣ ਆਇਆ ਤਾਂ ਪਾਣੀ ਵਿਚੋਂ ਮੱਛੀ ਬੁੜਕਕੇ ਹਰਨ ਦੇ ਸਿੰਙਾਂ ਵਿਚ ਫਸ ਗਈ ਅਤੇ ਉਸ ਨੂੰ ਵੇਖਕੇ ਇੱਲ ਆਈ ਜੋ ਓਹ ਵੀ ਹਰਨ ਦੇ ਸਿੰਙਾਂ ਵਿਚ ਫਸ ਕੇ ਮਰ ਗਈ ਓਧਰੋਂ ਸ਼ਿਕਾਰੀ ਨੇ ਬਾਣ ਮਾਰਿਆ ਤਾਂ ਓਹ ਵੀ ਮਰ ਗਿਆ। ਓੜਕ ਨੂੰ ਸਾਰੇ ਪ੍ਰਮੇਸ਼ਰ ਵਿਚ ਹੀ ਸਮਾ ਜਾਂਦੇ ਹਨ, ਜਿੱਕੁਰ ਤੇਜ=ਸੂਰਜ ਅਤੇਜ=ਰਾਤ ਅਤੇ ਰਾਤ ਜਿੱਕੁਰ ਦਿਨ ਵਿਚ ਲੀਨ ਹੋ ਜਾਂਦੀ ਹੈ ਇਕੁਰ ਹੀ ਸਾਰੇ ਉਸ ਤੋਂ ਪੈਦਾ ਹੋਕੇ ਉਸ ਵਿਚ ਹੀ ਸਮਾ ਜਾਂਦੇ ਹਨ ॥ ੧੮ ॥ ੮੮ ॥

**ਕੂਕਤ ਫਿਰਤ ਕੇਤੇ ਰੋਵਤ ਮਰਤ ਕੇਤੇ ਜਲ ਮੈ ਡੁਬਤ ਕੇਤੇ ਆਗ ਮੈ ਜਰਤ ਹੈ॥ ਕੇਤੇ ਗੰਗਬਾਸੀ ਕੇਤੇ ਮਦੀਨਾ ਮਕਾ ਨਿਵਾਸੀ ਕੇਤਕ ਉਦਾਸੀ ਕੇ ਭ੍ਰਮਾਏ ਈ ਫਿਰਤ ਹੈ ॥ ਕਰਵਤ ਸਹਤ ਕੇਤੇ ਭੂਮਿ ਮੈ ਗਡਤ ਕੇਤੇ ਸੂਆ ਪੈ ਚਢਤ ਕੇਤੇ ਦੂਖ ਕੋ ਭਰਤ ਹੈ ॥ ਗੈਨ ਮੈ ਉਡਤ ਕੇਤੇ ਜਲ ਮੈ ਰਹਤ ਕੇਤੇ ਗਿਆਨ ਕੇ ਬਿਹੀਨ ਜਕ ਜਾਰੇਈ ਮਰਤ ਹੈ ॥ ੧੯ ॥ ੮੯ ॥**

[ਕੌਤਕ ਤਮਾਸ਼ੇ ਕੀ ਹਨ ।]

ਕਿਤਨੇ ਕੁੱਦਦੇ ਫਿਰਦੇ ਹਨ ਕਿਤਨੇ ਰੋਂਦੇ ਮਰ ਜਾਂਦੇ ਹਨ ਕਿਤਨੇ ਪਾਣੀ ਵਿਚ ਡੁਬ ਜਾਂਦੇ ਹਨ ਕਿਤਨੇ ਅੱਗ ਵਿਚ ਸੜਦੇ ਹਨ । ਕਿਤਨੇ ਗੰਗ ਵਾਸੀ ਹੋਏ ਕਿਤਨੇ ਮੱਕੇ ਮਦੀਨੇ ਦੇ ਵਾਸੀ ਹੋਏ ਕਿਤਨੇ ਉਦਾਸੀ ਦੇ ਘੁਮਾਏ ਹੋਏ ਫਿਰਦੇ ਹਨ ਕਿਤਨੇ ਕਾਸ਼ੀ ਵਿਚ ਆਰਾ ਸਹਾਰਦੇ ਹਨ ਕਿਤਨੇ ਧਰਤੀ ਵਿਚ ਮਿਲਦੇ ਹਨ ਕਿਤਨੇ ਸੂਲੀ ਜਾਂ ਦੇਵੀ ਦੀ ਭੇਟਾ ਚੜ੍ਹਦੇ ਹਨ, ਕਿਤਨੇ ਦੁਖਾਂ ਨੂੰ ਭਰਦੇ ਹਨ । ਕਿਤਨੇ ਅਕਾਸ਼ ਵਿਚ ਉਡਦੇ ਹਨ ਕਿਤਨੇ ਜਲ ਵਿਚ ਰਹਿੰਦੇ ਹਨ ਗਿਆਨ ਦੇ ਬਿਨਾਂ ਜਕ=ਹਠੀਏ ਜਾਰੇਈ=ਜੜਤਾ ਅਗਯਾਨ ਵਿਚ ਮਰ ਜਾਂਦੇ ਹਨ ਜਾਂ ਹਠ ਵਿਚ ਸੜਕੇ ਮਰ ਜਾਂਦੇ ਹਨ ॥ ੧੯ ॥ ੮੯ ॥

**ਸੋਧ ਹਾਰੇ ਦੇਵਤਾ ਬਿਰੋਧ ਹਾਰੇ ਦਾਨੋ ਬਡੇ ਬੋਧ ਹਾਰੇ ਬੋਧਕ ਪ੍ਰਬੋਧ ਹਾਰੇ ਜਾਪਸੀ ॥ ਘਸਹਾਰੇ ਚੰਦਨ ਲਗਾਇਹਾਰੇ ਚੋਆ ਚਾਰ ਪੂਜਹਾਰੇ ਪਾਹਨ ਚਢਾਇ ਹਾਰੇ ਲਾਪਸੀ ॥ ਗਾਹ ਹਾਰੇ ਗੋਰਨ ਮਨਾਇ ਹਾਰੇ ਮੜੀ ਮੱਟ ਲੀਪ ਹਾਰੇ ਭੀਤਨ ਲਗਾਇਹਾਰੇ ਛਾਪਸੀ ॥ ਗਾਇ ਹਾਰੇ ਗੰਧ੍ਰਬ ਬਜਾਇ ਹਾਰੇ ਕਿੰਨਰ ਸਭ ਪਚ ਹਾਰੇ ਪੰਡਿਤ ਤਪੰਤ ਹਾਰੇ ਤਾਪਸੀ ॥ ੨੦ ॥ ੯੦ ॥**

ਦੇਵਤੇ ਸੋਧ=ਪਵਿੱਤ੍ਰਤਾ ਕਰਕੇ ਹਾਰ ਗਏ ਦੈਂਤ ਵਿਰੋਧ=ਵੈਰ ਕਰਕੇ ਹਾਰ ਗਏ । ਬੋਧ=ਜੈਨੀ ਵੀ ਗਿਆਨ ਨਾਲ ਹਾਰ ਗਏ, ਬੋਧਕ ਭਾਵ ਮਾੜੇ ਗਿਆਨ ਨਾਲ, ਜਪ ਕਰਨ ਵਾਲੇ ਉਪਦੇਸ਼ ਕਰਕੇ ਹਾਰ ਗਏ । ਠਾਕਰਾਂ ਨੂੰ ਚੰਦਨ ਤੇ ਚੋਆ ਰਗੜ ਕੇ ਲਾਕੇ ਹਾਰ ਗਏ, ਪੱਥਰ ਪੂਜ ਪੱਥਰਾਂ ਨੂੰ ਪੂਜ ਕੇ ਲਾਪਸੀ ਸੀਰਾ ਚੜ੍ਹਾਕੇ ਹਾਰ ਗਏ । ਗੋਰਾਂ ਨੂੰ ਵੀ ਗਾਹ=ਪੂਜਕੇ ਹਾਰ ਗਏ ਮੜੀਆਂ ਤੇ ਮੱਠਾਂ ਨੂੰ ਮਨਾਕੇ ਹਾਰ ਗਏ ਭੀਤਨ=ਕੰਧਾਂ ਨੂੰ ਲਿੰਬਕੇ ਭਾਵ ਹਨੂਮਾਨ ਆਦਿਕਾਂ ਦੀਆਂ ਮੂਰਤੀਆਂ ਨੂੰ ਬਣਾਕੇ ਹਾਰ ਗਏ ਤੇ ਲੋਹੇ ਦ ਛਾਪੇ ਲਾਕੇ ਵੀ ਹਾਰ ਗਏ । ਸਾਰੇ ਗੰਧਰਬ ਰਾਗ ਗਾਕੇ ਹਾਰ ਗਏ ਕਿੰਨਰ ਸਾਜਾਂ ਨੂੰ ਵਜਾਕੇ ਹਾਰ ਗਏ ਪੰਡਤ ਵੀ ਵੇਦਾਂ ਵਿਚ ਖਪਕੇ ਭਾਵ ਪੜ੍ਹਕੇ ਹਾਰ ਗਏ ਤਪਸੀ ਤਪ ਕਰਕੇ ਹਾਰ ਗਏ ॥ ੨੦ ॥ ੯੦ ॥

ਤ੍ਵਪ੍ਰਸਾਦਿ ॥ ਭੁਜੰਗ ਪ੍ਰਯਾਤ ਛੰਦ

**ਨ ਰਾਗੰ ਨ ਰੰਗੰ ਨ ਰੂਪੰ ਨ ਰੇਖੰ ॥ ਨ ਮੋਹੰ ਨ ਕ੍ਰੋਹੰ ਨ ਦ੍ਰੋਹੰ ਨ ਦ੍ਵੈਖੰ ॥**
**ਨ ਕਰਮੰ ਨ ਭਰਮੰ ਨ ਜਨਮੰ ਨ ਜਾਤੰ ॥**
**ਨ ਮਿਤ੍ਰੰ ਨ ਸਤ੍ਰੰ ਨ ਪਿਤ੍ਰੰ ਨ ਮਾਤੰ ॥ ੧ ॥ ੯੧ ॥**

ਤੇਰੀ ਕਿਰਪਾ ਨਾਲ ਉਚਾਰਦਾ ਹਾਂ—ਪ੍ਰਮੇਸ਼ਰ ਨੂੰ ਦੋ ਰੂਪ ਵਿਚ ਦੱਸਿਆ ਹੈ]

ਨ ਉਸਦਾ ਕਿਸੇ ਨਾਲ ਰਾਗੰ=ਪ੍ਰੇਮ ਹੈ ਨ ਉਸਦਾ ਕੋਈ ਰੰਗ ਰੂਪ ਨਿਸ਼ਾਨ ਹੈ। ਨ ਮੋਹ, ਗੁੱਸਾ, ਛਲ ਦ੍ਵੈਤ ਹੈ। ਨ ਕਰਮ, ਭਰਮ ਜਨਮ, ਜਾਤ ਹੈ। ਨ ਮਿੱਤ੍ਰ ਸ਼ੱਤ੍ਰ ਪਿਤਾ ਮਾਤਾ ਹੈ॥ ੧ ॥ ੯੧ ॥

**ਨ ਨੇਹੰ ਨ ਗੇਹੰ ਨ ਕਾਮੰ ਨ ਧਾਮੰ॥ ਨ ਪੁਤ੍ਰੰ ਨ ਮਿਤ੍ਰੰ ਨ ਸਤ੍ਰੰ ਨ ਭਾਮੰ॥**
**ਅਲੇਖੰ ਅਭੇਖੰ ਅਜੋਨੀ ਸਰੂਪੰ॥**
**ਸਦਾ ਸਿੱਧ ਦਾ ਬੁੱਧਿ ਦਾ ਬ੍ਰਿੱਧ ਰੂਪੰ॥ ੨ ॥ ੯੨ ॥**

ਨ ਪ੍ਰੇਮ, ਘਰ, ਲੋੜ, ਧਾਮ=ਘਰ ਦਾ ਆਸਰਾ ਵੀ ਨਹੀਂ ਹੈ। ਨ ਪੁਤ੍ਰ, ਮਿੱਤ੍ਰ, ਸ਼ੱਤ੍ਰ ਭਾਮੰ=ਇਸਤ੍ਰੀ ਹੈ। ਲੇਖ, ਭੇਖ, ਜਨਮ, ਬਿਨਾਂ ਚੰਗੇ ਸਰੂਪ ਵਾਲਾ ਹੈ। ਸਦਾ ਸਿੱਧੀਆਂ ਭਾਵ ਬਰਕਤਾਂ ਦੇਣ ਵਾਲਾ, ਅਕਲ ਦੇਣ ਵਾਲਾ ਹਰ ਇਕ ਵਸਤੂ ਦੇ ਵਧਾਉਣ ਵਾਲਾ ਰੂਪ ਹੈ॥ ੨ ॥ ੯੨ ॥

**ਨਹੀ ਜਾਨ ਜਾਈ ਕਛੂ ਰੂਪ ਰੇਖੰ॥ ਕਹਾ ਬਾਸ ਤਾਂਕੋ ਫਿਰੈ ਕਉਣ ਭੇਖੰ॥**
**ਕਹਾ ਨਾਮ ਤਾਕੋ ਕਹਾ ਕੈ ਕਹਾਵੈ॥ ਕਹਾ ਕੈ ਬਖਾਨੋ ਕਹੈ ਮੋ ਨ ਆਵੈ॥੩॥੯੩॥**

ਉਸਦਾ ਕੁਛ ਰੂਪ ਨਿਸ਼ਾਨ ਨਹੀਂ ਜਾਣਿਆਂ ਜਾਂਦਾ ਹੈ। ਉਸਦਾ ਵੱਸਣਾ ਕਿਥੇ ਹੈ ਅਤੇ ਕੇਹੜੇ ਭੇਖ ਵਿਚ ਫਿਰਦਾ ਹੈ। ਕੇਹੋ ਜੇਹਾ ਉਸਦਾ ਨਾਮ ਹੈ ਅਤੇ ਕਿਸ ਤਰਾਂ ਕਰਕੇ ਓਹ ਆਪਣੇ ਆਪ ਨੂੰ ਕਹੌਂਦਾ ਹੈ। ਕਿਸ ਤਰਾਂ ਦਾ ਕਰਕੇ ਆਖਾਂ, ਕਹਿਣ ਵਿਚ ਨਹੀਂ ਆਉਂਦਾ ਹੈ॥ ੩ ॥ ੯੩ ॥

**ਨ ਰੋਗੰ ਨ ਸੋਗੰ ਨ ਮੋਹੰ ਨ ਮਾਤੰ॥ ਨ ਕਰਮੰ ਨ ਭਰਮੰ ਨ ਜਨਮੰ ਨ ਜਾਤੰ॥**
**ਅਦ੍ਵੈਖੰ ਅਭੇਖੰ ਅਜੋਨੀ ਸਰੂਪੇ॥ ਨਮੋ ਏਕ ਰੂਪੇ ਨਮੋ ਏਕ ਰੂਪੇ॥੪॥੯੪॥**

ਉਸ ਨੂੰ ਨਾ ਕੋਈ ਰੋਗ ਸੋਗ ਹੈ ਨ ਮੋਹ ਵਿਚ ਮੱਤਾ ਹੈ। ਨ ਕਰਮ ਭਰਮ ਜਨਮ ਜਾਤੋ ਹੈ। ਦ੍ਵੈਤ, ਭੇਖ ਜੂਨ ਰਹਿਤ ਸਰੂਪ ਹੈ। ਤਨ ਮਨ ਧਨ ਕਰਕੇ ਇਕ ਰੂਪ ਵਾਲੇ ਨੂੰ ਨਮਸਕਾਰ ਹੈ॥ ੪ ॥ ੯੪ ॥

**ਪਰੇਅੰ ਪਰਾ ਪਰਮ ਪ੍ਰਗਿਆ ਪ੍ਰਕਾਸੀ॥**
**ਅਛੇਦੰ ਅਛੈ ਆਦਿ ਅਦ੍ਵੈ ਅਬਿਨਾਸੀ॥**
**ਨਜਾਤੰ ਨਪਾਤੰ ਨਰੂਪੰ ਨਰੰਗੇ॥**
**ਨਮੋ ਆਦਿ ਅਭੰਗੇ ਨਮੋ ਆਦਿ ਅਭੰਗੇ॥ ੫ ॥ ੯੫ ॥**

ਪਰੇ ਤੋਂ ਪਰੇ ਵਡਾ ਪ੍ਰਗਯਾ=ਅਕਲ ਦੇ ਚਾਨਣ ਕਰਨ ਵਾਲਾ ਹੈ। ਛੇਦ, ਨਾਸ ਰਹਿਤ ਮੁੱਢ ਹੈ ਦ੍ਵੈਤ ਰਹਿਤ ਮੌਤ ਬਿਨਾਂ ਹੈ। ਉਸ ਦੀ ਨ ਜਾਤੀ ਪੰਗਤੀ

ਰੂਪ ਰੰਗ ਹੈ। ਜੋ ਮੁੱਢ ਤੋਂ ਨਾਸ ਰਹਿਤ ਹੈ ਉਸ ਨੂੰ ਨਮਸਕਾਰ ਹੈ ॥ ੫ ॥ ੯੫ ॥

**ਕਿਤੇ ਕ੍ਰਿਸਨ ਸੇ ਕੀਟ ਕੋਟੈ ਉਪਾਏ॥ਉਸਾਰੇ ਗੜੇ ਫੇਰ ਮੇਟੇ ਬਨਾਏ॥**
**ਅਗਾਧੇ ਅਭੈ ਆਦਿ ਅਦ੍ਵੈ ਅਬਿਨਾਸੀ ॥**
**ਪਰੇਅੰ ਪਰਾ ਪਰਮ ਪੂਰਨ ਪ੍ਰਕਾਸੀ ॥ ੬ ॥ ੯੬ ॥**

ਉਸ ਪ੍ਰਮੇਸਰ ਨੇ ਕਿਤਨੇ ਕ੍ਰਿਸ਼ਨ ਵਰਗੇ ਕਰੋੜਾਂ ਕੀੜੇ ਪ੍ਰਗਟ ਕੀਤੇ। ਇਕ ਵਾਰ ਉਸਾਰੇ=ਪੈਦਾ ਕੀਤੇ ਫੇਰ ਮੇਟੇ=ਨਾਸ ਕੀਤੇ ਫੇਰ ਮੁੜਕੇ ਗੜੇ=ਘੜੇ ਭਾਵ ਬਣਾਏ ਤੇ ਫੇਰ ਮਾਰੇ। ਬਿਅੰਤ ਹੈ ਡਰ ਰਹਿਤ ਸਭ ਦਾ ਮੁੱਢ ਹੈ ਦੋਤ ਰਹਿਤ ਨ ਮਰਨ ਵਾਲਾ ਹੈ। ਪਰੇ ਤੋਂ ਪਰੇ ਵੱਡਾ, ਅਕਲ ਦਾ ਪ੍ਰਕਾਸ਼ਕ ਹੈ।੬।੯੬।

**ਨਆਧੰਨਬਿਆਧੰਅਗਾਧੰਸਰੂਪੇ॥ਅਖੰਡਤਪ੍ਰਤਾਪਆਦਿਅਛੈਬਿਭੂਤੇ॥**
**ਨਜਨਮੰ ਨਮਰਨੰ ਨ ਬਰਨੰ ਨ ਬਿਆਧੇ॥**
**ਅਖੰਡੇ ਪ੍ਰਚੰਡੇ ਅਦੰਡੇ ਅਸਾਧੇ ॥ ੭ ॥ ੯੭ ॥**

ਨ ਮਨ ਦੀ ਪੀੜ ਨ ਸਰੀਰ ਦਾ ਦੁਖ, ਬਿਅੰਤ ਰੂਪ ਵਾਲਾ ਹੈ। ਨ ਨਾਸ ਹੋਣ ਵਾਲਾ ਪ੍ਰਤਾਪ ਮੁੱਢ ਤੋਂ ਨਾਸ ਰਹਿਤ ਵਿਭੂਤੀ ਭਾਵ ਉਸ ਦਾ ਰਾਜ ਸਮਾਜ ਨਾਸ ਨਹੀਂ ਹੁੰਦਾ ਹੈ। ਜਨਮ ਮਰਨ ਰੰਗ ਬਿਨਾਂ ਹੈ ਸਰੀਰ ਨੂੰ ਕੋਈ ਦੁਖ ਨਹੀਂ ਛੋਂਹਦਾ ਹੈ। ਲਗਾਤਾਰ ਤਿੱਖੇ ਤੇਜ਼ ਵਾਲਾ ਨ ਉਸ ਨੂੰ ਕੋਈ ਗਜਾ ਦੇ ਸਕਦਾ ਹੈ ਨ ਵੱਸ ਕਰ ਸਕਦਾ ਹੈ ॥ ੭ ॥ ੯੭ ॥

**ਨ ਨੇਹੰ ਨ ਗੇਹੰ ਸਨੇਹੰ ਸਨਾਥੇ ॥ ਉਦੰਡੇ ਅਮੰਡੇ ਪ੍ਰਚੰਡੇ ਪ੍ਰਮਾਥੇ ॥**
**ਨ ਜਾਤੇ ਨ ਪਾਤੇ ਨ ਸੱਤ੍ਰੇ ਨ ਮਿੱਤ੍ਰੇ॥**
**ਸੁ ਭੂਤੇ ਭਵਿੱਖੇ ਭਵਾਨੇ ਅਚਿਤ੍ਰੇ ॥ ੮ ॥ ੯੮ ॥**

ਨ ਪ੍ਰੇਮ ਤੇ ਨ ਘਰ ਹੈ ਨ ਉਹ ਕਿਸੇ ਦਾ ਮਾਲਕ ਬਣਕੇ ਉਸ ਨਾਲ ਪ੍ਰੇਮ ਹੀ ਲਾਂਦਾ ਹੈ। ਦੰਡ ਬਿਨਾ ਹੈ ਬਣਾਇਆ ਨਹੀਂ ਜਾਂਦਾ ਹੈ, ਤੇਜ ਪ੍ਰਤਾਪ ਵਾਲਾ ਹੈ ਚੰਗੀ ਤਰਾਂ ਸਾਰਿਆਂ ਨੂੰ ਰਿੜਕਣ ਵਾਲਾ ਭਾਵ ਮਾਰਨ ਵਾਲਾ ਹੈ ਨ ਜਾਤ ਪਾਤ ਸ਼ੱਤ੍ਰ ਮਿਤ੍ਰ ਹੈ। ਨ ਪਿੱਛੇ ਅੱਗੇ ਹੁਣ ਦੇ ਸਮੇਂ ਵਿਚ ਹੈ ਤੇ ਮੂਰਤੀ ਦੇ ਬਣਾਉਣ ਵਿਚ ਨਹੀਂ ਆਉਂਦਾ ਹੈ ॥ ੮ ॥ ੯੮ ॥

**ਨ ਰਾਯੰ ਨ ਰੰਕੰ ਨ ਰੂਪੰ ਨ ਰੇਖੰ॥ਨ ਲੋਭੰ ਨ ਚੋਭੰ ਅਭੂਤੰ ਅਭੇਖੰ॥**
**ਨ ਸਤ੍ਰੰ ਨ ਮਿਤ੍ਰੰ ਨ ਨੇਹੰ ਨ ਗੇਹੰ ॥**
**ਸਦੈਵੰ ਸਦਾ ਸਰਬ ਸਰਬਤ੍ਰ ਸਨੇਹੰ ॥ ੯ ॥ ੯੯ ॥**

ਨ ਓਹ ਰਾਜਾ ਹੈ ਨ ਗਰੀਬ ਹੈ ਰੂਪ ਨਿਸ਼ਾਨ ਰਹਿਤ ਹੈ। ਲੋਭ, ਈਰਖਾ,

ਸਰੀਰ ਭੇਖ ਬਿਨਾਂ ਹੈ। ਵੈਰੀ ਮਿਤ੍ਰ ਪ੍ਰੇਮ, ਘਰ ਕੋਈ ਨਹੀਂ ਹੈ। ਸਦਾ ਸਾਰਿਅ ਵਿਚ ਹੈ ਤੇ ਸਾਰਿਆਂ ਨਾਲ ਪ੍ਰੇਮ ਕਰਦਾ ਹੈ ॥ ੯ ॥ ੯੯ ॥

**ਨ ਕਾਮੰ ਨ ਕ੍ਰੋਧੰ ਨ ਲੋਭੰ ਨ ਮੋਹੰ॥ਅਜੋਨੀ ਅਛੈ ਆਦਿ ਅਦ੍ਵੈ ਅਜੋਹੰ॥**
**ਨ ਜਨਮੰ ਨ ਮਰਨੰ ਨ ਬਰਨੰ ਨ ਬਿਆਧੰ॥**
**ਨ ਰੋਗੰ ਨ ਸੋਗੰ ਅਭੈ ਨ੍ਰਿਬਿਖਾਧੰ॥ ੧੦ ॥ ੧੦੦ ॥**

ਉਸ ਨੂੰ ਕਾਮ, ਗੁੱਸਾ, ਲੋਭ ਮੋਹ ਨਹੀਂ ਹੈ। ਜੂਨ, ਨਾਸ ਮੁੱਢ ਦ੍ਵੈਤ ਦੇਖਣ ਤੋਂ ਬਿਨਾਂ ਹੈ ਜਨਮ ਮਰਨ ਰੰਗ ਦੁਖ ਬਿਨਾਂ ਹੈ ਰੋਗ ਸੋਗ ਡਰ ਤੇ ਬਿਖਾਦ ਬਿਨਾਂ ਹੈ॥ ੧੦ ॥ ੧੦੦ ॥

**ਅਛੇਦੰ ਅਭੇਦੰ ਅਕਰਮੰ ਅਕਾਲੰ॥ਅਖੰਡੰ ਅਭੰਡੰ ਪ੍ਰਚੰਡੰ ਅਪਾਲੰ ॥**
**ਨ ਤਾਤੰ ਨ ਮਾਤੰ ਨ ਜਾਤੰ ਨ ਕਾਯੰ॥**
**ਨ ਨੇਹੰ ਨ ਗੇਹੰ ਨ ਭਰਮੰ ਨ ਭਾਯੰ॥ ੧੧ ॥ ੧੦੧ ॥**

ਛੇਦ ਭੇਦ ਕਰਮ ਮੌਤ ਰਹਿਤ ਹੈ। ਮੌਤ ਨਿੰਦਿਆ ਰਹਿਤ ਹੈ ਤੇ ਤੇਜ ਵਾਲਾ ਜਿਸ ਨੂੰ ਕੋਈ ਪਾਲ ਨਹੀਂ ਸਕਦਾ ਹੈ। ਪਿਤਾ ਮਾਤਾ ਜਾਤੀ ਦੇਹ ਬਿਨਾਂ ਹੈ। ਨ ਪ੍ਰੇਮ, ਘਰ, ਭਰਮ, ਭਰਾ ਹੈ ॥ ੧੧ ॥ ੧੦੧ ॥

**ਨ ਰੂਪੰ ਨ ਭੂਪੰ ਨ ਕਾਯੰ ਨ ਕਰਮੰ॥ਨ ਤ੍ਰਾਸੰ ਨ ਪ੍ਰਾਸੰ ਨ ਭੇਦੰ ਨ ਭਰਮੰ॥**
**ਸਦੈਵੰ ਸਦਾ ਸਿੱਧ ਬ੍ਰਿਧੰ ਸਰੂਪੇ ॥**
**ਨਮੋ ਏਕ ਰੂਪੇ ਨਮੋ ਏਕ ਰੂਪੇ ॥ ੧੨ ॥ ੧੦੨ ॥**

ਰੂਪ, ਰਾਜਾ ਸਰੀਰ ਕਰਮ ਨਹੀਂ ਹੈ। ਡਰ, ਫਾਹੀ ਵਿੰਨ੍ਹਣਾ ਭਰਮ ਨਹੀਂ ਹੈ। ਸਦਾ ੨ ਸਿਧੀਆਂ ਦੇਣ ਵਾਲਾ ਵਾਧੇ ਕਰਨ ਵਾਲਾ ਰੂਪ ਹੈ। ਇਕ ਰੂਪ ਨੂੰ ਨਮਸਕਾਰ ਹੈ ॥ ੧੨ ॥ ੧੦੨ ॥

**ਨ੍ਰਿਉਕਤੰ ਪ੍ਰਭਾ ਆਦਿ ਅਨੁਕਤੰ ਪ੍ਰਤਾਪੇ॥**
**ਅਜੁਗਤੰ ਅਛੈ ਆਦਿ ਅਵਿਕਤੇ ਅਥਾਪੇ॥**
**ਬਿਭੁਗਤੰ ਅਛੈ ਆਦਿ ਅਛੈ ਸਰੂਪੇ॥**
**ਨਮੋ ਏਕ ਰੂਪੇ ਨਮੋ ਏਕ ਰੂਪੇ॥ ੧੩ ॥ ੧੦੩ ॥**

ਨ੍ਰਿਉਕਤੰ=ਨਹੀਂ ਕਥਨ ਹੁੰਦੀ ਸੋਭਾ ਅਨਉਕਤੰ=ਨਹੀਂ ਕਥਨ ਹੁੰਦਾ ਪ੍ਰਤਾਪ ਮੁੱਢ ਤੋਂ ਹੀ ਇੱਕੁਰ ਦਾ ਹੈ। ਕਿਸੇ ਨਾਲ ਜੁੜਦਾ ਭਾਵ ਬਹੁਤਾ ਪ੍ਰੇਮ ਨਹੀਂ ਕਰਦਾ ਹੈ, ਨਾਸ ਰਹਿਤ, ਅਵਿਕਤੇ=ਵਿਅਕਤੀ=ਸਰੀਰ ਰਹਿਤ ਹੈ

ਉਸਨੂੰ ਕੋਈ ਥਾਪ=ਇਸਥਿਤ ਨਹੀਂ ਕਰ ਸਕਦਾ ਹੈ।ਨਹੀਂ ਖਾਧਾ ਜਾਂਦਾ ਮੁੱਢ ਤੋਂ ਹੀ ਨਾਸ ਰਹਿਤ ਨ ਨਾਸ ਹੋਣ ਵਾਲਾ ਰੂਪ ਹੈ। ਇਕ ਰੂਪ ਨੂੰ ਨਮਸਕਾਰ ਹੈ ॥ ੧੩ ॥ ੧੦੩ ॥

**ਨ ਨੇਹੰ ਨ ਗੇਹੰ ਨ ਸੋਕੰ ਨ ਸਾਕੰ ॥ ਪਰੇਅੰ ਪਵਿਤ੍ਰੰ ਪੁਨੀਤੰ ਅਤਾਕੰ॥**
**ਨ ਜਾਤੰ ਨ ਪਾਤੰ ਨ ਮਿਤ੍ਰੰ ਨ ਮੰਤ੍ਰੇ॥ਨਮੋ ਏਕ ਤੰਤ੍ਰੇ ਨਮੋ ਏਕ ਤੰਤ੍ਰੇ॥੧੪॥੧੦੪॥**

ਨ ਪ੍ਰੇਮ ਘਰ ਸ਼ੋਕ ਸਾਕ ਹੈ । ਪਰੇ ਹੈ ਪਵਿੱਤ੍ਰ ਤੋਂ ਪਵਿੱਤ੍ਰ ਹੈ ਦੇਖਿਆ ਨਹੀਂ ਜਾਂਦਾ ਹੈ। ਨ ਜਾਤ ਪਾਤ ਹੈ ਨ ਓਹ ਕਿਸੇ ਦਾ ਮਿੱਤ੍ਰ ਹੈ ਨ ਉਸ ਦਾ ਕੋਈ ਮਿੱਤ੍ਰ ਹੈ।ਇਕ ਤੰਤ੍ਰ=ਵੱਸ ਕਰਨ ਵਾਲੇ ਪ੍ਰਮੇਸ਼ਰ ਨੂੰ ਨਮਸਕਾਰ ਹੈ।੧੪।੧੦੪।

**ਨ ਧਰਮੰ ਨ ਭਰਮੰ ਨ ਸਰਮੰ ਨ ਸਾਕੇ॥ਨ ਬਰਮੰ ਨ ਚਰਮੰ ਨ ਕਰਮੰ ਨ ਬਾਕੇ॥**
**ਨ ਸਤ੍ਰੰ ਨ ਮਿਤ੍ਰੰ ਨ ਪੁਤ੍ਰੰ ਸਰੂਪੇ ॥**
**ਨਮੋ ਆਦਿ ਰੂਪੇ ਨਮੋ ਆਦਿ ਰੂਪੇ ॥ ੧੫ ॥ ੧੦੫ ॥**

ਧਰਮ, ਭਰਮ, ਲਾਜ, ਸਾਕ ਬਿਨਾਂ ਹੈ। ਸੰਜੋਅ, ਢਾਲ ਕੰਮ, ਡਰ ਨਹੀਂ ਹੈ। ਸੱਤ੍ਰ, ਮਿੱਤ੍ਰ, ਪੁਤ੍ਰ ਸਰੂਪ ਵਾਲਾ ਨਹੀਂ ਹੈ । ਆਦਿ ਰੂਪ ਪ੍ਰਮੇਸ਼ਰ ਨੂੰ ਨਮਸਕਾਰ ਹੈ ॥ ੧੫ ॥ ੧੦੫ ॥

**ਕਹੂੰ ਕੰਜ ਕੇ ਮੰਜ ਕੇ ਭਰਮ ਭੂਲੇ॥ਕਹੂੰ ਰੰਕ ਕੇ ਰਾਜ ਕੇ ਧਰਮ ਅਲੂਲੇ॥**
**ਕਹੂੰ ਦੇਸ ਕੇ ਭੇਸ ਕੇ ਧਰਮ ਧਾਮੇ ॥**
**ਕਹੂੰ ਰਾਜ ਕੇ ਸਾਜ ਕੇ ਬਾਜ ਤਾਮੇ ॥ ੧੬ ॥ ੧੦੬ ॥**

[ ਪ੍ਰਮੇਸਰ ਨੂੰ ਸਾਰੇ ਰੂਪ ਕਰਕੇ ਦੱਸਦੇ ਹਨ । ]

ਕਿਤੇ ਕੌਲ ਦਾ ਮੰਜਾ ਬਣਾ ਕੇ ਭਰਮ=ਭੌਰਾ ਹੋਕੇ ਭੁੱਲਾ ਹੋਇਆ ਹੈ। ਕਿਤੇ ਗਰੀਬ ਹੋਕੇ ਰਾਜੇ ਦੇ ਧਰਮ=ਰਾਜ ਨੀਤੀ ਵਿਚ ਅਲੂਲੇ=ਇਸਥਤ ਭਾਵ ਹੁਕਮ ਮੰਨਦਾ ਹੈ। ਕਿਤੇ ਦੇਸਾਂ ਦੇ ਬਣੌਣ ਵਿਚ ਧਰਮ ਦਾ ਘਰ ਹੈ। ਕਿਤੇ ਰਾਜ ਦਾ ਸਮਾਜ ਕੱਠਾ ਕਰਦਾ ਹੈ ਕਿਤੇ ਬਾਜਾਂ ਦਾ ਤਾਮ=ਖਾਣਾ ਬਣਿਆ ਹੋਇਆ ਹੈ ॥ ੧੬ ॥ ੧੦੬ ॥

**ਕਹੂੰ ਅੱਛ੍ਰ ਕੇ ਪੱਛ੍ਰ ਕੇ ਸਿੱਧ ਸਾਧੇ॥ਕਹੂੰ ਸਿੱਧ ਕੇ ਬੁੱਧ ਕੇ ਬ੍ਰਿੱਧ ਲਾਧੇ॥**
**ਕਹੂੰ ਅੰਗ ਕੇ ਰੰਗ ਕੇ ਸੰਗ ਦੇਖੇ ॥**
**ਕਹੂੰ ਜੰਗ ਕੇ ਰੰਗ ਕੇ ਰੰਗ ਪੇਖੇ ॥ ੧੭ ॥ ੧੦੭ ॥**

ਕਿਤੇ ਅੱਛ੍ਰ=ਇਸ ਲੋਕ ਦੀਆਂ ਇਸਤ੍ਰੀਆਂ ਤੇ ਪੱਛ੍ਰ=ਸੁਰਗ ਲੋਕ ਦੀਆਂ ਅਪੱਛਰਾਂ ਇਸਤ੍ਰੀਆਂ ਦੇ ਨਾਲ ਗ੍ਰਿਹਸਥ ਧਰਮ ਕਰਨ ਵਾਸਤੇ ਸਿੱਧੀਆਂ ਨੂੰ ਸਾਧਦਾ

ਹੈ ਭਾਵ ਬਰਕਤਾਂ ਪੈਦਾ ਕਰਦਾ ਹੈ । ਕਿਤੇ ਸਿੱਧੀਆਂ ਤੇ ਅਕਲ ਦੇ ਵਾਧੇ ਲੱਭਦਾ ਹੈ ਭਾਵ ਵਿਦਯਾ ਪੜ੍ਹਦਾ ਹੈ । ਕਿਤੇ ਅੰਗਾਂ ਨਾਲ ਅਨੰਦ ਵਾਲੇ ਤਮਾਸ਼ੇ ਵੇਖਦਾ ਹੈ। ਕਿਤੇ ਜੰਗ ਦੇ ਅਨੰਦ ਦੇ ਤਮਾਸ਼ਿਆਂ ਨੂੰ ਵੇਖਦਾ ਹੈ।੧੭।੧੦੭।

**ਕਹੂੰ ਧਰਮ ਕੇ ਕਰਮ ਕੇ ਹਰਮ ਜਾਨੇ ॥**
**ਕਹੂੰ ਧਰਮ ਕੇ ਕਰਮ ਕੇ ਭਰਮ ਮਾਨੇ ॥**
**ਕਹੂੰ ਚਾਰ ਚੇਸਟਾ ਕਹੂੰ ਚਿਤ੍ਰ ਰੂਪੰ ॥**
**ਕਹੂੰ ਪਰਮ ਪ੍ਰਗਯਾ ਕਹੂੰ ਸਰਬ ਭੂਪੰ ॥ ੧੮ ॥ ੧੦੮ ॥**

ਕਿਤੇ ਧਰਮ ਦੇ ਕੰਮਾਂ ਦਾ ਹਰਮ=ਮਕਾਨ ਜਾਣਿਆ ਜਾਂਦਾ ਹੈ । ਕਿਤੇ ਧਰਮ ਦੇ ਕੰਮਾਂ ਨੂੰ ਸ਼ੱਕ ਮੰਨਦਾ ਹੈ ਭਾਵ ਚੰਗਾ ਨਹੀਂ ਜਾਣਦਾ ਹੈ । ਕਿਤੇ ਸੁੰਦਰ ਕਾਰ ਕਰਦਾ ਹੈ ਮੂਰਤੀ ਰੂਪ ਹੋਇਆ ੨ ਹੈ । ਕਿਤੇ ਵੱਡੀ ਅਕਲ ਵਾਲਾ ਕਿਤੇ ਰਾਜਾ ਰੂਪ ਹੈ ।। ੧੮ ।। ੧੦੮ ।।

**ਕਹੂੰ ਨੇਹ ਗ੍ਰੇਹੰ ਕਹੂੰ ਦੇਹ ਦੋਖੰ ॥ ਕਹੂੰ ਔਖਧੀ ਰੋਗ ਕੇ ਸੋਕ ਸੋਖੰ ॥**
**ਕਹੂੰ ਦੇਵ ਬਿਦਯਾ ਕਹੂੰ ਦੈਤ ਬਾਨੀ ॥**
**ਕਹੂੰ ਜੱਛ ਗੰਧਰਬ ਕਿੰਨਰ ਕਹਾਨੀ ॥ ੧੯ ॥ ੧੦੯ ॥**

ਕਿਤੇ ਘਰ ਵਿਚ ਪ੍ਰੇਮ ਦੱਸਣ ਵਾਲਾ ਕਿਤੇ ਦੇਹ ਵਿਚ ਦੂਸ਼ਣ ਦੱਸਣ ਵਾਲਾ ਹੈ। ਕਿਤੇ ਰੋਗ ਦੀ ਦਵਾਈ ਹੈ ਤੇ ਸ਼ੋਕ ਦੇ ਦੂਰ ਕਰਨ ਵਾਲਾ ਹੈ। ਕਿਤੇ ਵੇਦ ਦੀ ਵਿਦਯਾ ਹੈ ਕਿਤੇ ਦੈਂਤਾਂ ਦੀ ਬਾਣੀ ਹੈ ਭਾਵ ਕਿਤੇ ਮਿੱਠਾ ਬੋਲਦਾ ਹੈ ਕਿਤੇ ਕੌੜਾ । ਕਿਤੇ ਜੱਛਾਂ ਗੰਧਰਬਾਂ ਕਿੰਨਰਾਂ ਦੀ ਕਹਾਣੀ ਹੈ ਭਾਵ ਰਾਗ ਗੌਂਦਾ ਤੇ ਸਾਜ ਵਜੌਂਦਾ ਹੈ ।। ੧੯ ।। ੧੦੯ ।।

**ਕਹੂੰ ਰਾਜਸੀ ਸਾਤਕੀ ਤਾਮਸੀ ਹੋ॥ ਕਹੂੰ ਜੋਗ ਬਿਦਯਾ ਧਰੇ ਤਾਪਸੀ ਹੋ॥**
**ਕਹੂੰ ਰੋਗ ਰਹਤਾ ਕਹੂੰ ਜੋਗ ਜੁਗਤੰ ॥**
**ਕਹੂੰ ਭੂਮਿ ਕੀ ਭੁਗਤ ਮੈ ਭ੍ਰਮ ਭੁਗਤੰ ॥ ੨੦ ॥ ੧੧੦ ॥**

ਕਿਤੇ ਰਜੋ ਸਤੋ ਤਮੋ ਗੁਣ ਹੋ। ਕਿਤੇ ਜੋਗ ਦੀ ਵਿਦਯਾ ਹੋ ਕਿਤੇ ਤਪਸੀ ਦਾ ਭੇਸ ਧਰਨ ਵਾਲੇ ਹੋ ਜਾਂ ਜੋਗ ਦੀ ਵਿਦਯਾ ਵਾਲੇ ਹੋਕੇ ਤਪਸੀ ਦਾ ਭੇਖ ਧਰਦੇ ਹੋ । ਕਿਤੇ ਰੋਗ ਤੋਂ ਬਿਨਾਂ ਕਿਤੇ ਜੋਗ ਵਿਚ ਜੁੜਨ ਵਾਲੇ ਹੋ । ਕਿਤੇ ਭੁਗਤੀ ਹੋਕੇ ਧਰਤੀ ਦੇ ਪਦਾਰਥਾਂ ਨੂੰ ਭੋਗਦੇ ਹੋ ॥ ੨੦ ॥ ੧੧੦ ॥

**ਕਹੂੰ ਦੇਵ ਕੰਨਿਆ ਕਹੂੰ ਦਾਨਵੀ ਹੋ ॥**
**ਕਹੂੰ ਜੱਛ ਬਿਦਯਾ ਧਰੇ ਮਾਨਵੀ ਹੋ ॥**

**ਕਹੂੰ ਰਾਜਸੀ ਹੋ ਕਹੂੰ ਰਾਜ ਕੰਨਿਆ ॥**
**ਕਹੂੰ ਸ੍ਰਿਸਟਿਕੀ ਪ੍ਰਿਸਟਕੀ ਰਿਸਟ ਪੰਨਿਆ ॥੨੧॥ ੧੧੧ ॥**

ਕਿਤੇ ਦੇਵਤਿਆਂ ਦੈਂਤਾਂ ਦੀਆਂ ਲੜਕੀਆਂ ਬਣ ਰਹੇ ਹੋ । ਕਿਤੇ ਰਾਗੀਆਂ ਤੇ ਮਨੁੱਖਾਂ ਦੀ ਵਿਦਜਾ ਧਰ ਰਹੇ ਹੋ । ਕਿਤੇ ਰਾਜੇ ਦੀ ਰਾਜਨੀਤੀ ਕਿਤੇ ਰਾਜੇ ਦੀ ਲੜਕੀ ਬਣ ਰਹੇ ਹੋ । ਕਿਤੇ ਸ੍ਰਿਸ਼ਟ=ਧਰਤੀ ਦਾ ਭਾਰ ਚੁਕਣ ਵਾਸਤੇ ਪੰਨਿਆਂ=ਵੱਡੇ ਸੱਪ ਦੀ ਪ੍ਰਿਸ਼ਟ=ਪਿਠ, ਰਿਸ਼ਟ=ਬਹੁਤ ਪੱਕੀ ਤਕੜੀ ਬਣ ਰਹੇ ਹੋ ਭਾਵ ਸੱਪ ਹੋਕੇ ਧਰਤੀ ਨੂੰ ਚੁਕਕੇ ਖੜੋਤੇ ਹੋ।੨੧।੧੧੧।

**ਕਹੂੰ ਬੇਦ ਬਿਦਿਆ ਕਹੂੰ ਬਿਓਮ ਬਾਨੀ ॥**
**ਕਹੂੰ ਕੋਕ ਕੀ ਕਾਬ ਕਥੈ ਕਹਾਨੀ ॥ ਕਹੂੰ ਅਦ੍ਰਸਾਰੰ ਕਹੂੰ ਭਦ੍ਰ ਰੂਪੰ ॥**
**ਕਹੂੰ ਮੱਦ੍ਰ ਬਾਨੀ ਕਹੂੰ ਛਿਦ੍ਰ ਸਰੂਪੰ ॥ ੨੨ ॥ ੧੧੨ ॥**

ਕਿਤੇ ਵੇਦ ਦੀ ਵਿਦਜਾ ਕਿਤੇ ਅਕਾਸ਼ ਦੀ ਬਾਣੀ ਹੋ । ਕਿਤੇ ਕੋਕ ਦੀ ਕਾਬ ਦੁਆਰੇ ਕਥਾ ਕਹਾਣੀ ਕਰਦੇ ਹੋ। ਕਿਤੇ ਪਹਾੜਾਂ ਦਾ ਤੱਤ ਪਾਰਬਤੀ ਦਾ ਰੂਪ ਹੋ ਭਾਵ ਪਾਰਬਤੀ ਪਹਾੜਾਂ ਦੇ ਰਾਜੇ ਤੋਂ ਪ੍ਰਗਟ ਹੋਈ ਹੈ, ਸੋ ਉਸ ਪ੍ਰਸੰਗ ਦਾ ਸੂਚਨ ਹੈ, ਤਾਂ ਕਿਤੇ ਭੱਦ੍ਰ=ਕਲਿਆਣ ਵਾਲੇ ਸ਼ਿਵ ਦਾ ਰੂਪ ਹੋ । ਕਿਤੇ ਪੰਜਾਬੀ ਬੋਲੀ ਬੋਲਦੇ ਹੋ ਕਿਤੇ ਦਾਗ ਵਾਲੇ ਰੂਪ ਵਾਲੇ ਹੋ।੨੨।੧੧੨।

**ਕਹੂੰ ਬੇਦ ਬਿਦਿਆ ਕਹੂੰ ਬਾਕ ਰੂਪੰ॥ਕਹੂੰ ਚੇਸਟਾ ਚਾਰ ਚਿਤ੍ਰੰ ਸਰੂਪੰ॥**
**ਕਹੂੰ ਪਰਮ ਪੁਰਾਨ ਕੋ ਪਾਰ ਪਾਵੈ ॥**
**ਕਹੂੰ ਬੈਠ ਕੁਰਾਨ ਕੇ ਗੀਤ ਗਾਵੈ ॥ ੨੩ ॥ ੧੧੩ ॥**

ਕਿਤੇ ਵੇਦ ਦੀ ਵਿਦਿਆ, ਕਰਮ ਧਰਮਾਂ ਵਿਚ ਫਸੇ ਹੋ ਕਿਤੇ ਡਰ ਵਾਲੇ ਰੂਪ ਵਿਚ ਭਾਵ ਇੱਕੁਰ ਦੇ ਕਰਮਾਂ ਤੋਂ ਡਰਦੇ ਹੋ । ਕਿਤੇ ਸੁੰਦਰ ਕਾਰ ਸੁੰਦਰ ਮੂਰਤੀਆਂ ਵਾਲੇ ਹੋ। ਕਿਤੇ ਵੱਡੇ ਵੱਡੇ ਪੁਰਾਣਾਂ ਦਾ ਅੰਤ ਪਾ ਰਹੇ ਹੋ ਭਾਵ ਬਹੁਤ ਪੜਦੇ ਹੋ ਕਿਤੇ ਬੈਠ ਕੁਰਾਨ ਦੇ ਗੌਣ ਗੌਂਦੇ ਹੋ ॥ ੨੩ ॥ ੧੧੩ ॥

**ਕਹੂੰ ਸੁਧ ਸੇਖੰ ਕਹੂੰ ਬ੍ਰਹਮ ਧਰਮੰ॥ਕਹੂੰ ਬ੍ਰਿਧ ਅਵਸਥਾ ਕਹੂੰ ਬਾਲ ਕਰਮੰ॥**
**ਕਹੂੰ ਜ੍ਵਾਲ ਸਰੂਪੰ ਜਰਾ ਰਹਤ ਦੇਹੰ ॥**
**ਕਹੂੰ ਨੇਹ ਦੇਹੰ ਕਹੂੰ ਤਿਆਗ ਗ੍ਰੇਹੰ ॥ ੨੪ ॥ ੧੧੪ ॥**

ਕਿਤੇ ਬੜੇ ਚੰਗੇ ਮੁਸਲਮਾਨਾਂ ਦੇ ਪੀਰ ਹੋ ਕਿਤੇ ਬ੍ਰਹਮਣ ਦਾ ਧਰਮ ਹੋ । ਕਿਤੇ ਬ੍ਰਿਧ ਉਮਰ ਭਾਵ ਬਹੁਤੇ ਬੁੱਢੇ ਹੋ ਕਿਤੇ ਮੁੰਡਿਆਂ ਦੇ ਕੰਮ ਭਾਵ ਖੇਡਾਂ ਖੇਡਦੇ ਹੋ। ਕਿਤੇ ਅੱਗ ਦਾ ਰੂਪ ਬੁਢੇਪੇ ਰਹਿਤ ਸਰੀਰ ਵਾਲੇ ਹੋ। ਕਿਤੇ ਦੇਹ

ਨਾਲ ਪ੍ਰੇਮ ਕਰਦੇ ਹੋ ਕਿਤੇ ਬਹੁਤ ਤੰਗ ਘਰ ਵਿਚ ਰਹਿਣ ਵਾਲੇ ਹੋ ।੨੪।੧੧੪।

**ਕਹੂੰ ਜੋਗ ਭੋਗੀ ਕਹੂੰ ਰੋਗ ਰਾਗੀ ॥**
**ਕਹੂੰ ਰੋਗ ਰਹਤਾ* ਕਹੂੰ ਭੋਗ ਤਿਆਗੀ ॥**
**ਕਹੂੰ ਰਾਜ ਸਾਜੰ ਕਹੂੰ ਰਾਜ ਰੀਤੰ ॥**
**ਕਹੂੰ ਪੂਰਨ ਪ੍ਰਗਿਆ ਕਹੂੰ ਪਰਮ ਪ੍ਰੀਤੰ ॥ ੨੫ ॥ ੧੧੫ ॥**

ਕਿਤੇ ਜੋਗ ਦੇ ਭੋਗਾਂ ਨੂੰ ਕਰਦੇ ਹੋ ਕਿਤੇ ਰੋਗਾਂ ਨਾਲ ਰਾਗੀ=ਪ੍ਰੇਮ ਕਰਦੇ ਹੋ ਕਿਤੇ ਰੋਗ ਤੋਂ ਬਿਨਾਂ ਹੋ ਤੇ ਕਿਤੇ ਭੋਗਾਂ ਦੇ ਤਿਆਗੀ ਹੋ। ਕਿਤੇ ਰਾਜ ਦਾ ਸਮਾਜ ਹੋ ਕਿਤੇ ਰਾਜਨੀਤ ਹੋ। ਕਿਤੇ ਪੂਰੀ ਅਕਲ ਵਾਲੇ ਕਿਤੇ ਵੱਡੀ ਪ੍ਰੀਤੀ ਵਾਲੇ ਹੋ ॥ ੨੫ ॥ ੧੧੫ ॥ *ਕਿਤੇ ਹਰਤਾ ਵੀ ਪਾਠ ਹੈ।

**ਕਹੂੰ ਆਰਬੀ ਤੋਰਕੀ ਪਾਰਸੀ ਹੋ ॥**
**ਕਹੂੰ ਪਹਲਵੀ ਪਸਤਵੀ ਸੰਸਕ੍ਰਿਤੀ ਹੋ ॥**
**ਕਹੂੰ ਦੇਸ ਭਾਖ੍ਯਾ ਕਹੂੰ ਦੇਵਬਾਨੀ ॥**
**ਕਹੂੰ ਰਾਜ ਬਿਦਿਆ ਕਹੂੰ ਰਾਜਧਾਨੀ ॥ ੨੬ ॥ ੧੧੬ ॥**

[ਦੇਸ ਦੇਸ ਦੀ ਬੋਲੀ ਤੇ ਵਿਦਿਆ ਹੈ]

ਕਿਤੇ ਅਰਬੀ, ਤੁਰਕਾਂ ਦੀ, ਫਾਰਸੀ ਬੋਲੀ ਹੋ। ਕਿਤੇ ਪਹਲਵੀ ਬੋਲੀ, ਪਸ਼ਤੋ, ਸੰਸਕ੍ਰਿਤ ਹੋ। ਕਿਤੇ ਦੇਸ ਦੀ ਬੋਲੀ ਕਿਤੇ ਦੇਵਤਿਆਂ ਦੀ ਬਾਣੀ ਹੋ ਕਿਤੇ ਰਾਜ ਵਿਦਿਆ ਤੋਂ ਦਿਤੀ ਰਾਜਧਾਨੀ ਭਾਵ ਰਾਜੇ ਦੇ ਰਹਿਣ ਦੀ ਥਾਂ ਜਾਂ ਰਾਜ ਸਮੱਗਰੀ ਹੋ ॥ ੨੬ ॥ ੧੧੬ ॥

**ਕਹੂੰ ਮੰਤ੍ਰ ਬਿਦਿਆ ਕਹੂੰ ਤੰਤ੍ਰ ਸਾਰੰ ॥**
**ਕਹੂੰ ਜੰਤ੍ਰ ਰੀਤੰ ਕਹੂੰ ਸਸਤ੍ਰ ਧਾਰੰ ॥**
**ਕਹੂੰ ਹੋਮ ਪੂਜਾ ਕਹੂੰ ਦੇਵ ਅਰਚਾ ॥**
**ਕਹੂੰ ਪਿੰਗਲਾ ਚਾਰਣੀ ਗੀਤ ਚਰਚਾ ॥ ੨੭ ॥ ੧੧੭ ॥**

ਕਿਤੇ ਮੰਤ੍ਰਾਂ ਦੀ ਵਿਦਿਆ ਕਿਤੇ ਜਾਦੂ ਟੂਣਿਆਂ ਦਾ ਤੱਤ ਬਣੇ ਹੋ। ਕਿਤੇ ਜੰਤ੍ਰਾਂ ਦੀ ਰੀਤੀ ਕਿਤੇ ਸ਼ਸਤ੍ਰਾਂ ਦੇ ਧਾਰਨ ਵਾਲੇ ਹੋ। ਕਿਤੇ ਅੱਗ ਦਾ ਹੋਮ ਕਰਨ ਵਾਲੇ ਹੋ ਕਿਤੇ ਦੇਵਤਿਆਂ ਉਤੇ ਚੰਦਨ ਆਦਕ ਦਾ ਅਰਚਾ=ਛਿਣਕਾ ਕਰਨ ਵਾਲੇ ਹੋ। ਕਿਤੇ ਪਿੰਗਲਾਂਦੇ ਛੰਦ, ਕਿਤੇ ਭੱਟਾਂ ਬੀ ਬੋਲੀ, ਗੌਣ ਗੌਣੇ, ਚਰਚਾ ਕਰਨੀ ਇੱਕੁਰ ਦੇ ਰੂਪਾਂ ਵਾਲੇ ਹੋ ॥ ੨੭ ॥ ੧੧੭ ॥

**ਕਹੂੰ ਬੀਨ ਬਿਦਿਆ ਕਹੂੰ ਗਾਨ ਗੀਤੰ ॥**

**ਕਹੂੰ ਮਲੇਛ ਭਾਖਿਆ ਕਹੂੰ ਬੇਦ ਰੀਤੰ ॥**
**ਕਹੂੰ ਨ੍ਰਿਤ ਬਿਦਿਆ ਕਹੂੰ ਨਾਗ ਬਾਨੀ ॥**
**ਕਹੂੰ ਗਾਰੜੂ ਗੂੜ ਕਥੈ ਕਹਾਨੀ ॥ ੨੮ ॥ ੧੧੮ ॥**

ਕਿਤੇ ਬੀਨ ਦੀ ਵਿਦਿਆ ਸਿਖ ਦੇ ਸਿਖਾਂਦੇ ਹੋ ਕਿਤੇ ਗੌਣ ਗੌਂਦੇ ਹੋ। ਕਿਤੇ ਮਲੇਛਾਂ ਦੀ ਬੋਲੀ ਕਿਤੇ ਵੇਦ ਦੀ ਰੀਤੀ ਹੋ। ਕਿਤੇ ਨਚਣ ਦੀ ਵਿਦਯਾ ਕਿਤੇ ਸੱਪਾਂ ਦੀ ਬਾਣੀ, ਛੰਦ ਰਕਨਾ ਹੋ। ਕਿਤੇ ਸੱਪਾਂ ਦੇ ਵੱਸ ਕਰਨ ਦੀ ਗੁਪਤ ਕਹਾਣੀ ਕਥਨ ਕਰਦੇ ਹੋ ॥ ੨੮ ॥ ੧੧੮ ॥

**ਕਹੂੰ ਅੱਛਰਾ ਪੱਛਰਾ ਮੱਛਰਾ ਹੋ॥ਕਹੂੰ ਬੀਰ ਬਿਦਿਆ ਅਭੂਤੰ ਪ੍ਰਭਾ ਹੋ॥**
**ਕਹੂੰ ਛੈਲ ਛਾਲਾ ਧਰੇ ਛਤ੍ਰ ਧਾਰੀ ॥**
**ਕਹੂੰ ਰਾਜ ਸਾਜੰ ਧਿਰਾਜਾਧਿਕਾਰੀ ॥ ੨੯ ॥ ੧੧੯ ॥**

ਕਿਤੇ ਇਸ ਲੋਕ ਦੀਆਂ ਜਾਂ ਪਤਾਲ ਦੀਆਂ ਇਸਤ੍ਰੀਆਂ, ਸੁਰਗ ਦੀਆ ਇਸਤ੍ਰੀਆਂ ਮੱਛਰਾ=ਮਾਤ ਲੋਕ ਦੀਆਂ ਇਸਤ੍ਰੀਆਂ ਹੋ। ਕਿਤੇ ਸੂਰਮਿਆਂ ਦੀ ਵਿਦਯਾ ਕਿਤੇ ਅਭੂਤ=ਅਸਚਰਜ ਸੋਭਾ ਵਾਲੇ ਹੋ ਕਿਤੇ ਬਹੁਤ ਸੁੰਦਰ ਰੂਪ ਕਿਤੇ ਹਰਨ ਦੀ ਖੱਲ ਧਰਨ ਵਾਲੇ ਹੋ ਕਿਤੇ ਛੱਤ੍ਰਾਂ ਦੇ ਧਰਨ ਵਾਲੇ ਹੋ । ਕਿਤੇ ਰਾਜ ਦੇ ਯੋਗ ਹੋਕੇ ਰਾਜ ਦੀ ਸਮੱਗਰੀ ਦੇ ਅਧਿਪਤੀ=ਮਾਲਕ ਹੋ ॥੨੯॥੧੧੯॥

**ਨਮੋ ਨਾਥ ਪੂਰੇ ਸਦਾ ਸਿੱਧ ਦਾਤਾ ॥**
**ਅਛੇਦੀ ਅਛੈ ਆਦਿ ਅਦ੍ਵੈ ਬਿਧਾਤਾ ॥**
**ਨ ਤ੍ਰਸਤੰ ਨ ਗ੍ਰਸਤੰ ਸਮਸਤੰ ਸਰੂਪੇ ॥**
**ਨਮਸਤੰ ਨਮਸਤੰ ਤੁਅਸਤੰ ਅਭੂਤੇ ॥ ੩੦ ॥ ੧੨੦ ॥**

ਹੇ ਪੂਰੇ ਮਾਲਕ ਸਦਾ ਸਿੱਧੀਆਂ ਦੇ ਦਾਤੇ ਨਮਸਕਾਰ ਹੋ। ਛੇਦ ਨਾਸ ਬਿਨਾਂ ਸਭ ਦਾ ਮੁੱਢ ਦ੍ਵੈਤ ਰਹਿਤ ਸਾਰੇ ਫਲ ਦੇਣ ਵਾਲੇ ਹੋ। ਨ ਤੈਨੂੰ ਕਿਸੇ ਦਾ ਤ੍ਰਸਤੰ=ਡਰ ਹੈ ਨ ਤੂੰ ਘਰਬਾਰੀ ਹੈਂ ਸਾਰਿਆਂ ਰੂਪਾਂ ਵਾਲਾ ਬਣਿਆ ਹੋਇਆ ਹੈਂ । ਤੁਅਸਤੰ=ਤੈਨੂੰ ਨਮਸਕਾਰ ਹੈ ਤੂੰ ਅਭੂਤੇ=ਅਸਚਰਜ ਜਾਂ ਸ਼ਰੀਰ ਰਹਿਤ ਹੈਂ ॥ ੩੦ ॥ ੧੨੦ ॥

ਤ੍ਵਪ੍ਰਸਾਦਿ ॥ ਪਾਧੜੀ ਛੰਦ ॥

**ਅਬਯਕਤ ਤੇਜ ਅਨਭਉ ਪ੍ਰਕਾਸ ॥ ਅਛੈ ਸਰੂਪ ਅਦ੍ਵੈ ਅਨਾਸ ॥**
**ਅਨਤੁਟ ਤੇਜ ਅਨਖੁਟ ਭੰਡਾਰ॥ਦਾਤਾ ਦੁਰੰਤ ਸਰਬੰ ਪ੍ਰਕਾਰ॥੧॥੧੨੧॥**

[ਨਿਰਗੁਣ ਸਰਗੁਣ ਦੀ ਉਸਤਤੀ ਹੈ। ਤੇਰੀ ਕਿਰਪਾ ਨਾਲ ਆਖਦਾ ਹਾਂ।]

ਸ਼ਰੀਰ ਰਹਿਤ ਤੇਜ ਹੈ, ਆਪੇ ਪ੍ਰਗਟ ਹੋਇਆ ੨ ਚਾਨਣ ਹੈ। ਸੁੰਦਰ ਰੂਪ, ਦ੍ਵੈਤ ਬਿਨਾਂ. ਮਰਦਾ ਨਹੀਂ ਹੈ। ਲਗਾਤਾਰ ਚਾਨਣ ਹੈ, ਖਜ਼ਾਨੇ ਮੁਕਦੇ ਨਹੀਂ। ਹਰ ਤਰ੍ਹਾਂ ਨਾਲ ਬਿਅੰਤ ਦਾਤਾ ਹੈ ॥ ੧ ॥ ੧੨੧ ॥

**ਅਨਭੂਤ ਤੇਜ ਅਨਛਿੱਜ ਗਾਤ ॥ ਕਰਤਾ ਸਦੀਵ ਹਰਤਾ ਸਨਾਤ ॥**
**ਆਸਨ ਅਡੋਲ ਅਨਭੂਤ ਕਰਮ ॥**
**ਦਾਤਾ ਦਇਆਲ ਅਨਭੂਤ ਧਰਮ ॥ ੨ ॥ ੧੨੨ ॥**

ਅਸਚਰਜ ਚਾਨਣ ਨਾਸ ਰਹਿਤ ਸ਼ਰੀਰ ਹੈ। ਸਦਾ ਕਰਤਾ ਹੋਰਨਾਂ ਦਾ ਹਰਤਾ ਆਪ ਨਾਸ ਨ ਹੋਣ ਵਾਲਾ ਹੈ। ਬਹਿਣ ਵਾਲਾ ਥਾਂ ਇਸਥਿਤ ਹੈ ਤੇ ਅਸਚਰਜ ਕੰਮ ਹਨ। ਦਿਆਲੂ ਦਾਤਾ ਹੈ ਅਸਚਰਜ ਧਰਮ ਹੈ ਜਾਂ ਸ਼ਰੀਰ ਰਹਿਤ ਤੇ ਧਰਮ ਵਾਲਾ ਹੈ ॥ ੨ ॥ ੧੨੨ ॥

**ਜਿਹ ਸੱਤ੍ਰ ਮਿੱਤ੍ਰ ਨਹਿ ਜਨਮ ਜਾਤ॥ਜਿਹ ਪੁਤ੍ਰ ਭ੍ਰਾਤ ਨਹੀ ਮਿੱਤ੍ਰ ਮਾਤ॥**
**ਜਿਹ ਕਰੱਮ ਭਰਮ ਨਹੀਧਰਮ ਧਿਆਨ ॥**
**ਜਿਹ ਨੇਹ ਗੇਹ ਨਹੀ ਬਿਓਤ ਬਾਨ ॥ ੩ ॥ ੧੨੩ ॥**

ਜਿਸ ਦਾ ਸੱਤ੍ਰ ਮਿੱਤ੍ਰ ਤੇ ਜਨਮ ਜਾਤੀ ਕੋਈ ਨਹੀਂ ਹੈ। ਜਿਸ ਦਾ ਪੁਤ੍ਰ, ਭਰਾ, ਮਿੱਤ੍ਰ, ਮਾਂ ਨਹੀਂ ਹੈ। ਜਿਸਦਾ ਕਰਮ ਭਰਮ ਧਰਮ ਧਿਆਨ ਕੋਈ ਨਹੀਂ ਹੈ ਭਾਵ ਨ ਕੱਮਾਂ ਦਾ ਸ਼ੱਕ ਹੈ ਨ ਧਰਮਾਂ ਦਾ ਖਿਆਲ ਹੈ। ਜਿਸਦਾ ਨ ਕਿਸੇ ਨਾਲ ਪ੍ਰੇਮ ਹੈ ਨ ਘਰ ਹੈ ਤੇ ਬਾਣਾ ਵੀ ਵਿਉਂਤਿਆਂ ਹੋਇਆ ਨਹੀਂ ਹੈ ਭਾਵ ਸ਼ਰੀਰ ਬਣਿਆਂ ਨਹੀਂ ਹੈ ॥ ੩ ॥ ੧੨੩ ॥

**ਜਿਹ ਜਾਤਪਾਤ ਨਹੀ ਸੱਤ੍ਰ ਮਿੱਤ੍ਰ॥ਜਿਹ ਨੇਹਗੇਹ ਨਹੀਚਿਹਨਚਿੱਤ੍ਰ॥**
**ਜਿਹ ਰੰਗ ਰੂਪ ਨਹੀ ਰਾਗ ਰੇਖ ॥**
**ਜਿਹ ਜਨਮ ਜਾਤ ਨਹੀ ਭਰਮ ਭੇਖ ॥ ੪ ॥ ੧੨੪ ॥**

ਜਿਸਦੀ ਜਾਤੀ ਪਾਤੀ ਸ਼ੱਤ੍ਰ, ਮਿੱਤ੍ਰ ਨਹੀਂ ਹੈ। ਜਿਸਦਾ ਘਰ ਨਾਲ ਪ੍ਰੇਮ ਤੇ ਨਿਸ਼ਾਨਾਂ ਦੀਆਂ ਚਿਤ੍ਰਕਾਰੀਆਂ ਨਹੀਂ ਹਨ। ਜਿਸਦਾ ਰੰਗ ਰੂਪ ਪ੍ਰੇਮ ਨਿਸ਼ਾਨ ਕੋਈ ਨਹੀਂ ਹੈ।ਜਿਸਦਾ ਜਨਮ ਜਾਤੀ ਭਰਮ ਭੇਖ ਕੋਈਨਹੀਂਹੈ।੪।੧੨੪।

**ਜਿਹ ਕਰਮ ਭਰਮ ਨਹੀ ਜਾਤ ਪਾਤ ॥**
**ਨਹੀ ਨੇਹ ਗੇਹਨਹਿ ਪਿੱਤ੍ਰ ਮਾਤ॥ਜਿਹ ਨਾਮਥਾਮਨਹੀ ਬਰਗਬਿਆਧ॥**
**ਜਿਹ ਰੋਗ ਸੋਗ ਨਹੀ ਸਤ੍ਰ ਸਾਧ ॥ ੫ ॥ ੧੨੫ ॥**

ਜਿਸ ਵਿਚ ਕਰਮਾਂ ਦੇ ਕਰਨ ਦਾ ਸ਼ੱਕ ਤੇ ਜਾਤੀ ਪਾਤੀ ਨਹੀਂ ਹੈ, ਨ ਪ੍ਰੇਮ ਘਰ ਵਿਚ ਤੇ ਨ ਪਿਤਾ ਮਾਤਾ ਹੈ। ਜਿਸ ਦਾ ਨਾਂ ਥਾਂ ਕੋਈ ਨਹੀਂ ਹੈ ਤੇ ਨਾ ਹੀ ਕੁਤਿਆਂ ਬਿਲਿਆਂ ਦਾ ਬਰਗ=ਅਕੱਠ ਹੈ ਤੇ ਨਾ ਹੀ ਕੋਈ ਇਹਨਾਂ ਦਾ ਦੁਖ ਹੈ। ਜਿਸ ਨੂੰ ਕੋਈ ਰੋਗ ਸੋਗ ਨਹੀਂ ਹੈ ਅਤੇ ਨਾ ਜਿਸ ਦਾ ਕੋਈ ਵੈਰੀ ਸਾਧ=ਮਿਤ੍ਰ ਹੈ॥ ੫ ॥ ੧੨੫ ॥

**ਜਿਹ ਤ੍ਰਾਸ ਵਾਸ ਨਹੀ ਦੇਹ ਨਾਸ॥ ਜਿਹ ਆਦਿ ਅੰਤ ਨਹੀ ਰੂਪ ਰਾਸ॥**
**ਜਿਹ ਰੋਗ ਸੋਗ ਨਹੀ ਜੋਗ ਜੁਗਤਿ॥**
**ਜਿਹ ਤ੍ਰਾਸ ਆਸ ਨਹੀ ਭੂਮਿ ਭੁਗਤਿ॥ ੬॥ ੧੨੬॥**

ਜਿਸ ਨੂੰ ਨ ਕਿਸੇ ਦਾ ਤ੍ਰਾਸ=ਡਰ ਹੈ ਨ ਉਸ ਦਾ ਕਿਤੇ ਵਸੇਰਾ ਹੈ, ਨਾਂ ਹੀ ਦੇਹ ਨਾਸ ਹੁੰਦੀ ਹੈ। ਜਿਸ ਦਾ ਜੰਮਣਾ ਮਰਨਾ ਨਹੀਂ ਹੈ ਅਤੇ ਰੂਪ ਦੀ ਖਾਣ ਵੀ ਨਹੀਂ ਹੈ। ਜਿਸ ਨੂੰ ਕੋਈ ਰੋਗ ਸੋਗ ਤੇ ਜੋਗ ਦੀ ਜੁਗਤੀ ਨਹੀਂ ਹੈ। ਜਿਸ ਨੂੰ ਨ ਕੋਈ ਡਰ ਹੈ ਨ ਆਸਾ ਹੈ ਅਤੇ ਧਰਤੀ ਦੇ ਪਦਾਰਥਾਂ ਦੀ ਲੋੜ ਵੀ ਨਹੀਂ ਹੈ॥ ੬ ॥ ੧੨੬ ॥

**ਜਿਹ ਕਾਲ ਬਿਆਲ ਕਟਿਓ ਨ ਅੰਗ॥ ਅੱਛੇ ਸਰੂਪ ਅੱਖੇ ਅਭੰਗ॥**
**ਜਿਹ ਨੇਤ ਨੇਤ ਉਚਰੰਤ ਬੇਦ॥ ਜਿਹ ਅਲਖ ਰੂਪ ਕੱਥਤ ਕਤੇਬ॥ ੭॥ ੧੨੭॥**

ਜਿਸ ਦੇ ਅੰਗਾਂ ਨੂੰ ਕਾਲ ਰੂਪ ਸੱਪ ਨਹੀਂ ਕੱਟ ਸਕਦਾ ਹੈ। ਚੰਗੇ ਰੂਪ ਵਾਲਾ ਨਾਸ ਰਹਿਤ ਵਿਘਨਾਂ ਬਿਨਾਂ ਹੈ। ਜਿਸ ਨੂੰ ਬੇਅੰਤ ਬੇਅੰਤ ਬੇਦ ਆਖਦੇ ਹਨ, ਜਿਸ਼ ਦੇ ਨ ਵੇਖੇ ਜਾਣ ਵਾਲੇ ਰੂਪ ਨੂੰ ਕਤੇਬਾਂ ਕਥਨ ਕਰਦੀਆਂ ਹਨ॥ ੭॥ ੧੨੭॥

**ਜਿਹ ਅਲਖ ਰੂਪ ਆਸਨ ਅਡੋਲ॥ ਜਿਹ ਅਮਿਤ ਤੇਜ ਅੱਛੈ ਅਤੋਲ॥**
**ਜਿਹ ਧਿਆਨ ਕਾਜ ਮੁਨਿ ਜਨ ਅਨੰਤ॥**
**ਕਈ ਕਲਪ ਜੋਗ ਸਾਧਤ ਦੁਰੰਤ॥ ੮॥ ੧੨੮॥**

ਜਿਸ ਦਾ ਨ ਸਮਝਣ ਵਾਲਾ ਰੂਪ ਦ੍ਰਿੜ੍ਹ ਆਸਨ ਹੈ। ਜਿਸ ਦਾ ਚਾਨਣ ਅਮਿਣ ਹੈ ਨਾਸ ਰਹਿਤ ਅਤੋਲ ਹੈ। ਜਿਸ ਦੇ ਧਿਆਨ ਦੇ ਕੰਮ ਲਈ ਬਿਅੰਤ ਮੁਨੀ ਜਨ, ਕਈ ਕਲਪਾਂ ਤਕ ਭਾਵ ਬਹੁਤ ਚਿਰ ਤਾਂਈ ਬਿਅੰਤ ਜੋਗ ਸਾਧਨਾਂ ਕਰਦੇ ਭਾਵ ਧਿਆਨ ਲਾਂਦੇ ਹਨ॥ ੮ ॥ ੧੨੮ ॥

**ਤਨ ਸੀਤ ਘਾਮ ਬਰਖਾ ਸਹੰਤ॥ ਕਈ ਕਲਪ ਏਕ ਆਸਨ ਬਿਤੰਤ॥**
**ਕਈ ਜਤਨ ਜੋਗ ਬਿਦਿਆ ਬਿਚਾਰ॥**
**ਸਾਧੰਤ ਤਦਪਿ ਪਾਵਤ ਨ ਪਾਰ॥ ੯॥ ੧੨੯॥**

ਸਰੀਰ ਉਤੇ ਸਰਦੀ ਗਰਮੀ ਬਰਖਾ ਸਹਾਰਦੇ ਹਨ। ਇਕ ਥਾਂ ਬੈਠੇ ਕਈ ਜੁਗ ਗੁਜ਼ਾਰ ਦੇਂਦੇ ਹਨ । ਕਿਤਨੇ ਜਤਨਾਂ ਨਾਲ ਜੋਗ ਦੀ ਵਿਦਯਾ ਨੂੰ ਵਿਚਾਰਦੇ ਹਨ। ਉਸ ਨੂੰ ਮਿਲਨ ਦੇ ਜਤਨ ਕਰਦੇ ਰਹਿੰਦੇ ਹਨ ਫਿਰ ਵੀ ਅੰਤ ਨਹੀਂ ਪਾਂਦੇ ਹਨ ॥ ੯ ॥ ੧੨੯ ॥

**ਕਈ ਉਰਧ ਬਾਹੁ ਦੇਸਨ ਭ੍ਰਮੰਤ॥ਕਈ ਉਰਧ ਮਧ ਪਾਵਕ ਝੁਲੰਤ॥**
**ਕਈ ਸਿੰਮ੍ਰਿਤਿ ਸਾਸਤ੍ਰ ਉਚਰੰਤ ਬੇਦ॥**
**ਕਈ ਕੋਕ ਕਾਬ ਕਥਤ ਕਤੇਬ ॥੧੦॥੧੩੦॥**

ਕਈ ਉੱਚੀਆਂ ਬਾਹਾਂ ਕਰਕੇ ਦੇਸਾਂ ਵਿਚ ਫਿਰਦੇ ਹਨ। ਕਈ ਉੱਚੇ ਹੋਕੇ ਜਾਂ ਵਿਚਕਾਰ ਹੋਕੇ ਅੱਗ ਦੇ ਵਿਚ ਝੂਲਦੇ ਹਨ ਭਾਵ ਕਈ ਤਰਾਂ ਨਾਲ ਅੱਗ ਵਿਚ ਖੜੋਕੇ ਸਰੀਰ ਨੂੰ ਦੁਖ ਦੇਂਦੇ ਹਨ । ਕਈ ਸ਼ਾਸਤ੍ਰ ਸਿੰਮ੍ਰਤੀਆਂ ਵੇਦਾਂ ਨੂੰ ਉਚਾਰਦੇ ਹਨ।ਕਈ ਕੋਕ ਕਾਬ ਕਤੇਬਾਂ ਨੂੰ ਕਥਨ ਕਰਦੇ ਹਨ ਭਾਵ ਪੜਦੇ ਰਹਿੰਦੇ ਹਨ (ਉਸ ਪ੍ਰਮੇਸਰ ਦੇ ਮਿਲਨ ਵਾਸਤੇ ਜਤਨ ਕਰਦੇ ਹਨ) ॥ ੧੦ ॥ ੧੩੦ ॥

**ਕਈ ਅਗਨ ਹੋਤ੍ਰ ਕਈ ਪਉਨ ਅਹਾਰ॥**
**ਕਈ ਕਰਤ ਕੋਟ ਮ੍ਰਿਤਕੋ ਅਹਾਰ॥ਕਈ ਕਰਤ ਸਾਕ ਪੈ ਪਤ੍ਰ ਭੱਛ ॥**
**ਨਹੀ ਤਦਪਿ ਦੇਵ ਹੋਵਤ ਪ੍ਰਤੱਛ॥੧੧॥੧੩੧॥**

ਕਈ ਅੱਗ ਦੇ ਹੋਮੀ ਕਈ ਪੌਣ ਖਾਣ ਵਾਲੇ ਹਨ । ਕਈ ਕਰੋੜਾਂ ਮਿੱਟੀ ਦਾ ਖਾਣਾ ਕਰਦੇ ਹਨ ਕਈ ਸਾਗ ਪੈ=ਦੁਧ ਜਾਂ ਫੇਰ ਪੱਤਾਂ ਦਾ ਭੱਛ=ਖਾਣਾ ਕਰਦੇ ਹਨ। ਫਿਰ ਵੀ ਪ੍ਰਮੇਸ਼ਰ ਪ੍ਰਗਟ ਨਹੀਂ ਹੁੰਦਾ ਹੈ ॥ ੧੧ ॥ ੧੩੧ ॥

**ਕਈ ਗੀਤ ਗਾਨ ਗੰਧ੍ਰਬ ਰੀਤ॥ਕਈ ਬੇਦ ਸਾਸਤ੍ਰ ਬਿੱਦਿਆ ਪ੍ਰਤੀਤਿ॥**
**ਕਹੂੰ ਬੇਦ ਰੀਤਿ ਜਗ ਆਦਿ ਕਰਮ॥**
**ਕਹੂੰ ਅਗਨ ਹੋਤ੍ਰ ਕਹੂੰ ਤੀਰਥ ਧਰਮ॥੧੨॥੧੩੨॥**

ਕਈ ਚੰਗਿਆਂ ਰਾਗੀਆਂ ਦੀ ਰੀਤੀ ਅਨੁਸਾਰ ਗੌਣ ਗੌਂਦੇ ਹਨ। ਕਈ ਵੇਦਾਂ ਸ਼ਾਸਤ੍ਰਾਂ ਦੀ ਵਿਦਯਾ ਉਤੇ ਭਰੋਸਾ ਕਰਦੇ ਹਨ। ਕਈ ਵੇਦ ਰੀਤੀ ਨਾਲ ਜਗ ਆਦਿਕ ਕਰਮਾਂ ਨੂੰ ਕਰਦੇ ਹਨ । ਕਈ ਅੱਗ ਦੀਆਂ ਅਹੂਤੀਆਂ ਕਈ ਤੀਰਥਾਂ ਦੇ ਧਰਮਾਂ ਨੂੰ ਕਰਦੇ ਹਨ ॥ ੧੨ ॥ ੧੩੨ ॥

**ਕਈ ਦੇਸ ਦੇਸ ਭਾਖਾ ਰਟੰਤ॥ਕਈ ਦੇਸ ਦੇਸ ਬਿਦਿਆ ਪੜ੍ਹੰਤ॥**
**ਕਈ ਕਰਤ ਭਾਂਤ ਭਾਂਤਨ ਬਿਚਾਰ॥**
**ਨਹੀ ਨੈਕ ਤਾਸ ਪਾਯਤ ਨ ਪਾਰ॥੧੩॥੧੩੩॥**

ਕਈ ਦੇਸਾਂ ਦੇਸਾਂ ਦੀਆਂ ਬੋਲੀਆਂ ਬੋਲਦੇ ਹਨ। ਕਈ ਦੇਸਾਂ ੨ ਦੀਆਂ ਬੋਲੀਆਂ ਨੂੰ ਪੜ੍ਹਦੇ ਹਨ। ਕਈ ਕਈ ਤਰਾਂ ਦੇ ਵਿਚਾਰ ਨੂੰ ਵਿਚਾਰਦੇ ਹਨ। ਫਿਰ ਵੀ ਉਸ ਦਾ ਜ਼ਰਾ ਜਿੰਨਾਂ ਅੰਤ ਨਹੀਂ ਪਾ ਸਕਦੇ ॥ ੧੩ ॥ ੧੩੩ ॥

**ਕਈ ਤੀਰਥ ਤੀਰਥ ਭਰਮਤ ਸੁਭਰਮ ॥**
**ਕਈ ਅਗਨ ਹੋਤ੍ਰ ਕਈ ਦੇਵ ਕਰਮ ॥ ਕਈ ਕਰਤ ਬੀਰ ਬਿਦਯਾ ਬਿਚਾਰ ॥**
**ਨਹੀਂ ਤਦਪ ਤਾਸ ਪਾਯਤ ਨ ਪਾਰ ॥ ੧੪ ॥ ੧੩੪ ॥**

ਕਈ ਭਰਮੀ ਤੀਰਥਾਂ ੨ ਉਤੇ ਭੌਂਦੇ ਹਨ। ਕਈ ਅੱਗ ਦਾ ਹੋਮ ਕਈ ਦੇਵਤਿਆਂ ਵਾਲੇ ਕੰਮ ਕਰਦੇ ਹਨ। ਕਈ ਸੂਰਮਿਆਂ ਦੀ ਵਿਦਿਆ ਦਾ ਵਿਚਾਰ ਕਰਦੇ ਹਨ। ਫਿਰ ਵੀ ਉਸ ਦਾ ਅੰਤ ਨਹੀਂ ਪਾਂਦੇ ਹਨ ॥੧੪॥੧੩੪॥

**ਕਹੂੰ ਰਾਜ ਰੀਤਿ ਕਹੂੰ ਜੋਗ ਧਰਮ ॥**
**ਕਹੂੰ ਸਿੰਮ੍ਰਿਤਿ ਸਾਸਤ੍ਰ ਉਚਰਤ ਸੁ ਕਰਮ ॥**
**ਨਿਉਲੀ ਆਦਿ ਕਰਮ ਕਹੂੰ ਹਸਤ ਦਾਨ ॥**
**ਕਹੂੰ ਅਸਮੇਧ ਮਖ ਕੋ ਬਖਾਨ ॥ ੧੫ ॥ ੧੩੫ ॥**

ਕਿਤੇ ਰਾਜ ਦੀਆਂ ਰੀਤੀਆਂ ਕਿਤੇ ਜੋਗੀਆਂ ਦਾ ਧਰਮ ਕਰਦੇ ਹਨ। ਸਿੰਮ੍ਰਤੀਆਂ ਸ਼ਾਸਤ੍ਰਾਂ ਨੂੰ ਉਚਾਰਨਾ ਚੰਗਾ ਕੰਮ ਸਮਝਦੇ ਹਨ। ਕਈ ਆਂਦਰਾਂ ਧੋਣੀਆਂ ਆਦਿਕ ਕਰਮਾਂ ਨੂੰ ਕਰਦੇ ਹਨ ਤੇ ਹਸਤ=ਹਾਥੀਆਂ ਦਾ ਦਾਨ ਦੇ ਜਾਂ ਹੱਥਾਂ ਨਾਲ ਦਾਨ ਦੇਂਦੇ ਹਨ। ਕਿਤੇ ਅਸਮੇਧ=ਘੋੜਿਆਂ ਦੇ ਮਾਸ ਦਾ ਮਖ=ਜਗ ਕਰਨਾ ਆਖਦੇ ਹਨ ਭਾਵ ਕਰਦੇ ਹਨ ॥ ੧੫ ॥ ੧੫ ॥ ੧੩੫ ॥

**ਕਹੂੰ ਕਰਤ ਬ੍ਰਹਮ ਬਿਦਿਆ ਬਿਚਾਰ ॥ ਕਹੂੰ ਜੋਗ ਰੀਤ ਕਹੂੰ ਬਿਰਧ ਚਾਰ ॥**
**ਕਹੂੰ ਕਰਤ ਜੱਛ ਗੰਧਰਬ ਗਾਨ ॥**
**ਕਹੂੰ ਧੂਪ ਦੀਪ ਕਹੂੰ ਅਰਘਦਾਨ ॥ ੧੬ ॥ ੧੩੬ ॥**

ਕਿਤੇ ਬ੍ਰਹਮ ਵਿਦ੍ਯਾ ਦਾ ਵਿਚਾਰ ਕਰਦੇ ਹਨ। ਕਿਤੇ ਜੋਗ ਦੀ ਰੀਤੀ ਕਿਤੇ ਵਾਧੇ ਦੇ ਕਰਤਬਾਂ ਨੂੰ ਕਰਦੇ ਹਨ। ਕਈ ਚੰਗੇ ਰਾਗੀਆਂ ਵਾਂਗ ਗਾਣਾ ਕਰਦੇ ਹਨ। ਕਈ ਧੂਪ ਦੀਪ ਆਰਤੀ ਕਈ ਅਰਘ=ਚਮਚਿਆਂ ਨਾਲ ਪਾਣੀ ਦੇਣਾ ਦਾਨ ਦੇਣਾ ਕਰਦੇ ਹਨ ॥ ੧੬ ॥ ੧੩੬ ॥

**ਕਹੂੰ ਪਿਤ੍ਰ ਕਰਮ ਕਹੂੰ ਬੇਦ ਰੀਤ ॥ ਕਹੂੰ ਨ੍ਰਿਤ ਨਾਚ ਕਹੂੰ ਗਾਨ ਗੀਤ ॥**
**ਕਹੂੰ ਕਰਤ ਸ਼ਾਸਤ੍ਰ ਸਿੰਮ੍ਰਿਤਿ ਉਚਾਰ ॥**
**ਕਈ ਭਜਤ ਏਕ ਪਗ ਨਿਰਾਧਾਰ ॥ ੧੭ ॥ ੧੩੭ ॥**

ਕਈ ਪਿਤਰਾਂ ਦੇ ਕੰਮ ਕਈ ਵੇਦ ਦੀ ਰੀਤੀ ਕਰਦੇ ਹਨ ਕਈ ਨਿਰਤ-ਕਾਰੀ ਦਾ ਨੱਚਣਾ ਕਈ ਗੀਤਾਂ ਦਾ ਗਾਣਾ ਕਰਦੇ ਹਨ । ਕਿਤੇ ਸ਼ਾਸਤ੍ਰਾਂ ਸਿੰਮ੍ਰਤੀਆਂ ਦਾ ਉਚਾਰਨਾ ਕਰਦੇ ਹਨ । ਕਈ ਆਸਰੇ ਤੋਂ ਬਿਨਾਂ ਹੋਕੇ ਇਕ ਪੈਰ ਦੇ ਭਾਰ ਖੜੋਕੇ ਇਕ ਭਜਨ ਹੀ ਜਾਂ ਇਕ ਦਾ ਭਜਨ ਕਰਦੇ ਹਨ।੧੭।੧੩੭।

**ਕਈ ਨੇਹ ਦੇਹ ਕਈ ਗੇਹ ਵਾਸ॥ਕਈ ਭ੍ਰਮਤ ਦੇਸ ਦੇਸਨ ਉਦਾਸ॥**
**ਕਈ ਜਲ ਨਿਰਾਸ ਕਈ ਅਗਨਿ ਤਾਪ॥**
**ਕਈ ਜਪਤ ਉਰਧ ਲਟਕੰਤ ਜਾਪ॥ ੧੮ ॥ ੧੩੮ ॥**

ਕਈ ਦੇਹ ਵਿਚ ਜਾਂ ਨਾਲ ਪ੍ਰੇਮ ਕਰਦੇ ਹਨ ਕਈ ਘਰ ਵਿਚ ਵਾਸ੍ਰਾ ਕਰਦੇ ਹਨ ਕਈ ਉਦਾਸ ਹੋਕੇ ਦੇਸਾਂ ਦੇਸਾਂ ਵਿਚ ਭੌਂਦੇ ਹਨ। ਕਈ ਠੰਢ ਪਾਣੀ ਵਿਚ ਖੜ੍ਹੋਂਦੇ ਹਨ ਕਈ ਅੱਗ ਵਿਚ ਤਪ ਕਰਦੇ ਹਨ। ਕਈ ਉੱਚੀਆਂ ਬਾਹਾਂ ਕਰਕੇ ਕਈ ਰੁੱਖਾਂ ਨਾਲ ਲਮਕ ਕੇ ਜਾਪ ਜਪਦੇ ਹਨ ॥ ੧੮ ॥ ੧੩੮ ॥

**ਕਈ ਜਪਤ ਜੋਗ ਕਲਪੰ ਪ੍ਰਜੰਤ॥ ਨਹੀ ਤੱਦਪ ਤਾਸ ਪਾਯਤ ਨ ਅੰਤ॥**
**ਕਈ ਕਰਤ ਕੋਟ ਬਿਦਿਆ ਬਿਚਾਰ॥**
**ਨਹੀਂ ਤਦਪਿ ਦ੍ਰਿਸਟਿ ਦੇਖੈ ਮੁਰਾਰਿ॥ ੧੯ ॥ ੧੩੯ ॥**

ਕਈ ਕਈਆਂ ਜੁਗਾਂ ਦੀਆਂ ਚੌਂਕੜੀਆਂ ਤਕ ਜੋਗ ਦਾ ਜਾਪ ਕਰਦੇ ਹਨ ਭਾਵ ਜੋਗ ਚੰਗਾ ਹੈ ਇਹ ਲੋਕਾਂ ਨੂੰ ਦੱਸਦੇ ਹਨ । ਫਿਰ ਵੀ ਉਸ ਦਾ ਅੰਤ ਨਹੀਂ ਪਾਂਦੇ ਹਨ । ਕਈ ਕਰੋੜਾਂ ਵਿਦਯਾ ਦਾ ਵਿਚਾਰ ਕਰਦੇ ਹਨ ਭਾਵ ਬਹੁਤ ਤਰਾਂ ਦੀ ਵਿਦਯਾ ਪੜ੍ਹਾਂਦੇ ਹਨ । ਫਿਰ ਵੀ ਨਜ਼ਰ ਨਾਲ ਮਾਲਕ ਨੂੰ ਨਹੀਂ ਵੇਖਦੇ ਹਨ ॥ ੧੯ ॥ ੧੩੯ ॥

**ਬਿਨ ਭਗਤਿ ਸਕਤਿ ਨਹੀ ਪਰਤ ਪਾਨ॥**
**ਬਹੁ ਕਰਤ ਹੋਮ ਅਰ ਜੱਗ ਦਾਨ॥ਬਿਨ ਏਕ ਨਾਮ ਇਕ ਚਿੱਤ ਲੀਨ॥**
**ਫੋਕਟੋ ਸਰਬ ਧਰਮਾ ਬਿਹੀਨ ॥ ੨੦ ॥ ੧੪੦ ॥**

ਪਰ ਪ੍ਰਮੇਸ਼ਰ ਭਗਤੀ ਦੀ ਸ਼ਕਤੀ ਬਿਨਾਂ ਪਾਨ=ਹਥ ਵਿਚ ਨਹੀਂ ਪੈਂਦਾ ਭਾਵ ਆਉਂਦਾ ਹੈ। ਬਹੁਤੇ ਹੋਮ ਜਗ ਦਾਨ ਕਰਨ ਨਾਲ ਵੀ। ਇਕ ਨਾਮ ਵਿਚ ਇਕ ਚਿਤ ਨਾਲ ਲਗਿਆਂ ਬਿਨਾਂ ਪ੍ਰਮੇਸ਼ਰ ਨਹੀਂ ਮਿਲਦਾ ਤੇ ਉਤੇ ਦੱਸੇ ਸਾਰੇ ਧਰਮ ਨਾਮ ਬਿਨਾਂ ਫੋਕੇ ਹਨ ॥ ੨੦ ॥ ੧੪੦ ॥

ਤ੍ਵਪ੍ਰਸਾਦਿ ॥ ਤੋਟਕ ਛੰਦ ॥

**ਜਯ ਜੰਪਹ ਜੁਗਨ ਜੂਹ ਜੁਐ॥ ਭੈ ਕੰਪਹੁ ਮੇਰੁ ਪਯਾਲ ਭੁਐ॥**

**ਤਪ ਤਾਪਸ ਸਰਬ ਜਲੇ ਰੁ ਥਲੰ ॥**
**ਧਨ ਉਚਰਤ ਇੰਦ੍ਰ ਕੁਮੇਰ ਬਲੰ ॥ ੧ ॥ ੧੪੧ ॥**

ਜੁਅੰ=ਜੁੜਕੇ ਜਾਂ ਦੇਖਣ । ਭੁਅੰ=ਧਰਤੀ । ਜੂਹ=ਬਹੁਤ । ਜੁਗਣ=ਜੋਗਣੀਆਂ। ਬਹੁਤ ਸਾਰੀਆਂ ਜੋਗਣੀਆਂ ਦੇਖਣ ਵਾਸਤੇ ਜੋਜ ਕਾਰ ਕਰਕੇ ਜਪਦੀਆਂ ਹਨ। ਪਤਾਲ, ਸੁਮੇਰ ਪਰਬਤ ਧਰਤੀ ਤੇਰੇ ਡਰ ਕਰਕੇ ਸਾਰੇ ਇਹ ਕੰਬਦੇ ਹਨ। ਸਾਰੇ ਜਲਾਂ ਥਲਾਂ ਵਿਚ ਤੇਰੇ ਤਪ ਨੂੰ ਤਪਦੇ ਹਨ । ਧਨ ਦਾ ਮਾਲਕ ਕੁਬੇਰ ਦੇਵਤਾ ਤੇ ਇੰਦ੍ਰ ਤੈਨੂੰ ਧੰਨ ਧੰਨ ਕਰਕੇ ਉਚਾਰਦਾ ਹੈ ॥ ੧ ॥ ੧੪੧ ॥

**ਅਨਖੇਦ ਸਰੂਪ ਅਭੇਦ ਅਭਿਅੰ॥ਅਨਖੰਡ ਅਭੂਤ ਅਛੇਦ ਅਛਿਅੰ॥**
**ਅਨ ਕਾਲ ਅਪਾਲ ਦਇਆਲ ਸੁਅੰ॥**
**ਜਿਹਠਟੀਅੰ ਮੇਰ ਅਕਾਸ ਭੁਅੰ ॥ ੨॥ ੧੪੨ ॥**

ਦੁਖ ਬਿਨਾਂ, ਰੂਪ ਵਾਲਾ ਭੇਦ ਰਹਿਤ ਡਰ ਤੋਂ ਬਿਨਾਂ ਹੈ। ਟੁਕੜੇ ਬਿਨਾਂ ਅਭੂਤ=ਸ਼ਰੀਰ ਬਿਨਾਂ ਕੱਟਣ ਬਿਨਾਂ ਚੰਗਾ ਹੈ ਕਾਲ ਬਿਨਾਂ ਪਾਲਣ ਬਿਨਾਂ ਸੁਅੰ=ਆਪ ਦਿਆਲੂ ਹੈ। ਧਰਤੀ ਅਕਾਸ਼ ਪਰਬਤ ਜਿਸਨੇ ਬਣਾਏ ਹਨ।੨।੧੪੨।

**ਅਨਖੰਡ ਅਮੰਡ ਪ੍ਰਚੰਡ ਨਰੰ ॥ ਜਿਹ ਰਚਿਅੰ ਦੇਵ ਅਦੇਵ ਬਰੰ ॥**
**ਸਭ ਕੀਨ ਦੀਨ ਜਿਮੀਨ ਜਮਾ ॥**
**ਜਿਹ ਰਚੀਅੰ ਸਰਬ ਮਕੀਨ ਮਕਾ ॥ ੩॥ ੧੪੩ ॥**

ਨ ਖੰਡਿਆ ਨ ਬਣਾਇਆ ਜਾਣ ਵਾਲਾ ਤੇਜ ਪ੍ਰਤਾਪ ਵਾਲਾ ਪੁਰਖ ਹੈ। ਜਿਸ ਨੇ ਚੰਗੇ ਮਾੜੇ ਦੇਵਤੇ ਦੈਂਤ ਬਣਾਏ ਹਨ। ਸਾਰੀ ਧਰਤੀ ਬਣਾ ਦਿੱਤੀ ਹੈ ਤੇ ਸਮੇਂ ਨੂੰ ਵੀ ਬਣਾਇਆ ਹੈ। ਜਿਸ ਨੇ ਸਾਰੇ ਮਕਾਨ ਤੇ ਮਕਾਨਾਂ ਦੇ ਰਹਿਣ ਵਾਲੇ ਬਣਾਏ ਹਨ ॥ ੩ ॥ ੧੪੩ ॥

**ਜਿਹ ਰਾਗ ਨ ਰੂਪ ਨ ਰੇਖ ਰੁਖੰ॥ਜਿਹ ਤਾਪ ਨ ਸਾਪ ਨ ਸੋਕ ਸੁਖੰ॥**
**ਜਿਹ ਰੋਗਨਸੋਗ ਨਭੋਗਭੁਯੰ॥ਜਿਹ ਖੇਦਨਭੇਦਨ ਛੇਦਛਯੰ॥੪॥੧੪੪॥**

ਜਿਸ ਦਾ ਕਿਸੇ ਨਾਲ ਨਾ ਪ੍ਰੇਮ ਹੈ ਨ ਰੂਪ ਨਿਸ਼ਾਨ ਹੈ ਤੇ ਰੁਖੰ=ਰੁੱਖਾ, ਗੁੱਸਾ ਜਾਂ ਮੂੰਹ ਦਾ ਨਿਸ਼ਾਨ ਨਹੀਂ ਹੈ। ਨ ਤਪਣਾ ਸ਼ਾਪ ਜਾਂ ਸੱਪ ਲੜਨਾ ਸੋਕ ਸੁੱਕਣਾ ਹੈ। ਜਿਸ ਨੂੰ ਰੋਗ ਸੋਗ ਭੋਗ ਡਰ ਨਹੀਂ ਹੈ ਜਿਸ ਨੂੰ ਦੁਖ ਭੇਦ ਵਿੰਨਣਾ ਛਅੰ=ਨਾਸ ਹੋਣਾ ਨਹੀਂ ਹੈ ॥ ੪ ॥ ੧੪੪ ॥

**ਜਿਹ ਜਾਤਿ ਨ ਪਾਤਿਨ ਮਾਤ ਪਿਤੰ॥ਜਿਹ ਰਚੀਅੰ ਛਤ੍ਰੀ ਛੱਤ੍ਰ ਛਿਤੰ॥**
**ਜਿਹਰਾਗਨਰੇਖਨਰੋਗਭਣੰ॥ਜਿਹਦ੍ਵੈਖਨਦਾਗਨਦੋਖ ਗਣੰ॥੫॥੧੪੫॥**

ਜਿਸ ਦੀ ਜਾਤੀ ਪੰਗਤੀ ਮਾਤਾ ਪਿਤਾ ਨਹੀਂ ਹੈ। ਜਿਸ ਨੇ ਛਿਤੰ=ਧਰਤੀ ਤੇ ਛੱਤ੍ਰਾਂ ਵਾਲੇ ਛੱਤ੍ਰੀ ਰਾਜੇ ਬਣਾਏ ਹਨ। ਜਿਸ ਨੂੰ ਕਿਸੇ ਨਾਲ ਨ ਪ੍ਰੇਮ ਤੇ ਨਾ ਨਸ਼ਾਨ ਰੋਗ ਆਖਿਆ ਜਾਂਦਾ ਹੈ। ਜਿਸ ਨੂੰ ਨ ਦੁੱਖ ਦਾਗ ਦੂਸ਼ਣ ਗਣੰ=ਗਿਣਿਆਂ ਜਾਂਦਾ ਹੈ ਜਾਂ ਬਹੁਤ ਸਾਰਾ ॥ ੫ ॥ ੧੪੫ ॥

**ਜਿਹ ਅੰਡਹਿ ਤੇ ਬ੍ਰਹਮੰਡ ਰਚਿਓ॥ਦਸ ਚਾਰ ਕਰੀ ਨਵ ਖੰਡ ਸਚਿਓ॥**
**ਰਜ ਤਾਮਸ ਤੇਜ ਅਤੇਜ ਕੀਓ ॥**
**ਅਨਭਉ ਪਦ ਆਪ ਪ੍ਰਚੰਡ ਲੀਓ ॥ ੬ ॥ ੧੪੬ ॥**

ਜਿਸ ਨੇ ਅੰਡੇ ਭਾਵ ਇਕ ਫੁਰਨੇ ਤੋਂ ਸਾਰਾ ਜਗਤ ਬਣਾਇਆ ਹੈ। ਜਿਸ ਨੇ ਚੌਦਾਂ ਲੋਕਾਂ ਦੇ ਵਿਚ ਦੁਨੀਆਂ ਕੀਤੀ ਹੈ ਤੇ ਨਵਾਂ ਖੰਡਾਂ ਨੂੰ ਸਚਿਓ=ਸਾਜਿਆ ਹੈ। ਰਜੋ ਤਮੋ ਨਾਲ ਤੇ ਤੇਜ ਦਿਨ ਤੇ ਅਤੇਜ=ਰਾਤ ਨੂੰ ਬਣਾਇਆ ਹੈ। ਆਪ ਓਹ ਆਪੇ ਪ੍ਰਗਟ ਹੋਇਆ ਹੋਇਆ ਹੈ ਤੇ ਉਸ ਨੇ ਤਿੱਖਾ ਤੇਜ ਧਾਰ ਲਿਆ ਹੈ ॥ ੬ ॥ ੧੪੬ ॥

**ਸ੍ਰਿਅਸਿੰਧਰ ਬਿੰਧ ਨਗਿੰਧ ਨਗੰ॥ਸ੍ਰਿਅਜੱਛ ਗੰਧ੍ਰਬ ਫਣਿੰਦ ਭੁਜੰ॥**
**ਰਚ ਦੇਵ ਅਦੇਵ ਅਭੇਵ ਨਰੰ ॥**
**ਨਰਪਾਲ ਨ੍ਰਿਪਾਲ ਕਰਾਲ ਤ੍ਰਿਗੰ ॥ ੭ ॥ ੧੪੭ ॥**

ਜਿਸ ਨੇ ਸਮੁੰਦਰਾਂ ਬਿੰਧਿਆਚਲ ਪਰਬਤ ਤੇ ਨਗਿੰਦ=ਵੱਡੇ ਪਹਾੜਾਂ ਨੂੰ ਸ੍ਰਿਅ=ਬਣਾਇਆ ਹੈ, ਜਿਸ ਨੇ ਰਾਗੀਆਂ ਸੱਪਾਂ, ਬਾਹਾਂ ਵਾਲਿਆਂ ਜਾਂ ਭੁਜਣ=ਵਿਹੁ ਨਾਲ ਸੜਨ ਭੁੱਜਣ ਵਾਲਿਆਂ ਨੂੰ ਸਿਰਜਿਆ ਹੈ। ਜਿਸ ਨੇ ਦੇਵਤੇ ਦੈਂਤਾਂ ਤੇ ਭੇਦ ਰਹਿਤ ਆਦਮੀਆਂ ਨੂੰ ਰਚਿਆ ਹੈ। ਹੇ ਆਦਮੀਆਂ ਦੇ ਪਾਲਣ ਵਾਲਿਆਂ ਤੂੰ ਨਿਪਾਲ=ਨਾ ਪਾਲਣ ਵਾਲੀਆਂ ਤ੍ਰਿਗੰ=ਟੇਢੀਆਂ ਜੂਨੀਆਂ ਵੀ ਬਣਾਈਆਂ ਹਨ ਜੋ ਕਰਾਲ=ਬਹੁਤ ਡਰੌਣੀਆਂ ਹਨ ॥ ੭ ॥ ੧੪੭ ॥

**ਕਈ ਕੀਟਪਤੰਗਭੁਜੰਗ ਨਰੰ॥ਰਚਿਅੰਡਜ ਸੇਤਜ ਜੇਰਜ ਉਤਭੁਜੰ॥**
**ਕੀਏਦੇਵਅਦੇਵਸਰਾਧਪਿਤੰ॥ਅਨਖੰਡ ਪ੍ਰਤਾਪਪ੍ਰਚੰਡਗਤੰ॥੮॥੧੪੮॥**

ਕਈ ਕੀੜੇ ਪਤੰਗੇ ਸੱਪਾਂ ਆਦਮੀਆਂ ਨੂੰ ਬਣਾਇਆ ਹੈ।ਅੰਡਿਆਂਤੋਂ ਮੁੜ੍ਹਕੇ ਤੋਂ ਜੇਓਰ ਤੋਂ ਸਬਜੀ ਤੋਂ ਪੈਦਾ ਹੋਣ ਵਾਲੀਆਂ ਚਾਰੇ ਖਾਣੀਆਂ ਬਣਾਈਆਂ ਹਨ। ਦੇਵਤੇ ਦੈਂਤ ਤੇ ਸ਼ਰਾਧ ਖਾਣ ਵਾਲਿਆਂ ਪਿਤਰਾਂ ਨੂੰ ਬਣਾਇਆ ਹੈ, ਜਿਸ ਦਾ ਨ ਖੰਡਿਆ ਜਾਣ ਵਾਲਾ ਪ੍ਰਤਾਪ ਤੇ ਤਿਖੀ ਚਾਲ ਹੈ ॥ ੮ ॥ ੧੪੮ ॥

**ਪ੍ਰਭੁ ਜਾਤਿ ਨ ਪਾਤਿ ਨ ਜੋਤਿ ਜੁਤੰ॥ਜਿਹ ਤਾਤ ਨ ਮਾਤ ਨ ਭ੍ਰਾਤ ਸੁਤੰ॥**

**ਜਿਹ ਰੋਗ ਨ ਸੋਗ ਨ ਭੋਗ ਭੁਅੰ ॥**
**ਜਿਹ ਜੰਪਹਿ ਕਿੰਨਰ ਜੱਛ ਜੁਅੰ ॥ ੯ ॥ ੧੪੯ ॥**

ਮਾਲਕ ਦੀ ਜਾਤੀ ਪਾਤੀ ਕੋਈ ਨਹੀਂ ਹੈ ਤੇ ਕਿਸੇ ਜੋਤ=ਜੋੜੀ ਵਿਚ ਵੀ ਜੁਤੰ=ਜੁੱਤਾ ਹੋਇਆ ਨਹੀਂ ਹੈ। ਜਿਸ ਦਾ ਪਿਤਾ ਮਾਤਾ ਭਰਾ ਪੁਤ੍ਰ ਕੋਈ ਨਹੀਂ ਹੈ। ਜਿਸ ਨੂੰ ਨ ਕੋਈ ਰੋਗ ਸੋਗ ਹੈ ਤੇ ਨਾ ਹੀ ਕੋਈ ਭੁਅੰ ਧਰਤੀ ਦੇ ਖਾਣੇ ਖਾਂਦਾ ਹੈ। ਜਿਸ ਨੂੰ ਬਹੁਤ ਸਾਰੇ ਕਿੰਨਰ ਤੇ ਜੱਛ ਜਪਦੇ ਹਨ ॥ ੯ ॥ ੧੪੯ ॥

**ਨਰ ਨਾਰਿ ਨਪੁੰਸਕ ਜਾਹਿ ਕੀਏ॥ਗਣ ਕਿੰਨਰ ਜਛ ਭੁਜੰਗ ਦੀਏ॥**
**ਗਜ ਬਾਜ ਰਥਾਦਿਕ ਪਾਂਤ ਗਨੰ ॥**
**ਭਵਭੂਤ ਭਵਿੱਖ ਭਵਾਨ ਤੁਅੰ ॥ ੧੦ ॥ ੧੫੦ ॥**

ਆਦਮੀ ਇਸਤ੍ਰੀ ਖੁਸਰੇ ਜਿਸ ਨੇ ਬਣਾਏ ਹਨ। ਬਹੁਤ ਸਾਰੇ ਸ਼ਿਵਜੀ ਦੇ ਗਣ ਕਿੰਨਰ ਜੱਛ ਸੱਪ ਬਣਾ ਦਿਤੇ ਹਨ। ਹਾਥੀ ਘੋੜੇ ਰਥ ਤੋਂ ਆਦ ਲੈ ਕੇ ਸਾਰੀਆਂ ਅਸਵਾਰੀਆਂ ਦੇ ਪਾਤ=ਪੈਦਲ ਗਣ=ਬਹੁਤ ਸਾਰੇ ਬਣਾਏ ਹਨ। ਹੇ ਪ੍ਰਮੇਸਰਾ ! ਤੂੰ ਪਿੱਛੇ ਅੱਗੇ ਹੁਣ ਦੇ ਸਮੇਂ ਨੂੰ ਭਵ=ਪੈਦਾ ਕੀਤਾ ਹੈ। ੧੦॥੧੫੦॥

**ਜਿਹ ਅੰਡਜ ਸੇਤਜ ਜੇਰ ਰਜੰ ॥ ਰਚ ਭੂਮ ਅਕਾਸ ਪਤਾਲ ਜਲੰ ॥**
**ਰਚ ਪਾਵਕ ਪੌਣ ਪ੍ਰਚੰਡ ਬਲੀ ॥**
**ਬਨ ਜਾਸ ਕੀਓ ਫਲ ਫੂਲ ਕਲੀ ॥ ੧੧ ॥ ੧੫੧ ॥**

ਜਿਸ ਨੇ ਆਂਡਿਆਂ, ਮੁੜਕੇ, ਜੇਓਰ ਤੋਂ ਪੈਦਾ ਹੋਣ ਵਾਲੀਆਂ ਖਾਣੀਆਂ ਬਣਾਈਆਂ ਹਨ। ਧਰਤੀ ਅਕਾਸ਼ ਪਤਾਲ ਪਾਣੀ ਨੂੰ ਬਣਾਇਆ ਹੈ। ਜਿਸ ਨ ਅੱਗ ਹਵਾ ਤਿਖੇ ਤੇਜ ਵਾਲਿਆਂ ਬਲੀਆਂ ਨੂੰ ਬਣਾਇਆ ਹੈ। ਜਿਸ ਨੇ ਫਲ ਫੁਲ ਕਲੀ ਬਲ ਆਦਕਾਂ ਨੂੰ ਕੀਤਾ ਹੈ ਰਜੰ=ਰਚਿਆ ਹੈ। ਅੱਗ ਤੇਜ ਹੈ ਤੇ ਪੌਣ ਬਲੀ ਹੈ ਤੇ ਜੰਗਲਾਂ ਵਿਚ ਫਲ ਫੁਲ ਕਲੀਆਂ ਕੀਤੀਆਂ ਹਨ ॥ ੧੧ ॥ ੧੫੧ ॥

**ਭੂਅ ਮੇਰ ਅਕਾਸ ਨਿਵਾਸ ਛਿਤੰ॥ਰਚ ਰੋਜ ਇਕਾਦਸ ਚੰਦ੍ਰ ਬ੍ਰਿਤੰ॥**
**ਦੁਤਿ ਚੰਦ ਦਿਨੀ ਸਹਿ ਦੀਪ ਦਈ ॥**
**ਜਿਹ ਪਾਵਕ ਪੌਨ ਪ੍ਰਚੰਡ ਮਈ ॥ ੧੨ ॥ ੧੫੨ ॥**

ਧਰਤੀ ਸੁਮੇਰ ਪ੍ਰਬਤ ਅਕਾਸ਼ ਬਣਾਕੇ ਛਿਤੰ=ਜਮੀਨ ਉਤੇ ਨਿਵਾਸ ਦਿਤਾ ਹੈ। ਰੋਜ਼ੇ ਇਕਾਦਸ਼ੀਆਂ ਚੰਦ੍ਰਮਾਂ ਵਰਤ ਆਦਿਕ ਰਚ ਦਿਤੇ ਹਨ। ਉਸ ਪ੍ਰਮੇਸ਼ਰ ਨੇ ਚੰਦ ਨੂੰ ਦੁਤ=ਪ੍ਰਕਾਸ਼ ਤੇ ਦਿਨੀਸਹਿ=ਸੂਰਜ ਨੂੰ ਦੀਪ=ਪ੍ਰਕਾਸ਼ ਦਿਤਾ ਹੈ। ਜਿਸਨੇ ਅੱਗ ਹਵਾ ਤੇਜ ਵਾਲੀ ਬਣਾਈ ਹੈ ॥ ੧੨ ॥ ੧੫੨ ॥

**ਜਿਹ ਖੰਡ ਅਖੰਡ ਪ੍ਰਚੰਡ ਕੀਏ॥ਜਿਹ ਛਤ੍ਰ ਉਪਾਇਛਿਪਾਇ ਦੀਏ॥**
**ਜਿਹ ਲੋਕ ਚਤਰ ਦਸ ਚਾਰ ਰਚੇ॥**
**ਨਰ ਗੰਧ੍ਰਬ ਦੇਵ ਅਦੇਵ ਸਚੇ ॥੧੩॥੧੫੩॥**

ਜਿਸ ਨੇ ਨੌਂ ਖੰਡ ਨ ਟੁੱਟੇ ਜਾਣ ਵਾਲੇ ਤੇ ਤੇਜ ਵਾਲੇ ਬਣਾਏ ਹਨ। ਜਿਸਨੇ ਛੱਤ੍ਰਾਂ ਵਾਲਿਆਂ ਨੂੰ ਪੈਦਾ ਕਰਕੇ ਛੁਪਾ ਦਿਤਾ ਹੈ। ਜਿਸਨੇ ਚੌਦਾਂ ਲੋਕ ਸੁੰਦਰ ਬਣਾਏ ਹਨ। ਜਿਸਨੇ ਆਦਮੀਆਂ ਗੰਧਰਬਾਂ ਦੇਵਤਿਆਂ ਦੈਂਤਾਂ ਨੂੰ ਸਚੇ=ਸਾਜਿਆ ਹੈ ॥ ੧੩ ॥ ੧੫੩ ॥

**ਅਨਧੂਤ ਅਭੂਤ ਅਛੂਤ ਮਤੰ॥ਅਨਗਾਧ ਅਬਯਾਧ ਅਨਾਦ ਗਤੰ॥**
**ਅਨਖੇਦ ਅਭੇਦ ਅਛੇਦ ਨਰੰ ॥**
**ਜਿਹ ਚਾਰ ਚਤ੍ਰ ਦਸ ਚਕ੍ਰ ਫਿਰੰ॥੧੪॥੧੫੪॥**

ਓਹ ਆਪ ਸੁਧ ਸ਼ਰੀਰ ਬਿਨਾਂ ਵਖਰਾ ਮਤ ਵਾਲਾ ਹੈ। ਬਿਅੰਤ ਸ਼ਰੀਰ ਬਿਨਾਂ ਦੁਖ ਬਿਨਾਂ ਮੁੱਢ ਦੀ ਚੰਗੀ ਚਾਲ ਵਾਲਾ ਹੈ। ਆਦਮੀਆਂ ਦੇ ਦੁਖ ਭੇਦ ਛੇਦ ਬਿਨਾਂ ਹੈ ਭਾਵ ਆਦਮੀਆਂ ਨੂੰ ਦੁਖ ਲੱਗਦੇ ਹਨ ਪਰ ਓਸ ਨੂੰ ਕੋਈ ਨਹੀਂ ਹੈ। ਜਿਸ ਦਾ ਚਾਰ ਚੁਫੇਰੇ ਚੌਦਾਂ ਲੋਕਾਂ ਵਿਚ ਹੁਕਮ ਰੂਪ ਚੱਲ ਫਿਰਦਾ ਹੈ ॥ ੧੪ ॥ ੧੫੪ ॥

**ਜਿਹ ਰਾਗ ਨ ਰੰਗ ਨ ਰੇਖ ਰਗੰ॥ਜਿਹ ਸੋਗ ਨ ਭੋਗ ਨ ਜੋਗ ਜੁਗੰ॥**
**ਭੂਅ ਭੰਜਨ ਗੰਜਨ ਆਦਿ ਸਿਰੰ ॥**
**ਜਿਹ ਬੰਦਤ ਦੇਵ ਅਦੇਵ ਨਰੰ॥੧੫॥੧੫੫॥**

ਜਿਸਦਾ ਪ੍ਰੇਮ ਰੰਗ, ਨਿਸ਼ਾਨ ਰੇਗ ਕੋਈ ਨਹੀਂ ਹੈ। ਜਿਸਨੂੰ ਕੋਈ ਸੋਗ ਭੋਗ ਨਹੀਂ ਹੈ ਨਾ ਹੀ ਜੋਗ ਵਿਚ ਜੁੜਿਆ ਹੈ ਧਰਤੀ ਨੂੰ ਤੋੜਨ ਵਾਲਾ ਮੁੱਢ ਤੋਂ ਸਿਰੰ=ਸਿਰੋਮਨੀਆਂ ਨੂੰ ਗੰਜਨ=ਨਾਸ ਕਰਨ ਵਾਲਾ ਹੈ। ਜਿਸ ਨੂੰ ਦੇਵਤੇ ਦੈਂਤ ਸਾਰੇ ਨਮਸਕਾਰ ਕਰਦੇ ਹਨ ॥ ੧੫ ॥ ੧੫੫ ॥

**ਗਣ ਕਿੰਨਰ ਜੱਛ ਭੁਜੰਗ ਰਚੇ॥ਮਣਿ ਮਾਣਿਕ ਮੋਤੀ ਲਾਲ ਸੁਚੇ॥**
**ਅਨਭੰਜ ਪ੍ਰਭਾ ਅਨਗੰਜ ਬ੍ਰਿਤੰ ॥**
**ਜਿਹ ਪਾਰ ਨ ਪਾਵਤ ਪੂਰਮਤੰ॥੧੬॥੧੫੬॥**

ਸ਼ਿਵਜੀ ਦੇ ਗਣ, ਰਾਗੀਆਂ ਸੱਪਾਂ ਨੂੰ ਬਣਾਇਆ ਹੈ। ਮਣੀਆਂ ਮਾਣਕਾਂ ਮੋਤੀਆਂ ਸੁਚਿਆਂ ਲਾਲਾਂ ਨੂੰ ਬਣਾਇਆ ਹੈ। ਸੋਭਾ, ਤੋੜਨ ਬਿਨਾਂ ਨਾਸ ਰਹਿਤ, ਵਰਨ ਹੈ।ਜਿਸਦਾ ਅੰਤ ਪੂਰੀ ਅਕਲ ਵਾਲੇ ਨਹੀਂ ਪਾਂਦੇ ਹਨ।੧੬॥੧੫੬॥

**ਅਨਖੰਡ ਸਰੂਪ ਅਡੰਡ ਪ੍ਰਭਾ ॥ ਜਯ ਜੰਪਤ ਬੇਦ ਪੁਰਾਨ ਸਭਾ ॥**
**ਜਿਹ ਬੇਦ ਕਤੇਬ ਅਨੰਤ ਕਹੈ॥ ਜਿਹ ਭੂਤ ਅਭੂਤ ਨ ਭੇਦ ਲਹੈ॥੧੭॥੧੫੭॥**

ਨ ਖੰਡਿਆ ਜਾਣ ਵਾਲਾ ਨ ਸਜਾ ਪੌਣ ਵਾਲੀ ਸੋਭਾ ਵਾਲਾ ਹੈ, ਜਿਸਨੂੰ ਵੇਦਾਂ ਪੁਰਾਣਾਂ ਦੀ ਸਭਾ ਜੈ ਜੈ ਕਾਰ ਜਾਪ ਕਰਕੇ ਜਪਦੀ ਹੈ, ਜਿਸਨੂੰ ਬਿਅੰਤ ਵੇਦ ਕਤੇਬ ਆਖਦੇ ਹਨ। ਜਿਸ ਦਾ ਭੇਦ ਸ਼ਰੀਰਾਂ ਵਾਲੇ ਤੇ ਨ ਸ਼ਰੀਰ ਵਾਲੇ ਪਾ ਸਕਦੇ ਹਨ ॥ ੧੭ ॥ ੧੫੭ ॥

**ਜਿਹ ਬੇਦ ਪੁਰਾਨ ਕਤੇਬ ਜਪੈ ॥ ਸੁਤਿਸਿੰਧ ਅਧੋਮੁਖ ਤਾਪ ਤਪੈ ॥**
**ਕਈ ਕਲਪਨ ਲੌ ਤਪ ਤਾਪ ਕਰੈ ॥**
**ਨਹੀ ਨੈਕ ਕ੍ਰਿਪਾ ਨਿਧਿ ਪਾਨ ਪਰੈ ॥ ੧੮ ॥ ੧੫੮ ॥**

ਜਿਸ ਨੂੰ ਵੇਦਾਂ ਪੁਰਾਣਾਂ ਕਤੇਬਾਂ ਬਣਾਉਣ ਵਾਲੇ ਜਪਦੇ ਹਨ। ਜਿਸ ਨੂੰ ਲੱਭਣ ਵਾਸਤੇ ਸੁਰਤੀਆਂ ਨਾਲ ਸਮੁੰਦ੍ਰ ਵਿਚ ਅਤੇ ਅਧੋ=ਹੇਠਾਂ ਨੂੰ ਮੂੰਹ ਕਰਕੇ ਤਪ ਤਪਦੇ ਹਨ। ਬਹੁਤ ਚਿਰਾਂ ਤਾਕ ਤਪ ਤਪਦੇ ਹਨ। ਓਹ ਕਿਰਪਾ ਦਾ ਖਜਾਨਾ ਨੈਕ=ਜਰਾ ਭਰ ਵੀ ਪਾਨ=ਹੱਥ ਵਿਚ ਨਹੀਂ ਪੈਂਦਾ ਹੈ ਭਾਵ ਨਹੀਂ ਲੱਭਦਾ ਹੈ ॥ ੧੮ ॥ ੧੫੮ ॥

**ਜਿਹ ਫੋਕਟ ਧਰਮ ਸਬੈ ਤਜ ਹੈ॥ ਇਕ ਚਿੱਤ ਕ੍ਰਿਪਾ ਨਿਧਿ ਕੋ ਜਪ ਹੈ॥**
**ਤੇਊ ਯਾ ਭਵਸਾਗਰ ਕੋ ਤਰ ਹੈ ॥**
**ਭਵ ਭੂਲ ਨ ਦੇਹਿ ਪੁਨਰ ਧਰ ਹੈ ॥ ੧੯ ॥ ੧੫੯ ॥**

ਜੇਹੜੇ ਆਦਮੀ ਸਾਰਿਆਂ ਫੋਕਿਆਂ ਧਰਮਾਂ ਨੂੰ ਛੱਡ ਦੇਂਦੇ ਹਨ। ਇਕ ਚਿਤ ਹੋਕੇ ਕਿਰਪਾ ਦੇ ਖਜ਼ਾਨੇ ਦਾ ਜਾਪ ਕਰਦੇ ਹਨ। ਓਹ ਇਸ ਸੰਸਾਰ ਸਮੁੰਦਰ ਤੋਂ ਤਰ ਜਾਂਦੇ ਹਨ। ਓਹ ਸੰਸਾਰ ਵਿਚ ਭੁੱਲ ਕੇ ਵੀ ਫੇਰ ਦੇਹ ਨਹੀਂ ਧਰਦੇ ਹਨ ॥ ੧੯ ॥ ੧੫੯ ॥

**ਇਕ ਨਾਮ ਬਿਨਾ ਨਹੀ ਕੋਟ ਬ੍ਰਿਤੀ॥ ਇਮ ਬੇਦ ਉਚਾਰਤ ਸਾਰਸੁਤੀ॥**
**ਜੋਊ ਵਾ ਰਸ ਕੇ ਚਸਕੇ ਰਸ ਹੈ ॥**
**ਤੇਊ ਭੂਲ ਨ ਕਾਲ ਫਧਾ ਫਸ ਹੈ ॥ ੨੦ ॥ ੧੬੦ ॥**

ਇਕ ਨਾਮ ਦੇ ਜਪਿਆਂ ਬਿਨਾਂ ਕਰੋੜਾਂ ਬਿਰਤੀਆਂ ਭਾਵ ਦਲੀਲਾਂ ਵਾਲਾ ਕਦੀ ਤਰ ਨਹੀਂ ਸਕਦਾ ਹੈ। ਇੱਕੁਰ ਭਾਵੇਂ ਸਾਰਸੁਤੀ ਬ੍ਰਾਹਮਣ ਬਣਕੇ ਜਾਂ ਬ੍ਰਹਮਾ ਬਣਕੇ ਵੀ ਵੇਦਾਂ ਨੂੰ ਉਚਾਰਦਾ ਹੈ ਫਿਰ ਵੀ ਨਹੀਂ ਤਰਦਾ ਹੈ। ਪਰ ਜੇਹੜੇ ਉਸ ਪ੍ਰਮੇਸਰ ਦੇ ਰਸ ਦੇ ਚਸਕੇ=ਸੁਆਦ ਵਿਚ ਰਸੇ ਹਨ। ਓਹ ਭੁਲ ਕੇ ਵੀ ਕਾਲ ਦੀ ਫਾਹੀ ਵਿਚ ਨਹੀਂ ਫਸਦੇ ਹਨ ॥ ੨੦ ॥ ੧੬੦ ॥

ਤ੍ਵਪ੍ਰਸਾਦਿ ॥ ਨਰਾਜ ਛੰਦ ॥

**ਅਗੰਜ ਆਦਿ ਦੇਵ ਹੈ ਅਭੰਜ ਭੰਜ ਜਾਨੀਐ ॥**
**ਅਭੂਤ ਭੂਤ ਹੈ ਸਦਾ ਅਗੰਜ ਗੰਜ ਮਾਨੀਐ ॥**
**ਅਦੇਵ ਦੇਵ ਹੈ ਸਦਾ ਅਭੇਵ ਭੇਵ ਨਾਥ ਹੈ ॥**
**ਸਮਸਤ ਸਿੱਧਿ ਬ੍ਰਿੱਧਿ ਦਾ ਸਦੀਵ ਸਰਬ ਸਾਥ ਹੈ ॥ ੧॥ ੧੬੧ ॥**

ਓਹ ਪ੍ਰਕਾਸ਼ਕ ਮੁੱਢ ਤੋਂ ਹੀ ਅਗੰਜ ਹੈ ਅਤੇ ਉਸ ਨੂੰ ਟੁੱਟਣ ਤੋਂ ਨ ਟੁੱਟਣ ਵਾਲਾ ਜਾਣੋ। ਉਸ ਦਾ ਸਰੀਰ ਸਦਾ ਤੱਤਾਂ ਤੋਂ ਰਹਿਤ ਹੈ ਨਾਸ ਹੋਣ ਤੋਂ ਅਨਾਸ ਹੈ ਜਾਂ ਨ ਮਰਨ ਵਾਲਿਆਂ ਨੂੰ ਮਾਰਨ ਵਾਲਾ ਮੰਨਿਆਂ ਜਾਂਦਾ ਹੈ। ਸਦਾ ਦੇਵ-ਤਿਆਂ ਦੈਂਤਾਂ ਦਾ ਰੂਪ ਹੈ ਓਹ ਮਾਲਕ ਭੇਦ ਤੋਂ ਅਭੇਦ ਹੈ। ਸਾਰਿਆਂ ਸਿੱਧੀਆਂ ਦਾ ਵਾਧਾ ਕਰਨ ਵਾਲਾ ਹੈ, ਸਾਰਿਆਂ ਜੀਆਂ ਦੇ ਸਦਾ ਹੀ ਨਾਲ ਹੈ ॥੧॥ ੧੬੧॥

**ਅਨਾਥ ਨਾਥ ਨਾਥ ਹੈ ਅਭੰਜ ਭੰਜ ਹੈ ਸਦਾ ॥**
**ਅਗੰਜ ਗੰਜ ਗੰਜ ਹੈ ਸਦੀਵ ਸਿੱਧ ਬ੍ਰਿੱਧ ਦਾ ॥**
**ਅਨੂਪ ਰੂਪ ਸਰੂਪ ਹੈ ਅਛਿੱਜ ਤੇਜ ਮਾਨੀਐ ॥**
**ਸਦੀਵ ਸਿੱਧ ਸੁੱਧ ਦਾ ਪ੍ਰਤਾਪ ਪਤ੍ਰ ਜਾਨੀਐ ॥ ੨॥ ੧੬੨ ॥**

ਓਹ ਮਾਲਕ ਗਰੀਬਾਂ ਦਾ ਮਾਲਕ ਹੈ ਤੇ ਸਦਾ ਟੁੱਟਣ ਤੋਂ ਅਟੁਟ ਹੈ। ਜੇਹੜੇ ਆਦਮੀ ਖਜਾਨਿਆਂ ਤੋਂ ਖਾਲੀ ਹਨ ਓਨਾਂ ਨੂੰ ਖਜ਼ਾਨੇ ਦੇਣ ਵਾਲਾ ਹੈ ਸਦਾ ਬਰਕਤਾਂ ਦੇ ਵਧਾਉਣ ਵਾਲਾ ਹੈ। ਉਸ ਦਾ ਸਰੂਪ ਉਪਮਾ ਰਹਿਤ ਸੁੰਦਰ ਹੈ ਨਾਸ ਰਹਿਤ ਤੇਜ ਮੰਨਿਆਂ ਜਾਂਦਾ ਹੈ ਸਦਾ ਸਿਧੀਆਂ=ਮੁਕਤੀਆਂ ਪਵਿਤ੍ਰਤਾ-ਈਆਂ ਦਾ ਦਾਤਾ ਹੈ ਅਤੇ ਪ੍ਰਤਾਪ ਦਾ ਪਾਤ੍ਰ=ਭਾਂਡਾ ਜਾਣਿਆ ਜਾਂਦਾ ਹੈ।੨।੧੬੨।

**ਨ ਰਾਗ ਰੰਗ ਰੂਪ ਹੈ ਨ ਰੋਗ ਰਾਗ ਰੇਖ ਹੈ ॥**
**ਅਦੋਖ ਅਦਾਗ ਅਦੱਗ ਹੈ ਅਭੂਤ ਅਭਰਮ ਅਭੇਖ ਹੈ ॥**
**ਨ ਤਾਤ ਮਾਤ ਜਾਤ ਹੈ ਨ ਪਾਤਿ ਚਿਹਨ ਬਰਨ ਹੈ ॥**
**ਅਦੇਖ ਅਸੇਖ ਅਭੇਖ ਹੈ ਸਦੀਵ ਬਿਸ੍ਵ ਭਰਨ ਹੈ ॥ ੩॥ ੧੬੩ ॥**

ਨ ਪ੍ਰੇਮ ਰੰਗ ਰੂਪ ਹੈ ਨ ਰੋਗ ਦਾ ਰੰਗ ਤੇ ਨਿਸ਼ਾਨ ਹੈ। ਦੋਖ, ਕਲੰਕ, ਦਗੇ ਰਹਿਤ ਹੈ, ਸਰੀਰ ਰਹਿਤ, ਭਰਮ=ਅਸਚਰਜ ਭੇਖ ਵਾਲਾ ਹੈ। ਉਸਦਾ ਨ ਪਿਤਾ ਮਾਤਾ ਜਾਤੀ ਹੈ ਨ ਪੰਗਤੀ ਨਿਸ਼ਾਨ ਰੰਗ ਹੈ। ਦੇਖਣ ਗਿਣਤੀ ਜਾਂ ਸਾਰੇ ਭੇਖ ਰਹਿਤ ਹੈ ਸਦਾ ਸੰਸਾਰ ਦੇ ਭਰਨ ਵਾਲਾ ਹੈ ॥ ੩ ॥ ੧੬੩ ॥

**ਬਿਸੁੰਭਰ ਬਿਸ੍ਵਨਾਥ ਹੈ ਬਿਸੇਕ ਬਿਸ੍ਵ ਭਰਨ ਹੈ ॥**

**ਜਿਮੀ ਜਮਾਨ ਕੇ ਬਿਖੈ ਸਦੀਵ ਕਰਮ ਭਰਮ ਹੈ**
**ਅਦ੍ਵੈਖ ਹੈ ਅਭੇਖ ਹੈ ਅਲੇਖ ਨਾਥ ਜਾਨੀਐ ॥**
**ਸਦੀਵ ਸਰਬ ਠੌਰ ਮੈ ਬਿਸੇਖ ਆਨ ਮਾਨੀਐ ॥ ੪ ॥ ੧੬੪ ॥**

ਸੰਸਾਰ ਦੇ ਭਰਨ ਵਾਲਾ ਸੰਸਾਰ ਦਾ ਮਾਲਕ ਵਿਸ਼ੇਸ਼ ਕਰਕੇ ਸੰਸਾਰ ਦੇ ਪਾਲਣ ਵਾਲਾ ਹੈ । ਜ਼ਿਮੀਨ ਜ਼ਮਾਨੇ ਵਿਚ ਸਦਾ ਭਰਮ=ਅਸਚਰਜ ਕਰਮਾ ਵਾਲਾ ਹੈ । ਦ੍ਵੈਖ, ਭੇਖ, ਲੇਖ ਰਹਿਤ ਮਾਲਕ ਜਾਣਿਆਂ ਜਾਂਦਾ ਹੈ । ਸਦਾ ਸਾਰਿਆਂ ਥਾਵਾਂ ਵਿਚ ਵਿਸ਼ੇਸ਼ ਕਰਕੇ ਉਸ ਦੀ ਆਨ=ਸ਼ਕਤੀ ਮੰਨਾਂ ਜਾਂਦੀ ਹੈ ਜਾਂ ਉਸ ਨੂੰ ਅਨਮਾਨ=ਭਾਵ ਚੰਗਾ ਮੰਨਿਆਂ ਜਾਂਦਾ ਹੈ ॥ ੪ ॥ ੧੬੪ ॥

**ਨ ਜੰਤ੍ਰ ਮੈ ਨ ਤੰਤ੍ਰ ਮੈ ਨ ਮੰਤ੍ਰ ਬਸ ਆਵਈ ॥**
**ਪੁਰਾਨ ਔ ਕੁਰਾਨ ਨੇਤਿ ਨੇਤਿ ਕੈ ਬਤਾਵਈ ॥**
**ਨ ਕਰਮ ਮੈ ਨ ਧਰਮ ਮੈ ਨ ਭਰਮ ਮੈ ਬਤਾਈਐ॥**
**ਅਗੰਜ ਆਦਿ ਦੇਵ ਹੈ ਕਹੋ ਸੁ ਕੈਸ ਪਾਈਐ ॥ ੫ ॥ ੧੬੫ ॥**

ਓਹ ਜੰਤ੍ਰਾਂ ਤੰਤ੍ਰਾਂ ਮੰਤ੍ਰਾਂ ਵਿਚ ਨਹੀਂ ਹੈ ਅਤੇ ਨਾ ਹੀ ਇਨਾਂ ਨਾਲ ਵੱਸ ਵਿਚ ਆਉਂਦਾ ਹੈ । ਪੁਰਾਨ ਕੁਰਾਨ ਉਸਨੂੰ ਬਿਅੰਤ੨ ਕਰਕੇ ਦੱਸਦੇ ਹਨ । ਨ ਕਰਮਾਂ ਧਰਮਾਂ ਵਿਚ ਹੈ ਅਤੇ ਭੇਦਾਂ ਦੇ ਵਿਚ ਵੀ ਨਹੀਂ ਦੱਸਿਆ ਜਾਂਦਾ ਹੈ। ਓਹ ਪ੍ਰਕਾਸ਼ਕ ਮੁੱਢ ਤੋਂ ਅਗੰਜ ਹੈ ਦੱਸੋ ਭਾਈ ਉਸਨੂੰ ਕਿਸ ਤਰਾਂ ਪਾਈਏ ॥ ੫ ॥ ੧੬੫ ॥

**ਜਿਮੀ ਜਮਾਨ ਕੇ ਬਿਖੈ ਸਮਸਤ ਏਕ ਜੋਤ ਹੈ ॥**
**ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ ॥**
**ਨ ਹਾਨਿ ਹੈ ਨ ਬਾਨਿ ਹੈ ਸਮਾਨ ਰੂਪ ਜਾਨੀਐ ॥**
**ਮਕੀਨ ਔ ਮਕਾਨ ਅਪ੍ਰਮਾਨ ਤੇਜ ਮਾਨੀਐ ॥ ੬ ॥ ੧੬੬ ॥**

ਧਰਤੀ ਤੇ ਸਾਰੇ ਸਮੇਂ ਵਿਚ ਉਸਦੀ ਇਕੋ ਜਿਹੀ ਜੋਤ ਦਾ ਚਾਨਣ ਹੈ। ਨਾ ਓਹ ਘਟਦਾ ਵਧਦਾ ਹੈ ਨ ਵਾਧਾ ਘਾਟਾ ਹੁੰਦਾ ਹੈ । ਨ ਉਸਦਾ ਨਾਸ ਹੈ ਨ ਉਸਦਾ ਮਾੜਾ ਚੰਗਾ ਸੁਭਾਉ ਹੈ ਉਸ ਨੂੰ ਸਮਾਨ ਰੂਪ ਵਾਲਾ ਜਾਣੋ। ਮਕਾਨ ਤੇ ਮਕਾਨ ਬਣਾਉਣ ਵਾਲਿਆਂ ਵਿਚ ਉਸ ਦਾ ਤੇਜ ਬੇਓੜਕਾ ਮੰਨਿਆਂ ਜਾਂਦਾ ਹੈ ॥ ੬ ॥ ੧੬੬ ॥

**ਨ ਦੇਹ ਹੈ ਨ ਗੇਹ ਹੈ ਨ ਜਾਤ ਹੈ ਨ ਪਾਤ ਹੈ ॥**
**ਨ ਮੰਤ੍ਰ ਹੈ ਨ ਮਿਤ੍ਰ ਹੈ ਨ ਤਾਤ ਹੈ ਨ ਮਾਤ ਹੈ ॥**

ਨ ਅੰਗ ਹੈ ਨ ਰੰਗ ਹੈ ਨ ਸੰਗ ਹੈ ਨ ਸਾਥ ਹੈ॥
ਨ ਦੋਖ ਹੈ ਨ ਦ੍ਰੈਖ ਹੈ ਨ ਦੇਹ ਹੈ ਨ ਦਾਗ ਹੈ॥੭॥੧੬੭॥

ਸ਼ਰੀਰ ਘਰ ਜਾਤੀ ਪਾਤੀ ਨਹੀਂ ਹੈ। ਮੰਤ੍ਰ, ਮਿੱਤ੍ਰ, ਪਿਤਾ ਮਾਤਾ ਨਹੀਂ ਹੈ। ਸ਼ਰੀਰ ਦੇ ਅੰਗ ਤੇ ਰੰਗ ਨਹੀਂ ਹੈ ਨਾ ਓਹ ਕਿਸੇ ਦਾ ਸੰਗੀ ਸਾਥੀ ਹੈ। ਦੋਖ ਦ੍ਵੈਖ ਦੇਹ ਦਾਗ ਤੋਂ ਰਹਿਤ ਹੈ॥੭॥੧੬੭॥

ਨ ਸਿੰਘ ਹੈ ਨ ਸ੍ਯਾਰ ਹੈ ਨ ਰਾਉ ਹੈ ਨ ਰੰਕ ਹੈ॥
ਨ ਮਾਨ ਹੈ ਨ ਮੌਤ ਹੈ ਨ ਸਾਕ ਹੈ ਨ ਸੰਕ ਹੈ॥
ਨ ਜੱਛ ਹੈ ਨ ਗੰਧ੍ਰਬ ਹੈ ਨ ਨਰੁ ਹੈ ਨ ਨਾਰ ਹੈ॥
ਨ ਚੋਰ ਹੈ ਨ ਸਾਹੁ ਹੈ ਨ ਸਾਹ ਕੋ ਕੁਮਾਰ ਹੈ॥੮॥੧੬੮॥

ਓਹ ਪ੍ਰਮੇਸ਼ਰ ਨ ਸ਼ੇਰ ਗਿੱਦੜ ਰਾਜਾ ਗਰੀਬ ਹੈ। ਨ ਆਦਰ, ਮੌਤ, ਸਾਕ ਹੈ। ਸ਼ੰਕਾ ਵੀ ਨਹੀਂ ਹੈ। ਜੱਛ ਗੰਧਰਬ ਆਦਮੀ ਇਸਤ੍ਰੀ ਨਹੀਂ ਹੈ। ਚੋਰ, ਸ਼ਾਹੂਕਾਰ ਸ਼ਾਹੂਕਾਰ ਦਾ ਪੁਤ੍ਰ ਵੀ ਨਹੀਂ ਹੈ॥੮॥੧੬੮॥

ਨ ਨੇਹ ਹੈ ਨ ਗੇਹ ਹੈ ਨ ਦੇਹ ਕੋ ਬਨਾਉ ਹੈ॥
ਨ ਛਲ ਹੈ ਨ ਛਿੱਦ੍ਰ ਹੈ ਨ ਛਲ ਕੋ ਮਿਲਾਉ ਹੈ॥
ਨ ਜੰਤ੍ਰ ਹੈ ਨ ਮੰਤ੍ਰ ਹੈ ਨ ਤੰਤ੍ਰ ਕੋ ਸਰੂਪ ਹੈ॥
ਨ ਰਾਗ ਹੈ ਨ ਰੰਗ ਹੈ ਨ ਰੇਖ ਹੈ ਨ ਰੂਪ ਹੈ॥੯॥੧੬੯॥

ਨ ਪ੍ਰੇਮ ਘਰ ਨ ਦੇਹ ਦਾ ਬਣਾਉ ਹੈ। ਨ ਛਲ ਕਲੰਕ ਨ ਛਲ ਦਾ ਮਿਲਾਉ ਹੈ। ਨ ਜੰਤ੍ਰ ਮੰਤ੍ਰ ਤੰਤ੍ਰ ਦਾ ਰੂਪ ਹੈ। ਨ ਪ੍ਰੇਮ ਰੰਗ ਨਿਸ਼ਾਨ ਰੂਪ ਹੈ॥੯॥੧੬੯॥

ਨ ਜੰਤ੍ਰ ਹੈ ਨ ਮੰਤ੍ਰ ਹੈ ਨ ਤੰਤ੍ਰ ਕੋ ਬਨਾਉ ਹੈ॥
ਨ ਛਲ ਹੈ ਨ ਛਿੱਦ੍ਰ ਹੈ ਨ ਛਾਇਆ ਕੋ ਮਿਲਾਉ ਹੈ॥
ਨ ਰਾਗ ਹੈ ਨ ਰੰਗ ਹੈ ਨ ਰੂਪ ਹੈ ਨ ਰੇਖ ਹੈ॥
ਨ ਕਰਮ ਹੈ ਨ ਧਰਮ ਹੈ ਅਜਨਮ ਹੈ ਅਭੇਖ ਹੈ॥੧੦॥੧੭੦॥

ਨ ਜੰਤ੍ਰ ਮੰਤ੍ਰ ਤੰਤ੍ਰ ਦਾ ਬਣਾਉ ਹੈ। ਨ ਛਲ ਦਾਗ ਨ ਛਾਂ ਦਾ ਮੇਲ ਹੈ ਭਾਵ ਦੋਸ਼ ਨਹੀਂ ਹੈ। ਨ ਰਾਗ ਰੰਗ ਰੂਪ ਨਿਸ਼ਾਨ ਹੈ। ਨ ਕਰਮ ਧਰਮ ਹੈ, ਜਨਮ ਭੇਖ ਤੋਂ ਬਿਨਾਂ ਹੈ॥੧੦॥੧੭੦॥

**ਨ ਤਾਤ ਹੈ ਨ ਮਾਤ ਹੈ ਅਖਜਾਲ ਅਖੰਡ ਰੂਪ ਹੈ ॥**
**ਅਛੇਦ ਹੈ ਅਭੇਦ ਹੈ ਨ ਰੰਕ ਹੈ ਨ ਭੂਪ ਹੈ ॥**
**ਪਰੇ ਹੈ ਪਵਿਤ੍ਰ ਹੈ ਪੁਨੀਤ ਹੈ ਪੁਰਾਨ ਹੈ ॥**
**ਅਗੰਜ ਹੈ ਅਭੰਜ ਹੈ ਕਰੀਮ ਹੈ ਕੁਰਾਨ ਹੈ ॥ ੧੧ ॥ ੧੭੧ ॥**

ਨ ਪਿਤਾ ਮਾਤ ਹੈ ਧਿਆਨ ਬਿਨਾ ਨ ਖੰਡਿਆਂ ਰੂਪ ਹੈ। ਛੇਦ ਭੇਦ ਬਿਨਾਂ ਹੈ ਗਰੀਬ ਰਾਜਾ ਨਹੀਂ ਹੈ। ਪਰੇ ਹੈ ਪਵਿਤ੍ਰ ਤੋਂ ਪਵਿਤ੍ਰ ਹੈ ਤੇ ਪੁਰਾਣਾ ਹੈ। ਰੋਗ ਟੁੱਟਨ ਰਹਿਤ ਦਿਆਲੂ ਹੈ ਕੁਰਾਨ ਵਾਲਿਆਂ ਦਾ ਵੀ ਹੈ ॥ ੧੧ ॥ ੧੭੧ ॥

**ਅਕਾਲ ਹੈ ਅਪਾਲ ਹੈ ਖਿਆਲ ਹੈ ਅਖੰਡ ਹੈ ॥**
**ਨ ਰੋਗ ਹੈ ਨ ਸੋਗ ਹੈ ਨ ਭੇਦ ਹੈ ਨ ਭੰਡ ਹੈ ॥**
**ਨ ਅੰਗ ਹੈ ਨ ਰੰਗ ਹੈ ਨ ਸੰਗ ਹੈ ਨ ਸਾਥ ਹੈ ॥**
**ਪ੍ਰਿਆ ਹੈ ਪਵਿਤ੍ਰ ਹੈ ਪੁਨੀਤ ਹੈ ਪ੍ਰਮਾਥ ਹੈ ॥ ੧੨ ॥ ੧੭੨ ॥**

ਕਾਲ ਬਿਨਾ ਪਾਲਿਆ ਨਹੀਂ ਜਾਂਦਾ ਹੈ ਧਿਆਨ ਰੂਪ ਹੈ। ਖੰਡਨ ਰਹਿਤ ਹੈ। ਰੋਗ ਸੋਗ ਭੇਦ ਨਿੰਦਿਆ ਬਿਨਾਂ ਹੈ। ਸਰੀਰ ਦੇ ਅੰਗ ਰੰਗ ਰਹਿਤ ਹੈ ਨ ਓਹ ਕਿਸੇ ਦਾ ਸੰਗੀ ਹੈ ਨ ਓਸ ਦਾ ਕੋਈ ਸਾਥੀ ਹੈ। ਪਿਆਰਾ ਹੈ ਪਵਿਤ੍ਰ ਤੋਂ ਪਵਿਤ੍ਰ ਹੈ ਪਰਮਾਰਥ=ਤੱਤ ਸਰੂਪ ਹੈ ॥ ੧੨ ॥ ੧੭੨ ॥

**ਨ ਸੀਤ ਹੈ ਨ ਸੋਚ ਹੈ ਨ ਘ੍ਰਾਮ ਹੈ ਨ ਘਾਮ ਹੈ ॥**
**ਨ ਲੋਭ ਹੈ ਨ ਮੋਹ ਹੈ ਨ ਕ੍ਰੋਧ ਹੈ ਨ ਕਾਮ ਹੈ ॥**
**ਨ ਦੇਵ ਹੈ ਨ ਦੈਤ ਹੈ ਨ ਨਰ ਕੋ ਸਰੂਪ ਹੈ ॥**
**ਨ ਛਲ ਹੈ ਨ ਛਿਦ੍ਰ ਹੈ ਨ ਛਿਦ੍ਰ ਕੀ ਬਿਭੂਤਿ ਹੈ ॥ ੧੩ ॥ ੧੭੩ ॥**

ਨ ਸਰਦੀ ਵਿਚਾਰ ਹੈ ਨ ਬਰਫ ਧੁਪ ਹੈ। ਨ ਲੋਭ ਮੋਹ ਗੁੱਸਾ ਲੋੜ ਹੈ। ਨ ਦੇਵਤਾ ਦੈਂਤ ਹੈ ਨ ਆਦਮੀ ਦਾ ਰੂਪ ਹੈ। ਨ ਛਲ ਦਾਗ ਨ ਛਲ ਸਮਗਰੀ ਹੈ ॥ ੧੩ ॥ ੧੭੩ ॥

**ਨ ਕਾਮ ਹੈ ਨ ਕ੍ਰੋਧ ਹੈ ਨ ਲੋਭ ਹੈ ਨ ਮੋਹ ਹੈ ॥**
**ਨ ਦ੍ਵੈਖ ਹੈ ਨ ਭੇਖ ਹੈ ਨ ਦੁਈ ਹੈ ਨ ਦ੍ਰੋਹ ਹੈ ॥**
**ਨ ਕਾਲ ਹੈ ਨ ਬਾਲ ਹੈ ਸਦੀਵ ਦਇਆਲ ਰੂਪ ਹੈ ॥**
**ਅਗੰਜ ਹੈ ਅਭੰਜ ਹੈ ਅਭਰਮ ਹੈ ਅਭੂਤ ਹੈ ॥ ੧੪ ॥ ੧੭੪ ॥**

ਨ ਲੋੜ ਗੁੱਸਾ ਲੋਭ ਮੋਹ ਹੈ। ਨ ਦ੍ਵੈਖ ਭੇਖ ਦ੍ਵੈਤਾ ਛਲ ਹੈ। ਨ ਮੌਤ

ਹੈ ਨ ਬਾਲਕ ਹੈ ਸਦਾ ਦਿਆਲੂ ਰੂਪ ਹੈ। ਗੰਜਣ ਭੰਜਣ ਭਰਮ ਸਰੀਰ ਬਿਨਾਂ ਹੈ ॥ ੧੪ ॥ ੧੭੪ ॥

ਅਛੇਦ ਛੇਦ ਹੈ ਸਦਾ ਅਗੰਜ ਗੰਜ ਗੰਜ ਹੈ ॥
ਅਭੂਤ ਭੇਖ ਹੈ ਬਲੀ ਅਰੂਪ ਰਾਗ ਰੰਗ ਹੈ ॥
ਨ ਦ੍ਵੈਖ ਹੈ ਨ ਭੇਖ ਹੈ ਨ ਕਾਮ ਕ੍ਰੋਧ ਕਰਮ ਹੈ ॥
ਨ ਜਾਤ ਹੈ ਨ ਪਾਤ ਹੈ ਨ ਚਿੱਤ੍ਰ ਚਿਹਨ ਬਰਨ ਹੈ ॥ ੧੫ ॥ ੧੭੫ ॥

ਓਹ ਕੱਟਣ ਤੋਂ ਅਕਟ ਹੈ ਨਾਸ ਕਰਣ ਵਾਲਿਆਂ ਤੋਂ ਨਹੀਂ ਗੰਜਿਆ ਜਾਂਦਾ ਹੈ ਸਗੋਂ ਓਨਾਂ ਨੂੰ ਗੰਜਦਾ ਹੈ। ਉਸ ਬਲੀ ਦਾ ਸਰੀਰ ਭੇਖ ਵਿਚ ਨਹੀਂ ਹੈ ਪ੍ਰੇਮ ਰੰਗ ਤੋਂ ਰਹਿਤ ਰੂਪ ਹੈ। ਨ ਦ੍ਵੈਖ, ਭੇਖ, ਕਾਮ, ਗੁੱਸਾ ਕਰਮ ਹੈ। ਨ ਜਾਤੀ ਪੰਗਤੀ ਮੂਰਤੀ ਨਿਸ਼ਾਨ ਰੰਗ ਹੈ ॥ ੧੫ ॥ ੧੭੫ ॥

ਬਿਅੰਤ ਹੈ ਅਨੰਤ ਹੈ ਅਨੰਤ ਤੇਜ ਜਾਨੀਐ ॥
ਅਭੂਮ ਅਭਿੱਜ ਹੈ ਸਦਾ ਅਛਿੱਜ ਤੇਜ ਮਾਨੀਐ ॥
ਨ ਆਧ ਹੈ ਨ ਬਿਆਧ ਹੈ ਅਗਾਧ ਰੂਪ ਲੇਖੀਐ ॥
ਅਦੋਖ ਹੈ ਅਦਾਗ ਹੈ ਅਛੈ ਪ੍ਰਤਾਪ ਪੇਖੀਐ ॥ ੧੬ ॥ ੧੭੬ ॥

ਓਹ ਬਿਅੰਤ ਬਿਅੰਤ ਹੈ ਉਸ ਦਾ ਤੇਜ ਬਿਅੰਤ ਜਾਣੀ ਦਾ ਹੈ। ਓਹ ਸਦਾ ਸਰੀਰ ਰਹਿਤ ਭਿੱਜਦਾ ਨਹੀਂ ਹੈ ਨ ਨਾਸ ਹੋਣ ਵਾਲਾ ਉਸ ਦਾ ਤੇਜ ਮੰਨਿਆਂ ਜਾਂਦਾ ਹੈ। ਨ ਮਨ ਤੇ ਸਰੀਰ ਦਾ ਰੋਗ ਹੈ ਉਸ ਦਾ ਬਿਅੰਤ ਰੂਪ ਲਿਖਿਆ ਜਾਂਦਾ ਹੈ। ਦੋਖ ਕਲੰਕ ਬਿਨਾਂ ਹੈ ਉਸ ਦਾ ਪ੍ਰਤਾਪ ਨ ਨਾਸ ਹੋਣ ਵਾਲਾ ਵੇਖਿਆ ਜਾਂਦਾ ਹੈ ॥ ੧੬ ॥ ੧੭੬ ॥

ਨ ਕਰਮ ਹੈ ਨ ਭਰਮ ਹੈ ਨ ਧਰਮ ਕੋ ਪ੍ਰਭਾਉ ਹੈ ॥
ਨ ਜੰਤ੍ਰ ਹੈ ਨ ਤੰਤ੍ਰ ਹੈ ਨ ਮੰਤ੍ਰ ਕੋ ਰਲਾਉ ਹੈ ॥
ਨ ਛਲ ਹੈ ਨ ਛਿੱਦ੍ਰ ਹੈ ਨ ਛਿੱਦ੍ਰ ਕੋ ਸਰੂਪ ਹੈ ॥
ਅਭੰਗ ਹੈ ਅਨੰਗ ਹੈ ਅਗੰਜ ਸੀ ਬਿਭੂਤ ਹੈ ॥ ੧੭ ॥ ੧੭੭ ॥

ਕਰਮ ਧਰਮ ਬਿਨਾਂ ਹੈ ਨ ਧਰਮ ਦਾ ਸੁਭਾਉ ਜਾਂ ਬਣਾਉ ਹੈ। ਨ ਜੰਤ੍ਰ ਤੰਤ੍ਰ ਮੰਤ੍ਰ ਦਾ ਰਲਾ ਹੈ। ਨ ਛਲ ਕਲੰਕ ਹੈ ਨ ਕਲੰਕ ਦਾ ਰੂਪ ਹੈ। ਨਾਸ ਤੇ ਅੰਗ ਰਹਿਤ ਹੈ ਨ ਨਾਸ ਹੋਣ ਵਾਲੀ ਸਮੱਗਰੀ ਹੈ ॥ ੧੭ ॥ ੧੭੭ ॥

ਨ ਕਾਮ ਹੈ ਨ ਕ੍ਰੋਧ ਹੈ ਨ ਲੋਭ ਮੋਹ ਕਾਰ ਹੈ ॥

**ਨ ਆਧ ਹੈ ਨ ਗਾਧ ਹੈ ਨ ਬਿਆਧ ਕੋ ਬਿਚਾਰ ਹੈ ॥**
**ਨ ਰੰਗ ਰਾਗ ਰੂਪ ਹੈ ਨ ਰੂਪ ਰੇਖ ਰਾਰ ਹੈ ॥**
**ਨ ਹਾਉ ਹੈ ਨ ਭਾਉ ਹੈ ਨ ਦਾਉ ਕੋ ਪ੍ਰਕਾਰ ਹੈ ॥ ੧੮ ॥ ੧੭੮ ॥**

ਨ ਲੋੜ ਗੁੱਸਾ ਲੋਭ ਮੋਹ ਦੀ ਕਾਰ ਹੈ। ਨ ਮਨ ਦਾ ਦੁਖ ਹੈ ਨ ਗਾਧ= ਗਾਹਿਆ ਜਾਂਦਾ ਹੈ ਨ ਸਰੀਰ ਦੇ ਦੁਖ ਦਾ ਵਿਚਾਰ ਹੈ। ਨ ਰੰਗ ਪ੍ਰੇਮ ਰੂਪ ਹੈ ਨ ਰੂਪ ਨਿਸ਼ਾਨ ਪ੍ਰੇਮ ਹੈ। ਨ ਰਾਉ ਭਾਉ ਭਾਵ ਤਮਾਸ਼ੇ ਦਾ ਛਲ ਵਲ ਵਿਖਾਵਾ, ਨਾ ਹੌ ਦਾਉ ਦਾ ਤਰੀਕਾ ਹੈ ॥ ੧੮ ॥ ੧੭੮ ॥

**ਗਜਾਧਪੀ ਨਰਾਧਪੀ ਕਰੰਤ ਸੇਵ ਹੈ ਸਦਾ ॥**
**ਸਿਤਸੁਪਤੀ ਤਪਸਪਤੀ ਬਨਸਪਤੀ ਜਪਸ ਸਦਾ ॥**
**ਅਗਸਤ ਆਦਿ ਜੇਬਡੇ ਤਪਸਪਤੀ ਬਿਸੇਖੀਐ ॥**
**ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ ॥ ੧੯ ॥ ੧੭੯ ॥**

ਗਜਾ ਧਪੀ=ਹਾਥੀਆਂ ਦਾ ਅਧਿਪਤੀ ਇੰਦ੍ਰ ਰਾਜਾ, ਨਰਾਧਪੀ=ਨਰਾਂ ਦਾ ਮਾਲਕ ਬ੍ਰਹਮਾ ਇਹ ਸਾਰੇ ਜਿਸ ਪ੍ਰਮੇਸਰ ਦੀ ਸੇਵਾ ਕਰਦੇ ਹਨ। ਸਿਤ ਸੁਤੀ=ਬਰਫ ਭਾਵ ਹਿਮਾਲੇ ਪਰਬਤ ਦੀ ਪੁਤ੍ਰੀ ਪਾਰਬਤੀ । ਤਪਸ ਪਤੀ= ਤਪੀਆਂ ਦਾ ਈਸ਼ਰ ਸ਼ਿਵਜੀ। ਬਨਸਪਤੀ=ਪਾਣੀ ਦਾ ਰਾਜਾ ਵਰਣ ਇਹ ਸਾਰੇ ਜਿਸ ਨੂੰ ਜਪਦੇ ਹਨ । ਅਗਸਤ ਮੁਨੀ ਤੋਂ ਆਦ ਲੈਕੇ ਜੇਹੜੇ ਵੱਡੇ ਤਪੀਆਂ ਦੇ ਵੱਡੇ ਤਪੀ ਹਨ ਵਿਸ਼ੇਸ਼ ਕਰਕੇ ਬਹੁਤ ਹੀ ਵੱਡੇ ਹਨ। ਓਹ ਬਿਅੰਤ ਬਿਅੰਤ ਕਰਕੇ ਸਦਾ ਹੀ ਪ੍ਰਮੇਸਰ ਦੇ ਪਾਠ ਨੂੰ ਕਰਦੇ ਵੇਖੀਦੇ ਹਨ ॥ ੧੯ ॥ ੧੭੯ ॥

**ਅਗਾਧ ਆਦਿ ਦੇਵ ਕੀ ਅਨਾਦ ਬਾਤ ਮਾਨੀਐ ॥**
**ਗਜਾਤ ਪਾਤ ਮੰਤ੍ਰ ਮਿਤ੍ਰ ਸਤ੍ਰ ਸਨੇਹ ਜਾਨੀਐ ॥**
**ਸਦੀਵ ਸਰਬ ਲੋਕ ਕਿ੍ਰਪਾਲ ਖਿਆਲ ਮੈ ਰਹੈ ॥**
**ਤੁਰੰਤ ਦ੍ਰੋਹ ਦੇਹ ਕੇ ਅਨੰਤ ਭਾਂਤਿ ਸੋ ਦਹੈ ॥ ੨੦ ॥ ੧੮੦ ॥**

ਬਿਅੰਤ ਮੁੱਢ ਰੂਪ ਪ੍ਰਕਾਸ਼ਕ ਦੀ ਬਹੁਤ ਸਮੇਂ ਤੋਂ ਇਹ ਗੱਲ ਮੰਨੀ ਜਾਂਦੀ ਹੈ । ਗਜਾਤ ਪਾਤ=ਹਾਥੀਆਂ ਦੀਆਂ ਪੰਗਤੀਆਂ ਅਤੇ ਸਲਾਹ ਦੇਣ ਵਾਲੇ ਮੰਤ੍ਰੀ, ਦੋਸਤ, ਵੈਰੀ ਵਿਚ ਪ੍ਰੇਮ ਜਾਣੀ ਦਾ ਹੈ। ਸਦਾ ਸਾਰਿਆਂ ਲੋਕਾਂ ਦਾ ਕਿਰਪਾਲੂ ਓਨਾਂ ਦੇ ਧਿਆਨ ਵਿਚ ਰਹਿੰਦਾ ਹੈ ਤੇ ਕਿਰਪਾ ਕਰਦਾ ਹੈ । ਤੁਰੰਤ=ਛੇਤੀ ਨਾਲ ਦਾਸਾਂ ਦੇ ਸਰੀਰਾਂ ਦੇ ਦੋਹ=ਛਲਾਂ ਨੂੰ ਅਨੇਕਾਂ ਤਰਾਂ ਨਾਲ ਦਹੈ=ਸਾੜਦਾ ਹੈ ॥ ੨੦ ॥ ੧੮੦ ॥

ਤ੍ਵਪ੍ਰਸਾਦਿ ॥ ਰੂਆਲ ਛੰਦ ॥

ਰੂਪ ਰਾਗ ਨ ਰੇਖ ਰੰਗ ਨ ਜਨਮ ਮਰਨ ਬਿਹੀਨ ॥
ਆਦਿ ਨਾਥ ਅਗਾਧ ਪੁਰਖ ਸੁ ਧਰਮ ਕਰਮ ਪ੍ਰਬੀਨ ॥
ਜੰਤ੍ਰ ਮੰਤ੍ਰ ਨ ਤੰਤ੍ਰ ਜਾਕੋ ਆਦਿ ਪੁਰਖ ਅਪਾਰ ॥
ਹਸਤ ਕੀਟ ਬਿਖੈ ਬਸੈ ਸਭ ਠਉਰ ਮੈ ਨਿਰਧਾਰ ॥ ੧ ॥ ੧੯੧ ॥

ਰੂਪ ਵਿਚ ਪ੍ਰੇਮ ਨਹੀਂ ਹੈ, ਨਿਸ਼ਾਨ ਰੰਗ ਨਹੀਂ ਹੈ, ਜਨਮ ਮਰਨ ਬਿਨਾਂ ਹੈ। ਮੁੱਢ ਤੋਂ ਮਾਲਕ ਬਿਅੰਤ ਹੈ, ਓਹ ਪੁਰਖ ਧਰਮ ਦੇ ਕੰਮਾਂ ਵਿਚ ਸਿਆਣਾ ਹੈ। ਜਿਸ ਨੂੰ ਜੰਤ੍ਰ ਮੰਤ੍ਰ ਤੰਤ੍ਰ ਵੱਸ ਨਹੀਂ ਕਰ ਸਕਦੇ, ਓਹ ਪੁਰਖ ਮੁੱਢ ਤੋਂ ਹੀ ਵੱਡਾ ਹੈ। ਹਾਥੀਂ ਕੀੜੀ ਵਿਚ ਵੱਸਦਾ ਹੈ, ਸਾਰੀਆਂ ਥਾਵਾਂ ਵਿਚ ਬਿਨਾਂ ਆਸਰੇ ਤੋਂ ਵਸਦਾ ਹੈ ॥ ੧ ॥ ੧੯੧ ॥

ਜਾਤ ਪਾਤਿ ਨ ਤਾਤ ਜਾਕੋ ਮੰਤ੍ਰ ਮਾਤ ਨ ਮਿੱਤ੍ਰ ॥
ਸਰਬ ਠਉਰ ਬਿਖੈ ਰਮਿਓ ਜਿਹ ਚਕ੍ਰ ਚਿਹਨ ਨ ਚਿਤ੍ਰ ॥
ਆਦਿ ਦੇਵ ਉਦਾਰ ਮੂਰਤਿ ਅਗਾਧ ਨਾਥ ਅਨੰਤ ॥
ਆਦਿ ਅੰਤ ਨ ਜਾਨੀਐ ਅਬਿਖਾਦ ਦੇਵ ਦੁਰੰਤ ॥ ੨ ॥ ੧੯੨ ॥

ਜਿਸ ਦੀ ਜਾਤੀ ਪੰਗਤੀ ਪਿਤਾ ਨਹੀਂ ਹੈ ਵਜ਼ੀਰ, ਮਾਂ, ਮਿਤ੍ਰ, ਨਹੀਂ ਹੈ। ਚੱਕਰ, ਨਿਸ਼ਾਨ, ਮੂਰਤੀ ਨਹੀਂ ਹੈ, ਓਹ ਸਾਰੀਆਂ ਥਾਵਾਂ ਵਿਚ ਮਿਲਿਆ ਹੋਇਆ ਹੈ। ਮੁੱਢ ਤੋਂ ਹੀ ਦਲੇਰ ਦੀ ਪ੍ਰਕਾਸ਼ਕ ਮੂਰਤੀ ਹੈ ਤੇ ਓਹ ਡੂੰਘਾ ਬਿਅੰਤ ਹੈ। ਉਸ ਦਾ ਮੁੱਢ ਓੜਕ ਨਹੀਂ ਜਾਣਿਆ ਜਾਂਦਾ ਓਹ ਬਿਅੰਤ ਪ੍ਰਕਾਸ਼ਕ ਝਗੜਿਆਂ ਤੋਂ ਰਹਿਤ ਹੈ ॥ ੨ ॥ ੧੯੨ ॥

ਦੇਵ ਭੇਵ ਨ ਜਾਨਹੀ ਜਿਹ ਮਰਮ ਬੇਦ ਕਤੇਬ ॥
ਸਨਕ ਔ ਸਨਕੇਸਨੰਦਨ ਪਾਵਹੀ ਨਹਿਸੇਬ ॥
ਜੱਛ ਕਿੰਨਰ ਮੱਛ ਮਾਨਸ ਸੁਰਗ ਉਰਗ ਅਪਾਰ ॥
ਨੇਤਿ ਨੇਤਿ ਪੁਕਾਰਹੀ ਸਿਵ ਸੱਕ੍ਰ ਔ ਮੁਖਚਾਰ ॥ ੩ ॥ ੧੯੩ ॥

ਜਿਸ ਦਾ ਭੇਦ ਦੇਵਤੇ ਵੀ ਨਹੀਂ ਜਾਣਦੇ ਹਨ, ਜਿਸ ਦੇ ਮਰਮ=ਭੇਦ ਨੂੰ ਵੇਦਾਂ ਕਤੇਬਾਂ ਵਾਲੇ ਵੀ ਨਹੀਂ ਸਮਝਦੇ ਹਨ। ਸਨਕ ਤੇ ਸਨਕੇਸ=ਬ੍ਰਹਮਾਂ ਦੇ ਪੁਤ੍ਰ ਚਾਰ ਤੇ ਨਾਰਦ ਆਦਕ ਜਿਸ ਦੇ ਸੇਬ=ਹਿਸਾਬ ਨੂੰ ਨਹੀਂ ਪਾ ਸਕਦੇ ਹਨ। ਗੌਣ ਵਜੌਣ ਵਾਲੇ ਰਾਗੀ ਮਛ=ਮਾਤ ਲੋਕ ਦੇ ਮਨੁਖ ਤੇ ਸੁਰਗ ਦੇ ਦੇਵਤੇ ਉਰਗ=ਸੱਪ ਵੱਡੇ। ਸ਼ਿਵਜੀ ਇੰਦ੍ਰ ਬ੍ਰਹਮਾਂ ਸਾਰੇ ਬਿਅੰਤ ਬਿਅੰਤ ਆਖਦੇ ਹਨ ॥ ੩ ॥ ੧੯੩ ॥

**ਸਰਬ ਸਪਤ ਪਤਾਰ ਕੇ ਤਰ ਜਾਪਹੀ ਜਿਹ ਜਾਪ ॥**
**ਆਦਿ ਦੇਵ ਅਗਾਧ ਤੇਜ ਅਨਾਦ ਮੂਰਤਿ ਅਤਾਪ ॥**
**ਜੰਤ੍ਰ ਮੰਤ੍ਰ ਨ ਆਵਈ ਕਰ ਤੰਤ੍ਰ ਮੰਤ੍ਰ ਨ ਕੀਨ ॥**
**ਸਰਬ ਠਉਰ ਰਹਿਓ ਬਿਰਾਜ ਧਿਰਾਜ ਰਾਜ ਪ੍ਰਬੀਨ ॥੪॥੧੯੪॥**

ਸਾਰੇ ਸੱਤਵੇਂ ਪਤਾਲ ਦੇ ਹੇਠਾਂ ਜਿਸ ਦੇ ਜਾਪ ਨੂੰ ਜਪਦੇ ਹਨ। ਓਹ ਦੇਵਤਾ ਮੁੱਢ ਤੋਂ ਬਿਅੰਤ ਤੇਜ ਵਾਲਾ ਹੈ ਉਸ ਦੀ ਬਹੁਤ ਚਿਰ ਤਪ ਤੋਂ ਰਹਿਤ ਮੂਰਤੀ ਹੈ ਭਾਵ ਦੁਖ ਬਿਨਾਂ। ਜੰਤ੍ਰਾਂ ਮੰਤ੍ਰਾਂ ਦੇ ਕਰਨ ਨਾਲ ਹੱਥ ਨਹੀਂ ਔਂਦਾ ਹੈ ਬਹੁਤਿਆਂ ਆਦਮੀਆਂ ਨੇ ਤੰਤ੍ਰ ਮੰਤ੍ਰ ਕਰਕੇ ਵੇਖ ਲਿਆ ਹੈ। ਓਹ ਸਾਰੀਆਂ ਥਾਵਾਂ ਵਿਚ ਬਿਰਾਜਿਆ ਹੋਇਆ ਹੈ ਓਹ ਸਿਆਣਾ ਰਾਜਿਆਂ ਦਾ ਵੱਡਾ ਰਾਜਾ ਹੈ ॥ ੪ ॥ ੧੯੪ ॥

**ਜੱਛ ਗੰਧ੍ਰਬ ਦੇਵ ਦਾਨੋ ਨ ਬ੍ਰਹਮ ਛੱਤ੍ਰੀਅਨ ਮਾਹਿ ॥**
**ਬੈਸਨੰ ਕੇ ਬਿਖੈ ਬਿਰਾਜੈ ਸੂਦ੍ਰ ਭੀ ਵਹ ਨਾਹਿ ॥**
**ਗੂੜ ਗਉਡ ਨ ਭੀਲ ਭੀ ਕਰ ਬ੍ਰਹਮ ਸੇਖ ਸਰੂਪ ॥**
**ਰਾਤ ਦਿਵਸ ਨ ਮੱਧ ਉਰਧ ਨ ਭੂਮ ਅਕਾਸ ਅਨੂਪ ॥੫॥੧੯੫॥**

ਜੱਛਾਂ ਗੰਧਰਬਾਂ ਦੇਵਤਿਆਂ ਦੈਂਤਾਂ ਬ੍ਰਹਮਣਾਂ ਛੱਤ੍ਰੀਆਂ ਦੇ ਹਥ ਵਿਚ ਨਹੀਂ ਆਉਂਦਾ ਹੈ। ਓਹ ਪ੍ਰਮੇਸਰ ਵੈਸਨਵਾਂ ਦੇ ਮੱਤ ਵਿਚ ਵੀ ਨਹੀਂ ਬਹਿੰਦਾ ਹੈ, ਸੂਦਰ ਵੀ ਓਹ ਨਹੀਂ ਹੈ ਭਾਵ ਸੂਦਰਾਂ ਵਿਚ ਵੀ ਨਹੀਂ ਹੈ। ਗੂੜ=ਬਹੁਤ ਚੰਗੀਆਂ ਗੌੜਾਂ ਦੀਆਂ ਜਾਤੀਆਂ, ਭੀਲਾਂ ਦੇ ਹਥ ਵਿਚ ਨਹੀਂ ਹੈ, ਬ੍ਰਾਹਮਣ ਤੇ ਮੁਸਲਮਾਨਾਂ ਦੇ ਪੀਰਾਂ ਵਿਚ ਨਹੀਂ ਹੈ। ਰਾਤ ਦਿਨ ਵਿਚ ਨਹੀਂ ਹੈ ਮਧ=ਵਿਚਕਾਰਲੇ ਦੇਸ ਵਿਚ ਤੇ ਉਰਧ=ਉੱਚਾ ਵੀ ਨਹੀਂ ਹੈ, ਧਰਤੀ ਅਕਾਸ਼ ਵਿਚ ਵੀ ਉਪਮਾ ਬਿਨਾ ਹੈ ॥ ੫ ॥ ੧੯੫ ॥

**ਜਾਤ ਜਨਮ ਨ ਕਾਲ ਕਰਮ ਨ ਧਰਮ ਕਰਮ ਬਿਹੀਨ ॥**
**ਤੀਰਥ ਜਾਤ੍ਰ ਨ ਦੇਵ ਪੂਜਾ ਗੋਰ ਕੇ ਨ ਅਧੀਨ ॥**
**ਸਰਬ ਸਪਤ ਪਤਾਰ ਕੇ ਤਰ ਜਾਨੀਐ ਜਿਹ ਜੋਤ ॥**
**ਸੇਸ ਨਾਮ ਸਹੰਸ੍ਰਫਨ ਨਹਿ ਨੇਤ ਪੂਰਨ ਹੋਤ ॥ ੬ ॥ ੧੯੬ ॥**

ਉਸ ਦੀ ਜਾਤੀ ਜਨਮ ਨਹੀਂ ਹੈ; ਉਸ ਦੇ ਘਰ ਮੌਤ ਦਾ ਕੰਮ ਵੀ ਨਹੀਂ ਹੈ, ਧਰਮਾਂ ਦੇ ਕੰਮਾਂ ਤੋਂ ਰਹਿਤ ਹੈ। ਨ ਤੀਰਥਾਂ ਦੀ ਜਾਤਰਾ ਕਰਦਾ ਹੈ, ਨ ਦੇਵਤਿਆਂ ਦੀ ਪੂਜਾ ਕਰਦਾ ਹੈ ਅਤੇ ਕਬਰਾਂ ਦੇ ਵੱਸ ਵੀ ਨਹੀਂ ਹੈ ਭਾਵ ਕਬਰਾਂ

ਨੂੰ ਪੂਜਦਾ ਨਹੀਂ ਹੈ। ਸਾਰਿਆਂ ਸੱਤਾਂ ਪਤਾਲਾਂ ਦੇ ਹੇਠਾਂ ਜਿਸ ਦੀ ਜੋਤ ਦਾ ਚਾਨਣ ਜਾਣਿਆ ਜਾਂਦਾ ਹੈ। ਸ਼ੇਸ਼ ਨਾਗ ਨਾਮੇ ਸੱਪ ਤੋਂ ਹਜ਼ਾਰਾਂ ਫਣਾਂ ਨਾਲ ਵੀ ਨਾਮ ਦੀ ਹੱਦ ਬੰਦੀ ਪੂਰੀ ਨਹੀਂ ਹੋ ਸਕਦੀ ਹੈ ਓਹ ਬਿਅੰਤ ੨ ਆਖਦਾ ਥੱਕ ਜਾਂਦਾ ਹੈ ਤੇ ਥੱਕ ਕਰ ਬਹਿੰਦਾ ਹੈ ॥ ੬ ॥ ੧੯੬ ॥

**ਸੋਧ ਸੋਧ ਹਟੇ ਸਭੈ ਸੁਰ ਬਿਰੋਧ ਦਾਨੱਵ ਸਰਬ ॥**
**ਗਾਇ ਗਾਇ ਹਟੇ ਗੰਧ੍ਰਬ ਗਵਾਇ ਕਿੰਨਰ ਗਰਬ ॥**
**ਪੜਤ ਪੜਤ ਥਕੇ ਮਹਾ ਕਵਿ ਗੜਤ ਗਾੜ ਅਨੰਤ ॥**
**ਹਾਰ ਹਾਰ ਕਹਿਓ ਸਭੂ ਮਿਲ ਨਾਮ ਨਾਮ ਦੁਰੰਤ ॥ ੭ ॥ ੧੯੭ ॥**

ਸਾਰੇ ਦੇਵਤੇ ਲਭ ੨ ਕੇ ਹਟ ਗਏ, ਦੈਂਤ ਸਾਰੇ ਵੈਰ ਕਰਕੇ। ਗੰਧਰਬ ਗਾ ਗਾ ਖੇ ਥੱਕ ਗਏ, ਤੇ ਕਿੰਨਰ ਵੀ ਹੰਕਾਰ ਨੂੰ ਦੂਰ ਕਰਕੇ ਹਟ ਗਏ ਕਿ ਸਾਡੇ ਪਾਸੋਂ ਗਾਇਆ ਨਹੀਂ ਜਾਂਦਾ ਹੈ। ਕਬਿੱਤ ਪੜ੍ਹ ੨ ਕੇ ਵੱਡੇ ਕਵੀ ਥੱਕ ਗਏ, ਜੇਹੜੇ ਅਨੇਕਾਂ ਤਰਾਂ ਦੀ ਕਵਿਤਾ ਦੇ ਘਾੜਤ ਨੂੰ ਘੜ ਸਕਦੇ ਸੀ ਭਾਵ ਚੰਗੀ ਕਾਵਜ ਰਚਨਾ ਕਰ ਸਕਦੇ ਸੀ। ਸਾਰਿਆਂ ਨੇ ਹਾਰ ਹਾਰ ਕੇ ਓੜਕ ਨੂੰ ਮਿਲਕੇ ਆਖਿਆ ਹੈ ਕਿ ਉਸ ਨਾਮੀ ਦਾ ਨਾਮ ਬਿਅੰਤ ਹੈ ॥ ੭ ॥ ੧੯੭ ॥

**ਬੇਦ ਭੇਦ ਨ ਪਾਇਓ ਲਖਿਓ ਨ ਸੇਬ ਕਤੇਬ ॥**
**ਦੇਵ ਦਾਨੋ ਮੂੜ ਮਾਨੋ ਜੱਛ ਨ ਜਾਨੈ ਜੇਬ ॥**
**ਭੂਤ ਭੱਬ ਭਵਾਨ ਭੂਪਤ ਆਦਿ ਨਾਥ ਅਨਾਥ ॥**
**ਅਗਨਿ ਬਾਇ ਜਲੇ ਥਲੇ ਮਹਿ ਸਰਬ ਠਉਰ ਨਿਵਾਸ ॥੮॥੧੯੮॥**

ਉਸ ਦਾ ਵੇਦਾਂ ਨੇ ਵੀ ਭੇਦ ਨਹੀਂ ਪਾਇਆ ਹੈ ਕਤੇਬਾਂ ਨੇ ਵੀ ਸੇਬ=ਹਿਸਾਬ ਨਹੀਂ ਜਾਣਿਆ ਹੈ। ਦੇਵਤੇ ਦੈਂਤ ਮੂਰਖ ਮਾਨੋ=ਮਨੁਖ ਜੱਛ ਵੀ ਜਿਸ ਦੀ ਸੇਬ=ਸੋਭਾ ਨਹੀਂ ਜਾਣਦੇ ਹਨ। ਪਿੱਛੇ ਅੱਗੇ ਹੁਣ ਤਿੰਨਾਂ ਹੀ ਸਮਿਆਂ ਵਿਚ ਆਦ ਰੂਪ ਰਾਜਾ ਗਰੀਬਾਂ ਦਾ ਮਾਲਕ ਹੈ। ਅੱਗ ਹਵਾ ਜਲਾਂ ਦੇ ਥਾਵਾਂ ਵਿਚ ਹੋਰ ਸਾਰੀਆਂ ਥਾਵਾਂ ਵਿਚ ਓਹ ਨਿਵਾਸ ਕਰਦਾ ਹੈ ॥੮॥੧੯੮॥

**ਦੇਹ ਗੇਹ ਨ ਨੇਹ ਸਨੇਹ ਅਬੇਹ ਨਾਥ ਅਜੀਤ ॥**
**ਸਰਬ ਗੰਜਨ ਸਰਬ ਭੰਜਨ ਸਰਬ ਤੇ ਅਨਭੀਤ ॥**
**ਸਰਬ ਕਰਤਾ ਸਰਬ ਹਰਤਾ ਸਰਬ ਦਜਾਲ ਅਦ੍ਵੈਖ ॥**
**ਚੱਕ੍ਰ ਚਿਹਨ ਨ ਬਰਨ ਜਾਕੋ ਜਾਤਿ ਪਾਤਿ ਨ ਭੇਖ ॥ ੯ ॥ ੧੯੯ ॥**

ਘਰ ਦੇ ਪ੍ਰੇਮ ਤੇ ਦੇਹ ਦੇ ਪਿਆਰ ਵਿਚ ਨਹੀਂ ਹੈ ਅਬੇਹ=ਅਬਿਨਾਸ਼ੀ

ਮਾਲਕ ਨ ਜਿਤਿਆ ਜਾਣ ਵਾਲਾ ਹੈ। ਸਾਰਿਆਂ ਗੰਜਨ=ਰੋਗਾਂ ਨੂੰ ਸਾਰਿਆਂ ਰੀਤੀਆਂ ਨਾਲ ਨਾਸ ਕਰਨ ਵਾਲਾ ਹੈ ਸਾਰਿਆਂ ਤੋਂ ਡਰ ਰਹਿਤ ਹੈ। ਸਾਰਿਆਂ ਦਾ ਕਰਤਾ ਹਰਤਾ ਦਿਆਲੂ ਈਰਖਾ ਬਿਨਾਂ ਹੈ। ਜਿਸਦਾ ਫਿਰਨਾ ਨਿਸ਼ਾਨ ਰੰਗ ਜਾਤੀ ਪਾਤੀ ਭੇਖ ਨਹੀਂ ਹੈ ॥ ੯ ॥ ੧੮੯ ॥

**ਰੂਪ ਰੇਖ ਨ ਰੰਗ ਜਾਕੇ ਰਾਗ ਰੂਪ ਨ ਰੰਗ ॥**
**ਸਰਬ ਲਾਇਕ ਸਰਬ ਘਾਇਕ ਸਰਬ ਤੇ ਅਨਭੰਗ ॥**
**ਸਰਬ ਦਾਤਾ ਸਰਬ ਗਯਾਤਾ ਸਰਬ ਕੋ ਪ੍ਰਤਿਪਾਲ ॥**
**ਦੀਨ ਬੰਧੁ ਦਯਾਲ ਸੁਆਮੀ ਆਦਿ ਦੇਵ ਅਪਾਲ ॥ ੧੦ ॥੧੯੦॥**

ਜਿਸਦਾ ਰੰਗ ਤੇ ਰੂਪ ਦੀ ਨਿਸ਼ਾਨੀ ਨਹੀਂ ਹੈ ਨ ਗੌਣ ਦੇ ਰੂਪ ਦਾ ਰੰਗ=ਅਨੰਦ ਲੈਣ ਵਾਲਾ ਹੈ। ਸਾਰਿਆਂ ਦੇ ਲਾਇਕ=ਬਣੈਣ ਵਾਲਾ ਸਾਰਿਆਂ ਨੂੰ ਮਾਰਨ ਵਾਲਾ ਸਾਰਿਆਂ ਤੋਂ ਨ ਮਰਨ ਵਾਲਾ ਹੈ। ਸਾਰਿਆਂ ਦਾ ਦਾਤਾ ਜਾਨਣ ਵਾਲਾ ਪਾਲਣ ਵਾਲਾ ਹੈ। ਗਰੀਬਾਂ ਦਾ ਸਰਬੰਧੀ ਦਿਆਲੂ ਮਾਲਕ ਹੈ, ਮੁੱਢ ਤੋਂ ਪ੍ਰਕਾਸ਼ਕ ਵੱਡਾ ਹੈ ॥ ੧੦ ॥ ੧੯੦ ॥

**ਦੀਨ ਬੰਧੁ ਪ੍ਰਬੀਨ ਸ੍ਰੀ ਪਤਿ ਸਰਬ ਕੋ ਕਰਤਾਰ ॥**
**ਬਰਨ ਚਿਹਨ ਨ ਚੱਕ੍ਰ ਜਾਕੋ ਚੱਕ੍ਰ ਚਿਹਨ ਅਕਾਰ ॥**
**ਜਾਤ ਪਾਤ ਨ ਗੋਤ੍ਰ ਗਾਥਾ ਰੂਪ ਰੇਖ ਨ ਬਰਨ ॥**
**ਸਰਬ ਦਾਤਾ ਸਰਬ ਗਯਾਤਾ ਸਰਬ ਭੂਅ ਕੋ ਭਰਨ॥ ੧੧॥੧੯੧॥**

ਗਰੀਬਾਂ ਦਾ ਪਿਆਰਾ, ਲੱਛਮੀ ਦਾ ਪਤੀ ਸਿਆਣਾ, ਸਾਰਿਆਂ ਦਾ ਕਰਤਾ ਹੈ। ਜਿਸ ਦਾ ਰੰਗ ਨਿਸ਼ਾਨ ਫਿਰਨਾ ਨਹੀਂ ਹੈ ਓਹ ਫਿਰਨ ਤੇ ਨਿਸ਼ਾਨ ਤੋਂ ਵੱਡਾ ਹੈ। ਜਾਤੀ ਪਾਤੀ ਤੇ ਗੋਤਾਂ ਦੀ ਗਾਥਾ=ਗੱਲ ਨਹੀਂ ਹੈ (ਉਸ ਦੇ ਵਿਚ) ਰੂਪ ਨਿਸ਼ਾਨ ਰੰਗ ਵੀ ਨਹੀਂ ਹੈ। ਸਾਰਿਆਂ ਦਾ ਦਾਤਾ ਜਾਣੂ ਸਾਰੀ ਧਰਤੀ ਦਾ ਗਹਿਣਾ ਭਾਵ ਮਾਲਕ ਹੈ॥ ੧੧ ॥ ੧੯੧ ॥

**ਦੁਸਟ ਗੰਜਨ ਸੱਤ੍ਰ ਭੰਜਨ ਪਰਮ ਪੁਰਖੁ ਪ੍ਰਮਾਥ ॥**
**ਦੁਸਟ ਹਰਤਾ ਸ੍ਰਿਸ਼ਟਿ ਕਰਤਾ ਜਗਤ ਮੈ ਜਿਹ ਗਾਥ ॥**
**ਭੂਤ ਭੱਬ ਭਵਿਖ ਭਵਾਨ ਪ੍ਰਮਾਨ ਦੇਵ ਅਗੰਜ ॥**
**ਆਦਿ ਅੰਤ ਅਨਾਦਿ ਸ੍ਰੀ ਪਤਿ ਪਰਮ ਪੁਰਖੁ ਅਭੰਜ ॥ ੧੨॥੧੯੨॥**

ਓਹ ਵੱਡਾ ਪੁਰਖ ਪਰਮਾਰਥ ਰੂਪ ਦੁਸ਼ਟਾਂ ਦੇ ਨਾਸ ਤੇ ਵੈਰੀਆਂ ਦੇ ਤੋੜਨ ਵਾਲਾ ਹੈ। ਦੁਸ਼ਟਾਂ ਦਾ ਮਾਰਨ ਵਾਲਾ ਦੁਨੀਆਂ ਦੇ ਬਣੈਣ ਵਾਲਾ

ਜਿਸ ਦੀ ਜਗਤ ਵਿਚ ਚੰਗੀ ਗਾਥਾ=ਕਹਾਣੀ ਹੈ ਭਾਵ ਜਗਤ ਵਿਚ ਭਗਤਾਂ ਦੀ ਰੱਖਿਆ ਦੀ ਕਹਾਣੀ ਹੁੰਦੀ ਹੈ। ਤਿੰਨਾਂ ਸਮਿਆਂ ਵਿਚ ਪ੍ਰਮਾਨ=ਇਕੋ ਜਹਿਆ ਹੈ ਸਿਆਣਾ ਨਾਸ਼ ਰਹਿਤ ਦੇਵ ਹੈ। ਮੁੱਢ ਤੋਂ ਓੜਕ ਤਕ ਅਨਾਦੀ= ਪੈਦਾਇਸ਼ ਤੋਂ ਬਿਨਾ ਸੋਭਾ ਪਤੀ ਵੱਡਾ ਅਕਾਲ ਪੁਰਖ ਤੋੜਨਹਾਰ ਹੈ॥੧੨॥੧੯੨॥

**ਧਰਮ ਕੇ ਅਨਕਰਮ ਜੇਤਕ ਕੀਨ ਤਉਨ ਪਸਾਰ ॥**
**ਦੇਵ ਅਦੇਵ ਗੰਧ੍ਰਬ ਕਿੰਨਰ ਮੱਛ ਕੱਛ ਅਪਾਰ ॥**
**ਭੂਮ ਅਕਾਸ ਜਲੇ ਥਲੇ ਮਹਿ ਮਾਨੀਐ ਜਿਹ ਨਾਮ ॥**
**ਦੁਸਟ ਹਰਤਾ ਪੁਸਟ ਕਰਤਾ ਸਿਸਟ ਹਰਤਾ ਕਾਮ ॥ ੧੩॥੧੯੩॥**

ਧਰਮ ਦੇ ਕੰਮ ਤੇ ਹੋਰ ਜਿਤਨੇ ਨਿਕੰਮੇ ਕੰਮ ਹਨ ਇਹਨਾਂ ਸਾਰਿਆਂ ਦਾ ਜਿਸ ਨੇ ਪਸਾਰਾ ਕੀਤਾ ਹੈ। ਦੇਵਤੇ ਦੈਂਤ, ਗੰਧਰਬ ਕਿੰਨਰ ਮੱਛ ਕੱਛ ਆਦਿਕ ਵੱਡੇ ਸਾਰੇ ਬਣਾਏ ਹਨ। ਧਰਤੀ ਅਕਾਸ਼ ਜਲ ਥਲ ਵਿਚ ਜਿਸ ਦਾ ਨਾਮ ਮੰਨਿਆ ਜਾਂਦਾ ਹੈ। ਦੁਸ਼ਟਾਂ ਨੂੰ ਮਾਰਨ ਵਾਲਾ ਸੰਤਾਂ ਦੀ ਪੁਸ਼ਟ= ਪਾਲਣਾ ਕਰਨ ਵਾਲਾ ਦੁਨੀਆਂ ਦਾ ਕਰਤਾ ਹੈ ਇਹ ਜਿਸਦੇ ਵੱਡੇ ੨ ਚੰਗੇ ਕੰਮ ਹਨ ॥ ੧੩ ॥ ੧੯੩ ॥

**ਦੁਸਟ ਹਰਨਾ ਸ੍ਰਿਸਟ ਕਰਨਾ ਦਿਆਲ ਲਾਲ ਗੋਬਿੰਦ ॥**
**ਮਿੱਤ੍ਰ ਪਾਲਕ ਸੱਤ੍ਰ ਘਾਲਕ ਦੀਨ ਦਯਾਲ ਮੁਕੰਦ ॥**
**ਅਘੋ ਡੰਡਨ ਦੁਸੱਟ ਖੰਡਨ ਕਾਲਹੂੰ ਕੇ ਕਾਲ ॥**
**ਦੁਸਟ ਹਰਣੰ ਪੁਸਟ ਕਰਣੰ ਸਰਬ ਕੇ ਪ੍ਰਤਿਪਾਲ ॥ ੧੪ ॥੧੯੪॥**

ਦੁਸ਼ਟਾਂ ਦੇ ਨਾਸ ਕਰਨ ਵਾਲਾ ਦੁਨੀਆਂ ਦੇ ਬਣੌਣ ਵਾਲਾ, ਦਿਆਲੂ ਪਿਆਰਾ ਦੁਨੀਆਂ ਦਾ ਮਾਲਕ ਹੈ। ਮਿੱਤ੍ਰਾਂ ਦਾ ਪਾਲੂ ਵੈਰੀਆਂ ਦੇ ਮਾਰਨ ਵਾਲਾ ਹੈ ਗਰੀਬਾਂ ਦਾ ਦਿਆਲੂ ਮੁਕਤੀ ਦਾਤਾ ਹੈ। ਅਘੋ=ਪਾਪਾਂ ਦੇ ਨਾਸ ਕਰਨ ਵਾਲਾ ਦੁਸ਼ਟਾਂ ਦੇ ਤੋੜਨ ਵਾਲਾ ਤੇ ਕਾਲ ਦਾ ਕਾਲ ਕਰਨ ਵਾਲਾ ਹੈ। ਦੁਸ਼ਟਾਂ ਦੇ ਨਾਸ ਕਰਨ ਵਾਲਾ ਸੰਤਾਂ ਨੂੰ ਪੁਸ਼ਟ=ਪ੍ਰਸੰਨ ਕਰਨ ਵਾਲਾ ਸਾਰਿਆਂ ਦਾ ਪਾਲੂ ਹੈ ॥ ੧੪ ॥ ੧੯੪ ॥

**ਸਰਬ ਕਰਤਾ ਸਰਬ ਹਰਤਾ ਸਰਬ ਕੇ ਅਨਕਾਮ ॥**
**ਸਰਬ ਖੰਡਣ ਸਰਬ ਦੰਡਣ ਸਰਬ ਕੇ ਨਿਜ ਧਾਮ ॥**
**ਸਰਬ ਭੁਗਤਾ ਸਰਬ ਜੁਗਤਾ ਸਰਬ ਕਰਮ ਪ੍ਰਬੀਨ ॥**
**ਸਰਬ ਖੰਡਨ ਸਰਬ ਦੰਡਨ ਸਰਬ ਕਰਮ ਅਧੀਨ ॥ ੧੫ ॥੧੯੫॥**

ਸਾਰਿਆਂ ਦਾ ਕਰਤਾ ਹਰਤਾ ਸਾਰਿਆਂ ਦੇ ਕੰਮ ਤੋਂ ਬਿਨਾਂ ਹੈ। ਸਾਰਿਆਂ ਨੂੰ ਟੁਕੜੇ ਕਰਨ ਵਾਲਾ ਸਾਰਿਆਂ ਨੂੰ ਸਜਾ ਦੇਣ ਵਾਲਾ ਆਪ ਸਾਰਿਆਂ ਦੇ ਸੁਖਾਂ ਦਾ ਘਰ ਹੈ । ਸਾਰਿਆਂ ਪਦਾਰਥਾਂ ਦੇ ਖਾਣ ਵਾਲਾ ਸਾਰਿਆਂ ਵਿਚ ਜੁੜਿਆ ਹੋਇਆ, ਸਾਰਿਆਂ ਕੰਮਾਂ ਵਿਚ ਸਿਆਣਾ ਹੈ । ਸਾਰਿਆਂ ਦੇ ਖੰਡਨ ਦੰਡਣ ਵਾਲਾ ਸਾਰਿਆਂ ਚੰਗਿਆਂ ਕਰਮਾਂ ਦੇ ਕਰਨ ਵਾਲਿਆਂ ਦੇ ਵੱਸ ਹੈ ॥ ੧੫ ॥ ੧੯੫ ॥

**ਸਰਬ ਸਿੰਮ੍ਰਿਤਨ ਸਰਬ ਸਾਸਤ੍ਰਨ ਸਰਬ ਬੇਦ ਬਿਚਾਰ ॥**
**ਦੁਸਟ ਹਰਤਾ ਬਿਸ੍ਵ ਭਰਤਾ ਆਦਿ ਰੂਪ ਅਪਾਰ ॥**
**ਦੁਸਟ ਦੰਡਣ ਪੁਸਟ ਖੰਡਣ ਆਦਿ ਦੇਵ ਅਖੰਡ ॥**
**ਭੂਮ ਅਕਾਸ ਜਲੇ ਥਲੇ ਮਹਿ ਜਪਤ ਜਾਪ ਅਮੰਡ ॥ ੧੬॥੧੯੬॥**

ਸਾਰੀਆਂ ਸਿੰਮ੍ਰਿਤਿਆਂ ਸ਼ਾਸਤ੍ਰਾਂ ਵੇਦਾਂ ਦੇ ਵਿਚਾਰ ਵਿਚ ਨਹੀਂ ਆਉਂਦਾ ਹੈ । ਦੁਸ਼ਟਾਂ ਦਾ ਨਾਸਕ ਸੰਸਾਰ ਦਾ ਪਾਲਕ ਮੁੱਢ ਤੋਂ ਪ੍ਰਕਾਸ਼ਕ ਵੱਡਾ ਹੈ। ਦੁਸ਼ਟਾਂ ਨੂੰ ਸਜਾ ਦੇਣ ਵਾਲਾ ਪੁਸ਼ਟ=ਮੋਟਿਆਂ ਹੰਕਾਰੀਆਂ ਨੂੰ ਨਾਸ ਕਰਨ ਵਾਲਾ ਮੁੱਢ ਤੋਂ ਪ੍ਰਕਾਸ਼ਕ ਨ ਖੰਡਿਆ ਜਾਣ ਵਾਲਾ ਹੈ। ਧਰਤੀ ਅਕਾਸ਼ ਜਲਾਂ ਥਲਾਂ ਵਿਚ ਜਿਸਦੇ ਜਾਪ ਨੂੰ ਅਮੰਡ=ਇਸਥਿਤ ਹੋਕੇ ਜਪਦੇ ਹਨ।੧੬।੧੯੬।

**ਸ੍ਰਿਸਟ ਚਾਰ ਬਿਚਾਰ ਜੇਤੇ ਜਾਨੀਐ ਸਬ ਚਾਰ ॥**
**ਆਦਿ ਦੇਵ ਅਪਾਰ ਸ੍ਰੀ ਪਤਿ ਦੁਸਟ ਪੁਸਟ ਪ੍ਰਹਾਰ ॥**
**ਅੰਨਦਾਤਾ ਗਿਆਨ ਗਿਆਤਾ ਸਰਬਮਾਨ ਮਹਿੰਦ੍ਰ ॥**
**ਬੇਦ ਬਿਆਸ ਕਰੇ ਕਈ ਦਿਨ ਕੋਟ ਇੰਦ੍ਰ ਉਪਇੰਦ੍ਰ ॥੧੭॥੧੯੭॥**

ਦੁਨੀਆਂ ਦੀਆਂ ਚਾਰ ਖਾਣੀਆਂ ਦੇ ਜਿਤਨੇ ਵਿਚਾਰ ਹਨ ਓਹ ਚਾਰ ਤੁਰੇਰੇ ਸਾਰਿਆਂ ਕਰਤਬਾਂ ਕੰਮਾਂ ਵਿਹਾਰਾਂ ਨੂੰ ਚੰਗੀ ਤਰਾਂ ਜਾਣਦਾ ਹੈ। ਮੁੱਢ ਤੋਂ ਪ੍ਰਕਾਸ਼ਕ ਵੱਡਾ ਲੱਛਮੀ ਦਾ ਮਾਲਕ ਹੈ ਤੇ ਮੋਟਿਆਂ ਦੁਸ਼ਟਾਂ ਦੇ ਨਾਸ ਕਰਨ ਵਾਲਾ ਹੈ। ਅੰਨ ਦਾ ਦਾਤਾ ਹੈ ਗਿਆਨ ਦੇ ਸਮਝਣ ਸਮਝਾਉਣ ਵਾਲਾ ਹੈ ਸਾਰੇ ਧਰਤੀ ਦੇ ਰਾਜੇ ਓਸ ਦਾ ਆਦਰ ਕਰਦੇ ਹਨ । ਜਿਸ ਨੇ ਕਈ ਕ੍ਰੋੜਾਂ ਇੰਦ੍ਰ ਬਾਵਨ ਅਵਤਾਰ ਵੇਦ ਵਿਆਸ ਕੀਤੇ ਹਨ ॥ ੧੭ ॥ ੧੯੭ ॥

**ਜਨਮ ਜਾਤਾ ਕਰਮ ਗਿਆਤਾ ਧਰਮ ਚਾਰ ਬਿਚਾਰ ॥**
**ਬੇਦ ਭੇਵ ਨ ਪਾਵਈ ਸਿਵ ਰੁੱਦ੍ਰ ਔ ਮੁਖ ਚਾਰ ॥**

**ਕੋਟ ਇੰਦ੍ਰ ਉਪਇੰਦ੍ਰ ਬਿਆਸ ਸਨਕ ਸਨਤ ਕੁਮਾਰ ॥**
**ਗਾਇ ਗਾਇ ਥਕੇ ਸਭੈ ਗੁਨ ਚੱਕ੍ਰਤ ਭੇ ਮੁਖ ਚਾਰ ॥ ੧੮॥੧੯੮॥**

ਜਨਮਾਂ ਦੀ ਚੰਗੀ ਜਾਤ ਵਾਲੇ ਬ੍ਰਾਹਮਣ ਚੰਗਿਆਂ ਕਰਮਾਂ ਦੇ ਜਾਣਨ ਵਾਲੇ ਸੁੰਦਰ ਧਰਮਾਂ ਦੇ ਵਿਚਾਰਨ ਵਾਲੇ। ਵੇਦ ਸ਼ਿਵਜੀ ਤੇ ਹੋਰ ਜੇਹੜੇ ੧੧ ਰੁੱਦ੍ਰ ਚਹੁੰ ਮੂੰਹਾਂ ਵਾਲਾ ਬ੍ਰਹਮਾ ਹੈ ਇਹ ਸਾਰੇ ਭੇਦ ਨਹੀਂ ਪਾਂਦੇ ਹਨ। ਕ੍ਰੋੜਾਂ ਇੰਦ੍ਰ ਤੇ ਇੰਦ੍ਰ ਦਾ ਭਰਾ ਬਾਵਨ ਬਿਆਸ ਤੋਂ ਲੈਕੇ ਸਨਤ, ਸਨਕ, ਸਨਾਤਨ ਸਨੰਦਨ ਬ੍ਰਹਮਾਂ ਦੇ ਚਾਰੇ ਪੁਤ੍ਰ। ਇਹ ਸਾਰੇ ਓਹਦਾ ਗੁਣ ਗਾ ਗਾ ਕੇ ਥੱਕ ਗਏ ਹਨ ਅਤੇ ਹੈਰਾਨ ਹੋ ਗਏ ਹਨ ਬ੍ਰਹਮਾ ਆਦਕ ਵੀ ਸਾਰੇ ॥ ੧੮ ॥ ੧੯੮ ॥

**ਆਦਿ ਅੰਤ ਨ ਮਧ ਜਾਕੋ ਭੂਤ ਭਬ ਭਵਾਨ ॥**
**ਸਤ ਦੁਆਪਰ ਤ੍ਰਿਤੀਆ ਕਲਜੁਗ ਚਤ੍ਰ ਕਾਲ ਪ੍ਰਧਾਨ ॥**
**ਧਿਆਇਧਿਆਇ ਥਕੇ ਮਹਾਂਮੁਨਿ ਗਾਇ ਗੰਧ੍ਰਬ ਅਪਾਰ॥**
**ਹਾਰਹਾਰ ਥਕੇ ਸਭੇ ਨਹੀ ਪਾਇਓ ਤਿਹ ਪਾਰ ॥ ੧੯॥੧੯੯॥**

ਮੁੱਢ ਓੜਕ ਵਿਚਕਾਰ ਤਿੰਨਾਂ ਸਮਿਆਂ ਵਿਚ ਉਸ ਦਾ ਅੰਤ ਨਹੀਂ ਆ ਸਕਦਾ ਹੈ (ਭੂਤ=ਪਿਛੇ। ਭੱਬ=ਅੱਗੇ। ਭਵਾਨ=ਹੁਣ। ਸਤਜੁਗ, ਦ੍ਵਾਪਰ, ਤ੍ਰੇਤਾ, ਕਲਜੁਗ ਤਿੰਨਾ ਸਮਿਆਂ ਤੇ ਚਹੁੰਆਂ ਜੁੱਗਾਂ ਵਿਚ ਵੱਡਾ ਹੈ। ਵੱਡੇ ਮੁਨੀ ਧਿਆਨ ਲਾ ਲਾ ਕੇ ਤੇ ਯਾਦ ਕਰ ਕਰਕੇ ਥੱਕ ਗਏ ਹਨ। ਗਾ ਗਾ ਕੇ ਬਿਅੰਤ ਗੰਧਰਬ ਵੀ ਥੱਕ ਗਏ ਹਨ। ਉਤੇ ਦੱਸੇ ਸਾਰੇ ਹਾਰ ਹਾਰ ਕੇ ਥੱਕ ਗਏ ਹਨ ਪਰ ਉਸ ਦਾ ਅੰਤ ਨਹੀਂ ਪਾਇਆ ਹੈ ॥ ੧੯ ॥ ੧੯੯ ॥

**ਨਾਰਦ ਆਦਿਕ ਬੇਦ ਬਿਆਸਕ ਮੁਨਿ ਮਹਾਨ ਅਨੰਤ ॥**
**ਧਿਆਇ ਧਿਆਇ ਥਕੇ ਸਭੈ ਕਰ ਕੋਟ ਕਸਟ ਦੁਰੰਤ ॥**
**ਗਾਇ ਗਾਇ ਥਕੇ ਗੰਧ੍ਰਬ ਨਾਚ ਅਪੱਛਰ ਅਪਾਰ ॥**
**ਸੋਧ ਸੋਧ ਥਕੇ ਮਹਾ ਸੁਰ ਪਾਇਓ ਨਹਿ ਪਾਰ ॥ ੨੦ ॥ ੨੦੦ ॥**

ਨਾਰਦ ਤੋਂ ਆਦ ਲੈ ਕੇ ਵੇਦ ਵਿਆਸ ਵੱਡੇ ਮੁਨੀ ਬਹੁਤ ਸਾਰੇ। ਸਾਰੇ ਯਾਦ ਕਰ ਕਰਕੇ ਥੱਕ ਗਏ ਅਤੇ ਕਰੋੜਾਂ ਤਰਾਂ ਦੇ ਦੁਰੰਤ=ਬਿਅੰਤ ਸਾਧਨ ਕਰਕੇ ਦੁਖਾਂ ਨਾਲ ਗਾ ਗਾ ਕੇ ਗੰਧਰਬ ਹਾਰ ਗਏ। ਬਿਅੰਤ ਅਪੱਛਰਾਂ ਨਾਚ ਕਰ ਕਰਕੇ ਥੱਕ ਗਈਆਂ। ਵੱਡੇ ਵੱਡੇ ਦੇਵਤੇ ਬ੍ਰਹਮਾ ਬਿਸ਼ਨ ਆਦਕ ਲੱਭ ਲੱਭ ਕੇ ਥਕ ਗਏ ਪਰ ਓਨਾਂ ਵੀ ਅੰਤ ਨਹੀਂ ਪਾਇਆ ਹੈ ॥ ੨੦ ॥ ੨੦੦ ॥

ਤ੍ਵਪ੍ਰਸਾਦਿ ॥ ਦੋਹਰਾ ॥

**ਏਕ ਸਮੈ ਸ੍ਰੀ ਆਤਮਾ ਉਚਰਿਓ ਮਤ ਸਿਉ ਬੈਨ ॥**

**ਸਬ ਪ੍ਰਤਾਪ ਜਗਦੀਸ ਕੋ ਕਹੋ ਸਕਲ ਬਿਧ ਤੈਨ ॥ ੧ ॥ ੨੦੧ ॥**

[ਤੇਰੀ ਕਿਰਪਾ ਨਾਲ ਆਖਦਾ ਹਾਂ]

{ ਇਹ ਦੋਹਰੇ ਪ੍ਰਸ਼ਨ ਹਨ ਅਤੇ ਇਹਨਾਂ ਦੇ ਉਤਰ ਦੇ ਦੋਹਰੇ ਇਸ ਬਾਣੀ ਵਿਚ ਨਹੀਂ ਹਨ ਕਈ ਗੁਣੀ ਕੁਝ ਮਨ ਕਲਪਤ ਬਣਾ ਕੇ ਇਸ ਜਗਾ ਉਤਰ ਦੇ ਥਾਂ ਰੱਖਦੇ ਹਨ ਸੋ ਓਹ ਅਯੋਗ ਹਨ ਅਸਲ ਵਿਚ ਇਹਨਾਂ ਦੇ ਉਤਰਾਂ ਦੇ ਦੋਹਰੇ ਦਸਮ ਗ੍ਰੰਥ ਦੀ ਬੀੜ ਵਿਚ ਚੜ੍ਹੇ ਨਹੀਂ ਹਨ। }

ਇਕ ਸਮੇਂ ਆਤਮਾਂ ਨੇ ਅਕਲ ਨੂੰ ਬਚਨ ਉਚਾਰਿਆ ਭਾਵ ਚੰਗੇ ਮਨ ਵਾਲੇ ਸਿਖ ਨੇ ਚੰਗੀ ਅਕਲ ਵਾਲੇ ਗੁਰੂ ਨੂੰ ਆਖਿਆ। ਜਿਹੜਾ ਸਾਰਾ ਪ੍ਰਤਾਪ ਜਗਤ ਦੇ ਮਾਲਕ ਪ੍ਰਮੇਸ਼ਰ ਦਾ ਹੈ ਤੈਨ=ਉਸ ਦਾ ਤੁਸੀਂ ਓਸੇ ਤਰਾਂ ਬਿਆਨ ਕਰਕੇ ਆਖੋ ਭਾਵ ਜਿਸਤਰਾਂ ਦਾ ਪ੍ਰਮੇਸ਼ਰ ਹੈ ਓਸੇ ਤਰਾਂ ਦਾ ਤੁਸੀਂ ਮੈਨੂੰ ਦੱਸੋ ॥ ੧ ॥ ੨੦੧ ॥

ਦੋਹਰਾ ॥ **ਕੋ ਆਤਮਾ ਸਰੂਪ ਹੈ ਕਹਾ ਸ੍ਰਿਸਟ ਕੋ ਬਿਚਾਰ ॥**

**ਕਉਨ ਧਰਮ ਕੋ ਕਰਮ ਹੈ ਕਹੋ ਸਕਲ ਬਿਸਥਾਰ ॥੨॥੨੦੨॥**

{ ਕਵੀ ਅੰਮ੍ਰਿਤ ਰਾਇ ਦਾ ਚਿਤ੍ਰ ਬਿਲਾਸ ਗ੍ਰੰਥ ਜਾਂ ਕਵੀ ਪ੍ਰਯਾ ਦੇ ਅਖੀਰ ਦਾ ਹਿੱਸਾ ਦੇਖੋ ਏਸੇਤਰਾਂ ਦੇ ਪ੍ਰਸ਼ਨ ਵਾਚੀ ਦੋਹਰੇ ਹਨ ਜੋ ਅੰਤ੍ਰਲਾ ਪਕਾ ਬਾਹਰਲਾ ਪਕਾ ਆਦਿਕ ਕਾਵ੍ਯ ਦੇ ਭੇਦਾਂ ਵਿਚ ਅੰਤ੍ਰ ਭੂਤ ਹੁੰਦੇ ਹਨ। }

ਆਤਮਾ ਦਾ ਰੂਪ ਕੇਹੜਾ ਹੈ ਅਤੇ ਨਾਲੇ ਦੁਨੀਆਂ ਦਾ ਵਿਚਾਰ ਵੀ ਆਖੋ ਕੀ ਹੈ। ਕੇਹੜਾ ਧਰਮ ਤੇ ਕਰਮ ਹੈ ਸਾਰਾ ਚੰਗੀ ਤਰਾਂ ਖੋਲ ਕੇ ਦੱਸੋ।-ਉਤਰ-

{ ਮਨ, ਸੁਤੇ ਪ੍ਰਕਾਸ਼, ਸੱਦਾ, ਅਨੰਦ ਸਰੂਪ ਹੈ। ਦੁਨੀਆਂ ਜੰਮਣ ਮਰਨ ਵਿਚ ਹੈ। ਮਨ ਨੂੰ ਰੋਕਣਾ ਜੀਵ ਦਾ ਮੁਖ ਧਰਮ ਹੈ। ਮਨ ਕਰਕੇ ਯਾਦ ਕਰਨਾ ਇਹ ਚੰਗਾ ਕਰਮ ਹੈ ॥ ੨ ॥ ੨੦੨ ॥ }

ਦੋਹਰਾ ॥ **ਕਹਿ ਜੀਤਬ ਕਹਿ ਮਰਨ ਹੈ ਕਵਨ ਸੁਰਗ ਕਹਿ ਨਰਕ ॥**

**ਕੋ ਸੁਘੜਾ ਕੋ ਮੂੜਤਾ ਕਹਾ ਤਰਕ ਅਵਤਰਕ ॥ ੩ ॥ ੨੦੩ ॥**

ਕਿਸ ਦਾ ਜੀਵਣਾ ਭਾਵ ਜਿਤਣਾ ਹੁੰਦਾ ਹੈ? ਕਿਸਦਾ ਮਰਨਾ ਕਿਹੜਾ ਸੁਰਗ ਨਰਕ ਹੈ। ਕੌਣ ਸਿਆਣਾ ਤੇ ਮੂਰਖ? ਕੀ ਤਰਕ ਤੇ ਨ ਤਰਕ ਹੈ।

{ ਦੁੱਖਾਂ ਨੂੰ ਰੋਕਣਾ ਇਹ ਚੰਗਾ ਜੀਉਣਾ ਜਾਂ ਮਨ ਜਿੱਤਣਾ ਹੈ। ਜੇਹੜੀ ਨਿੰਦਿਆ ਕਰੌਣੀ ਹੈ ਇਹ ਮਰਨਾ ਹੈ, ਤ੍ਰਿਸ਼ਨਾਂ ਦਾ ਨਾਸ ਹੋਣਾ ਇਹ ਸੁਰਗ ਹੈ। ਹੰਕਾਰੀ ਹੋਣਾ ਨਰਕ ਹੈ, ਵਿਕਾਰ ਰਹਿਤ ਸਿਆਣਾ ਹੈ। ਨਿ ਵਿਚਾਰਨਾ ਮੂਰਖ ਹੈ। ਸਚ ਵਿਚ ਭਰੋਸਾ ਤਰਕ ਹੈ ਭਾਵ ਮਨ ਨੂੰ ਬੁਰੇ ਪਾਸੇ ਤੋਂ ਰੋਕਣਾ ਅਤੇ ਨਤਰਕ ਵਿਸ਼ਿਆਂ ਵਿਚ ਡੁਬਣਾ ਹੈ॥੩॥੨੦੩॥ }

ਦੋਹਰਾ ॥ **ਕੋ ਨਿੰਦਾ ਜਸ ਹੈ ਕਵਨ ਕਵਨ ਪਾਪ ਕਹ ਧਰਮ ॥**

**ਕਵਨ ਜੋਗ ਕੋ ਭੋਗ ਹੈ ਕਵਨ ਕਰਮ ਅਪ ਕਰਮ ॥੪॥੨੦੪॥**

ਨਿੰਦਿਆ ਕਿਸ ਨੂੰ ਆਖਦੇ ਹਨ ਜਸ ਕੌਣ ਹੈ ਪਾਪ ਕੌਣ ਹੈ ਕੇਹੜਾ ਧਰਮ ਹੁੰਦਾ ਹੈ। ਕੇਹੜਾ ਜੋਗ ਤੇ ਕੇਹੜਾ ਖਾਣਾ ਹੈ ਕੇਹੜੇ ਮਾੜੇ ਚੰਗੇ ਕਰਮ ਹਨ।

{ ਉਪਕਾਰ ਤੋਂ ਨੱਸਣਾ ਨਿੰਦਿਆ ਹੈ। ਪਰ ਉਪਕਾਰ ਕਰਨਾ ਜਸ ਹੈ। ਪ੍ਰਮੇਸ਼ਰ ਦੇ ਭਜਨ ਤੋਂ ਉਲਟ ਜਾਣਾ ਪਾਪ ਹੈ। ਪ੍ਰਮੇਸ਼ਰ ਨੂੰ ਯਾਦ ਕਰਨਾ ਧਰਮ ਹੈ। ਭਗਤੀ ਜੋਗ ਹੈ ਭਜਨ ਦਾ ਸੁਆਦ ਭੋਗ ਹੈ। ਮਨ ਸਾਫ ਕਰਕੇ ਹਰੀ ਭਗਤ ਹੋਣਾ ਕਰਮ ਹੈ। ਜੀਆਂ ਨੂੰ ਦੁਖ ਦੇਣਾ ਮਾੜਾ ਕਰਮ ਹੈ ॥ ੪ ॥ ੨੦੪ ॥ }

ਦੋਹਰਾ ॥ **ਕਹੋ ਸੁ ਸਮ ਕਾਸੋ ਕਹੈ ਦਮ ਕੋ ਕਹਾ ਕਹੰਤ ॥**

**ਕੋ ਸੂਰਾ ਦਾਤਾ ਕਵਨ ਕਹੋ ਤੰਤ ਕੋ ਮੰਤ ॥ ੫ ॥ ੨੦੫ ॥**

ਦੱਸੋ ਸਮ ਕਿਸ ਨੂੰ ਆਖਦੇ ਹਨ ? ਦਮ ਨੂੰ ਕੀ ਆਖਦੇ ਹਨ ? ਸੂਰਮਾ ਦਾਤਾ ਕੌਣ ਹੈ ? ਏਸ ਤੰਤਰ ਬਣਾ ਦਾ ਮੰਤ੍ਰ ਦੱਸੋ ?

{ ਦੁਖ ਸੁਖ ਵਿਚ ਸਮ ਰਹਿਣਾ ਹੋਰਨਾਂ ਨੂੰ ਚੰਗਾ ਵੇਖਣਾ ਇਹ ਸਮ ਹੈ। ਇੰਦ੍ਰੀਆਂ ਨੂੰ ਰੋਕਣਾ ਦਮ ਹੈ। ਸੂਰਮਾ ਕਾਮ ਨੂੰ ਜਿਤਣ ਵਾਲਾ ਹੈ। ਦਾਤਾ ਪਰਮਾਰਥ ਰਸਤੇ ਜਾਣ ਵਾਲਾ ਹੈ ॥ ੫ ॥ ੨੦੫ ॥ }

ਦੋਹਰਾ ॥ **ਕਹਾ ਰੰਕ ਰਾਜਾ ਕਵਨ ਹਰਖ ਸੋਗ ਹੈ ਕਵਨ ॥**

**ਕੋ ਰੋਗੀ ਰਾਗੀ ਕਵਨ ਕਹੋ ਤੱਤ ਮੁਹਿ ਤਵਨ ॥ ੬ ॥੨੦੬ ॥**

ਕੌਣ ਗਰੀਬ ਹੈ ਕੇਹੜਾ ਰਾਜਾ ਹੈ ਅਨੰਦ ਸੋਗ ਕੇਹੜਾ ਹੈ। ਰੋਗੀ ਤੇ ਪ੍ਰੇਮੀ ਕੇਹੜਾ ਹੈ ਤਵਨ=ਤਿਸ ਭਾਵ ਇਹਨਾਂ ਗੱਲਾਂ ਦਾ ਤੱਤ ਦੱਸੋ।

{ ਤ੍ਰਿਸਨਾਂ ਵਾਲਾ ਗਰੀਬ ਹੈ ਤ੍ਰਿਸ਼ਨਾ ਰਹਿਤ ਰਾਜਾ ਹੈ। ਆਤਮ ਲਾਭ ਆਨੰਦ ਹੈ ਮਨ ਦੀ ਚਿੰਤਾ ਸੋਗ ਹੈ। ਵਿਸ਼ਿਆਂ ਵਿਚ ਡੁਬਾ ਰੋਗੀ ਹੈ ਮਨ ਤੋਂ ਰੋਗ ਰਹਿਤ ਪ੍ਰੇਮੀ ਹੈ ॥ ੬ ॥ ੨੦੬ ॥ }

ਦੋਹਰਾ ॥ **ਕਵਨ ਰਿਸਟ ਕੋ ਪੁਸਟ ਹੈ ਕਹਾ ਸ੍ਰਿਸਟ ਕੋ ਬਿਚਾਰ ॥**

**ਕਵਨ ਸ੍ਰਿਸਟ ਕੋ ਭ੍ਰਿਸਟ ਹੈ ਕਹੋ ਸਕਲ ਬਿਸਥਾਰ ॥੭॥੨੦੭॥**

ਕੇਹੜਾ ਮੋਟਾ ਤੇ ਪ੍ਰਸੰਨ ਹੈ, ਪਵਿਤ੍ਰਤਾ ਦਾ ਵਿਚਾਰ ਕੀ ਹੈ। ਕੇਹੜਾ ਸ੍ਰਿਸ਼ਟਤਾਈ ਤੋਂ ਭਰਿਸ਼ਟ ਹੋ ਗਿਆ ਹੈ ਸਾਰਾ ਹਾਲ ਖੋਲ ਕੇ ਦੱਸੋ।

{ ਵਿਚਾਰਵਾਨ ਮੋਟਾ ਹੈ, ਭਗਤੀ ਵਾਲਾ ਪ੍ਰਸੰਨ ਹੈ, ਸੰਸਾਰ ਨੂੰ ਝੂਠਾ ਜਾਨਣਾ ਵਿਚਾਰ ਹੈ, ਜਿਸ ਨੇ ਆਤਮ ਪਦ ਨਹੀਂ ਜਾਣਿਆ ਓਹ ਸ੍ਰੇਸ਼ਟ ਤੋਂ ਭਰਿਸ਼ਟ ਹੈ ॥ ੭ ॥ ੧੦੭ ॥ }

ਦੋਹਰਾ ॥ **ਕਹਾ ਕਰਮ ਕੋ ਕਰਮ ਹੈ ਕਹਾ ਭਰਮ ਕੋ ਨਾਸ ॥**

**ਕਹਾ ਚਿਤਨ ਕੀ ਚੇਸਟਾ ਕਹਾ ਅਚੇਤ ਪ੍ਰਕਾਸ॥੮॥੨੦੮॥**

ਕੇਹੜਾ ਕਰਮਾਂ ਵਿਚੋਂ ਚੰਗਾ ਕੰਮ ਹੈ ਕਿਹੜਾ ਭਰਮ ਦਾ ਨਾਸਕ ਹੈ। ਕੇਹੜੀ ਚੇਤਨ ਦੀ ਕਾਰ ਹੈ ਕੀ ਅਚੇਤਤਾ ਦਾ ਚਾਨਣ ਹੈ।

{ ਹੰਕਾਰ ਛੱਡਣਾ ਚੰਗਾ ਕੰਮ ਹੈ, ਪ੍ਰਮੇਸਰ ਦਾ ਚਾਨਣ ਭਰਮ ਦਾ ਨਾਸ ਹੈ। ਦੁਨੀਆਂ ਦੀ ਉਤਪਤੀ ਚੇਤਨ ਦੀ ਕਾਰ ਹੈ। ਵਿਕਾਰਾਂ ਤੋਂ ਹਟਣਾ ਇਹ ਚੰਗਾ ਚਾਨਣ ਹੈ ॥ ੮ ॥ ੨੦੮ ॥ }

ਦੋਹਰਾ ॥ **ਕਹਾ ਨੇਮ ਸੰਜਮ ਕਹਾ ਕਹਾ ਗਿਆਨ ਅਗਿਆਨ ॥**

**ਕੋ ਰੋਗੀ ਸੋਗੀ ਕਵਨ ਕਹਾ ਧਰਮ ਕੀ ਹਾਨ॥ ੯ ॥੨੦੯॥**

ਨੇਮ ਸੰਜਮ ਕੇਹੜਾ ਹੈ । ਗਿਆਨ ਅਗਿਆਨ ਕਿਸ ਨੂੰ ਆਖਦੇ ਹਨ। ਰੋਗੀ ਸੋਗੀ ਕੇਹੜਾ ਹੈ ਧਰਮ ਦੀ ਹਾਨੀ ਕਿਸਤਰਾਂ ਹੁੰਦੀ ਹੈ।

{ ਹਰੀ ਭਗਤੀ ਵਾਸਤੇ ਵਕਤ ਦਾ ਪਾਬੰਦ ਹੋਣਾ ਨੇਮ ਹੈ। ਮਨ ਇੰਦ੍ਰੀਆਂ ਨੂੰ ਰੋਕਣਾ ਸੰਜਮ ਹੈ। ਇਕ ਪ੍ਰਮੇਸ਼ਰ ਨੂੰ ਜਾਣ ਲੈਣਾ ਗਿਆਨ ਹੈ। ਹੰਗਤਾ ਦੇ ਬੰਧਨ ਵਿਚ ਫਸਣਾ ਅਗਯਾਨ ਹੈ ਵਿਕਾਰਾਂ ਵਿਚ ਡੁਬਾ ਰੋਗੀ ਸੋਗੀ ਹੈ। ਪ੍ਰਮੇਸ਼ਰ ਤੋਂ ਬੇਮੁਖ ਹੋਣਾ ਧਰਮ ਦੀ ਹਾਨੀ ਹੈ ॥ ੯ ॥ ੨੦੯ ॥ }

ਦੋਹਰਾ ॥ **ਕੋ ਸੂਰਾ ਸੁੰਦਰ ਕਵਨ ਕਹਾ ਜੋਗ ਕੋ ਸਾਰ ॥**

**ਕੋ ਦਾਤਾ ਗਿਆਨੀ ਕਵਨ ਕਹਾ ਬਿਚਾਰ ਅਬਿਚਾਰ ॥੧੦॥੨੧੦॥**

ਸੂਰਮਾ ਤੇ ਸੁੰਦਰ ਕੇਹੜਾ ਹੈ, ਜੋਗ ਦਾ ਤਤ ਕੀ ਹੈ । ਦਾਤਾ ਗਿਆਨੀ ਕੇਹੜਾ ਹੈ, ਵਿਚਾਰ ਨ ਵਿਚਾਰ ਕੀ ਹੁੰਦੀ ਹੈ।

{ ਮਨ ਨੂੰ ਜਿਤਣ ਵਾਲਾ ਸੁੰਦਰ ਸੂਰਮਾ ਹੈ। ਭਗਤੀ ਜੋਗ ਦਾ ਨਿਚੋੜ ਹੈ। ਲੋੜਵੰਦ ਨੂੰ ਦੇਣ ਵਾਲਾ ਦਾਤਾ ਹੈ, ਪ੍ਰਮੇਸਰ ਦੇ ਗਿਆਨ ਵਾਲਾ ਗਿਆਨੀ ਹੈ ਵਿਕਾਰਾਂ ਤੋਂ ਰਹਿਤ ਹੋਣਾ ਵਿਚਾਰ ਹੈ ਵਿਸ਼ਿਆਂ ਵਿਚ ਖੱਚਤ ਹੋਣਾ ਨ ਵਿਚਾਰ ਹੈ ॥ ੧੦ ॥ ੨੧੦ ॥ }

ਤ੍ਵਪ੍ਰਸਾਦਿ ॥ ਦੀਰਘ ਤ੍ਰਿਭੰਗੀ ਛੰਦ ॥

**ਦੁਰਜਨ ਦਲ ਦੰਡਣ ਅਸੁਰ ਬਿਹੰਡਣ ਦੁਸਟ ਨਿਕੰਦਣ ਆਦਿ ਬ੍ਰਿਤੇ॥**
**ਚਛਰਾਸੁਰ ਮਾਰਨ ਪਤਤ ਉਧਾਰਣ ਨਰਕ ਨਿਵਾਰਣ ਗੂੜ ਗਤੇ॥**
**ਅਛੇ ਅਖੰਡੇ ਤੇਜ ਪ੍ਰਚੰਡੇ ਖੰਡਉਦੰਡੇ ਅਲਖ ਮਤੇ॥ ਜੈ ਜੈ**
**ਹੋਸੀ ਮਹਖਾਸੁਰ ਮਰਦਨ ਰੰਮ ਕਪਰਦਨ ਛਤ੍ਰ ਛਿਤੇ ॥੧॥੨੧੧॥**

[ ਦਸਮ ਗ੍ਰੰਥ ਦੀ ਬੀੜ ਗੁਰੂ ਜੀ ਦੇ ਸੱਚ ਖੰਡ ਜਾਣ ਤੋਂ ਮਗਰੋਂ ਬੱਧੀ ਹੋਈ ਹੈ, ਇਸ ਲਈ ਬਾਣੀ ਦਾ ਅਸਤ ਵਿਅਸਤ ਹੋਣਾ ਕੋਈ ਅਸ ਚਰਜ ਨਹੀਂ ਹੈ, ਇਹਨਾਂ ਦੋਹਰਿਆਂ ਦੇ ਉਤਰ ਗਿਆਨ ਪ੍ਰਬੋਧ ਦੇ ੧੨੬ ਛੰਦਾਂ ਤੋਂ ਅਰੰਭ ਹੁੰਦੇ ਹਨ, ਇਹ ਅਕਾਲ ਉਸਤਤਿ ਵਿਚ ਦੇਵੀ ਦੀ ਉਸਤਤੀ ਆਉਣੀ ਵੀ ਇਕ ਵੱਡੀ ਭੁਲ ਹੈ ਜੇ ਗੁਣੀ ਜਨ ਬਹਿਕੇ ਵਿਚਾਰ ਕਰਨ ਤਾਂ ਬਹੁਤ ਚੰਗਾ ਹੈ ਫੇਰ ਇਹ ਪ੍ਰਸੰਗ ਠੀਕ ਹੋ ਸਕਦੇ ਹਨ। ਇਹਨਾਂ ਵੀਹਾਂ ਤ੍ਰਿਭੰਗੀ ਛੰਦਾਂ ਵਿਚ ਇਸਤ੍ਰੀ ਪਦ ਵਰਤਿਆ ਹੈ ਜੋ ਦੇਵੀ ਦਾ ਰਾਕਸ਼ਾ ਨੂੰ ਮਾਰਨਾ ਸੂਚਨਾ ਹੈ ਇਕੁਰ ਦੀ ਕਵਿਤਾ ਦਸਮ ਗ੍ਰੰਥ ਵਿਚ ਹੋਰ ਵੀ ਅਨੇਕਾਂ ਥਾਵਾਂ ਵਿਚ ਹੈ ਸੋ ਇਹ ਮਾਰਕੰਡੇ ਪੁਰਾਣ ਆਦਕਾਂ ਦਾ ਉਲੱਥਾ ਹੈ ਗੁਰੂ ਜੀ ਦਾ ਆਪਣਾ ਇਸ਼ਟ ਅਕਾਲ ਪੁਰਖ ਹੈ। ]

ਖੋਟਿਆਂ ਆਦਮੀਆਂ ਦੇ ਦਲਾਂ ਨੂੰ ਦੰਡ ਦੇਣਾ ਦੈਂਤਾਂ ਦਾ ਨਾਸ ਕਰਨਾ ਦੁਸ਼ਟਾਂ ਨੂੰ ਕੱਟਣਾ ਜਿਸ ਦੀ ਮੁੱਢ ਤੋਂ ਬਿਰਤੀ=ਹਾਲਤ ਜਾਂ ਕਾਰ ਹੈ। ਇੱਕ ਅੱਖ ਵਾਲੇ ਦੈਂਤ ਨੂੰ ਮਾਰਨਾ, ਪਾਪੀਆਂ ਨੂੰ ਤਾਰਨਾ, ਨਰਕਾਂ ਤੋਂ ਕੱਢਣਾ ਜਾਂ ਦੂਰ ਕਰਨਾ, ਇਕੁਰ ਦੀ ਚੰਗੀ ਚਾਲ ਵਾਲੀ ਹੈ। ਚੰਗੇ ਲਗਾਤਾਰ ਤੇਜ ਪ੍ਰਤਾਪ ਵਾਲੀ ਉਦੰਡੇ=ਡੰਡ ਤੋਂ ਬਿਨਾਂ ਖੰਡੇ ਫੜਨ ਵਾਲੀ ਨ ਲਖੀ ਜਾਣ ਵਾਲੀ ਅਕਲ ਹੈ। ਜੋ ਜੋ ਕਾਰ ਹੁੰਦਾ ਤੇ ਹੋਵੇਗਾ ਹੈ ਮਹੇ ਵਾਲੇ ਸਰੀਰ ਦਾ ਰੂਪ ਧਾਰਨ ਵਾਲੇ ਦੈਂਤ ਨੂੰ ਮਲਣ ਵਾਲੀਏ ਤੇਰਾ ਰੰਮ=ਸੁੰਦਰ ਕਪਰਦਨ=ਕੇਸਾਂ ਦਾ ਜੂੜਾ ਹੈ ਅਤੇ ਤੂੰ ਛਿਤੰ=ਧਰਤੀ ਉਤੇ ਛੱਤ੍ਰ ਰੂਪ ਹੈ ਭਾਵ ਬਹੁਤ ਵੱਡੀ ॥ ੧ ॥ ੨੧੧ ॥

**ਆਸੁਰੀ ਬਿਹੰਡਣ ਦੁਸਟਿ ਨਿਕੰਦਣ ਪੁਸਟ ਉਦੰਡਣ ਰੂਪ ਅਤੇ ॥**
**ਚੰਡਾਸੁਰ ਚੰਡਣ ਮੂੰਡ ਬਿਹੰਡਣ ਧੂਮ੍ਰ ਬਿਧੁੰਸਣ ਮਹਖ ਮਥੇ ॥**
**ਦਾਵਨ ਪ੍ਰਹਾਰਨ ਨਰਕ ਨਿਵਾਰਨ ਅਧਮ ਉਧਾਰਣ ਉਰਧ ਅਧੇ ॥**
**ਜੈਜੈਹੋਸੀਮਹਖਾਸੁਰਮਰਦਨਰੰਮਕਪਰਦਨ ਆਦਿ ਬ੍ਰਿਤੇ॥੨॥੨੧੨॥**

ਦੈਂਤਾਂ ਦੇ ਟੁਕੜੇ ਕਰਨ ਵਾਲੀ ਦੁਸ਼ਟਾਂ ਦੇ ਕੱਟਣ ਵਾਲੀ ਪਲਿਆਂ ਹੋਇਆਂ ਮੋਟਿਆਂ ਹੰਕਾਰੀਆਂ ਨੂੰ ਸਜਾ ਦੇਣ ਵਾਲੀ ਅਤੀ ਹੀ ਸੁੰਦਰ ਰੂਪ ਵਾਲੀ ਹੈ। ਚੰਡ ਦੈਂਤ ਦੇ ਚੰਡਣ ਵਾਲੀ ਮੁੰਡ ਦੈਂਤ ਦੇ ਮਾਰਨ ਵਾਲੀ ਧੂੰਏਂ ਵਰਗੀਆਂ ਅੱਖਾਂ ਵਾਲੇ ਦੈਂਤ ਨੂੰ ਬਿਧੁੰਸਣ=ਨਾਸ ਕਰਨ ਵਾਲੀ ਮਹਿਖੇ ਦੈਂਤ ਨੂੰ ਰਿੜਕਣ ਭਾਵ ਮਾਰਨ ਵਾਲੀ। ਦੈਂਤਾਂ ਦੇ ਪਰੇ ਸੁਟਣ ਵਾਲੀ ਨਰਕਾਂ ਦੇ ਨਾਸ ਕਰਨ ਵਾਲੀ ਪਾਪੀਆਂ ਦੇ ਤਾਰਨ ਵਾਲੀ । ਉਚਿਆਂ ਨੀਵਿਆਂ ਥਾਵਾਂ ਭਾਵ ਅਕਾਸ ਪਤਾਲ ਆਦਕ ਥਾਵਾਂ ਤੋਂ ਦਾਸਾਂ ਨੂੰ ਤਾਰਨ ਵਾਲੀ ਹੈ (ਇਸ ਦਾ ਅਰਥ ਹੋ ਚੁਕਾ ਹੈ) ॥ ੨ ॥ ੨੧੨ ॥

**ਡਾਵਰੂ ਡਵੰਕੈ ਬਵਰ ਬਵੰਕੈ ਭੁਜਾ ਫਰੰਕੈ ਤੇਜ ਧਰੰ॥**

**ਲੰਕੁੜੀਆ ਫਾਧੈ ਆਯੁਧ ਬਾਧੈ ਸੈਨ ਬਿਮਰਦਨ ਕਾਲ ਅਸੁਰੰ ॥**
**ਅਸਟਾਇਧ ਚਮਕੈ ਭੂਖਣ ਦਮਕੈ ਅਤਸਿਤ ਝਮਕੈ ਫੁੰਕ ਫਨੰ ॥**
**ਜੈਜੈਹੋਸੀ ਮਹਖਾਸੁਰਮਰਦਨਰੰਮਕ ਪਰਦਨ ਦੈਤ ਜਿਣੰ॥੩॥੨੧੩॥**

ਡੌਰੂ ਤੇ ਡੰਕੇ ਵਜਦੇ ਹਨ ਬਵਰ=ਬੱਦਲ, ਸ਼ੇਰ ਵਾਂਗ ਬਵੰਕੇ=ਬੋਲਦੇ ਹਨ। ਬਾਹਾਂ ਫਰਕਦੀਆਂ ਹਨ ਬੜਾ ਚੰਗਾ ਤੇਜ਼ ਹੈ। ਆਪ ਦੇ ਸਾਹਮਣੇ ਹਨੂਮਾਨ ਟੱਪਦਾ ਹੈ ਹਥਿਆਰਾਂ ਨੂੰ ਬੰਨ ਕੇ ਦੈਂਤਾਂ ਦੀ ਸੈਨਾ ਦੇ ਮਲਨ ਨੂੰ ਕਾਲ ਹੋ ਅੱਠਾਂ ਹੱਥਾਂ ਵਿਚ ਸ਼ਸਤ੍ਰ ਲਿਸ਼ਕਦੇ ਹਨ ਗਹਿਣੇ ਦਮਕਾਂ ਮਾਰਦੇ ਹਨ ਆਪ ਦਾ ਅਤੀ ਹੀ ਸਿਤ=ਚਿੱਟਾ ਸਾਫ ਰੂਪ ਹੈ ਅਤੇ ਸੱਪਾਂ ਰੂਪ ਵੈਰੀਆਂ ਦੇ ਮਾਰਨ ਨੂੰ ਫੂੰਕਾਰੇ ਮਾਰਦੇ ਹੋ ਦੈਂਤਾਂ ਨੂੰ ਜਿਣੰ=ਜਿਤਿਆ ਹੈ ॥ ੩ ॥ ੨੧੩ ॥

**ਚੰਡਾਸੁਰ ਚੰਡਣ ਮੁੰਡ ਬਿਮੁੰਡਣ ਖੰਡ ਅਖੰਡਣ ਖੂਨ ਖਿਤੇ ॥**
**ਦਾਮਨੀ ਦਮੰਕਣ ਧੁਜਾ ਫਰੰਕਣ ਫਣੀ ਫੁਕਾਰਣ ਜੋਧ ਜਿਤੇ ॥**
**ਸਰਧਾਰ ਬਿਬਰਖਣਦੁਸਟ ਪ੍ਰਕਰਖਣਪੁਸਟ ਪ੍ਰਹਰਖਣ ਦੁਸਟਮਥੇ॥**
**ਜੈਜੈਹੋਸੀਮਹਖਾਸੁਰਮਰਦਨਭੂਮਅਕਾਸ ਤਲ ਉਰਧਅਧੋ॥੪॥੨੧੪॥**

ਚੰਡ ਦੈਂਤ ਨੂੰ ਚੰਡਣਾਂ ਮੁੰਡ ਦੈਂਤ ਨੂੰ ਸਿਰ ਤੋਂ ਬਿਨਾਂ ਕਰਨਾ ਖੰਡਣ ਵਾਲਿਆਂ ਤੋਂ ਨ ਖੰਡੀ ਜਾਣਾ ਖਿਤੇ=ਧਰਤੀ ਭਾਵ ਜੁਧ ਭੂਮਕਾ ਵਿਚ ਖੂਨ ਕਰਨਾ। ਬਿਜਲੀ ਵਾਂਗ ਚਮਕਣ ਵਾਲੀ ਜਿਸਦਾ ਝੰਡਾ ਫਰਕਦਾ ਭਾਵ ਝੂਲਦਾ ਹਿੱਲਦਾ ਹੈ ਸੱਪ ਫੂਕਾਂ ਮਾਰਦੇ ਹਨ, ਜੋਧਿਆਂ ਦੇ ਜਿਤਣ ਵਾਲੀ ਹੈ। ਬਾਣਾ ਨੂੰ ਮੀਂਹ ਦੀ ਧਾਰਾ ਵਾਂਗ ਬਰਖਣ ਵਾਲੀ ਦੁਸ਼ਟਾਂ ਦੇ ਸਾਹ ਖਿੱਚਣ ਵਾਲੀ ਪੁਸ਼ਟ=ਰੱਜਿਆਂ ਹੋਇਆਂ ਸੰਤਾਂ ਨੂੰ ਪ੍ਰਸੰਨ ਕਰਨ ਵਾਲੀ ਦੁਸ਼ਟਾਂ ਨੂੰ ਫਿਤਕਣ ਭਾਵ ਮਾਰਨ ਵਾਲੀ। ਮਹਖਾਸਰ ਦੈਂਤ ਦੇ ਮਲਨ ਵਾਲੀ ਧਰਤੀ ਅਕਾਸ਼ ਤਲ=ਹੇਠਾਂ ਪਤਾਲ, ਉਰਧ=ਉੱਚਾ ਅਕਾਸ਼ ਅਧੋ=ਵਿਚਕਾਰ ਦਾ ਦੇਸ ਮਾਤਲੋਕ ਸਾਰੀਆਂ ਥਾਵਾਂ ਤੇ ਜੈ ਜੈ ਕਾਰ ਹੁੰਦਾ ਹੈ ॥ ੪ ॥ ੨੧੪ ॥

**ਦਾਮਨੀ ਪ੍ਰਹਾਸਨ ਸੁ ਛਬਿ ਨਿਵਾਸਨ ਸ੍ਰਿਸਟ ਪ੍ਰਕਾਸਨ ਗੂੜ ਗਤੇ ॥**
**ਰਕਤਾਸੁਰ ਆਚਨ ਜੁਧ ਪ੍ਰਮਾਚਨ ਨ੍ਰਿਭੈ ਨਿਰਾਚਨ ਧਰਮ ਬ੍ਰਿਤੇ ॥**
**ਸ੍ਰੋਣੰਤ ਅਚਿੰਤੀ ਅਨਲ ਬਿਵੰਤੀ ਜੋਗ ਜਯੰਤੀ ਖੜਗ ਧਰੇ ॥**
**ਜੈਜੈਹੋਸੀ ਮਹਖਾਸੁਰਮਰਦਨ ਪਾਪਬਿਨਾਸਨ ਧਰਮਕਰੇ॥੫॥੨੧੫॥**

ਬਿਜਲੀ ਵਰਗਾ ਹੱਸਣਾ, ਚੰਗੀ ਸੋਭਾ ਦਾ ਟਿਕਾਣਾ ਭਾਵ ਘਰ ਹੈ ਦੁਨੀਆਂ ਦਾ ਪੈਦਾ ਕਰਨਾ ਜਿਸਦੀ ਬਹੁਤ ਸੁੰਦਰ ਚਾਲ ਹੈ। ਸੂਹੇ ਲਾਲ ਦੈਂਤ ਨੂੰ ਖਾਣ

ਵਾਲੀ ਜੁਧ ਵਿਚ ਚੰਗੀਤਰਾਂ ਮੱਚਣ ਵਾਲੀ, ਨਿਰਭੈਤਾ ਵਿਚ ਚੰਗੀ ਤਰਾਂ ਰਚੀ ਰਹਿਣ ਵਾਲੀ, ਜਿਸ ਦੀ ਧਰਮ ਦੀ ਬਿਰਤੀ ਹੈ। ਲਹੂ ਦੇ ਪੀਣ ਵਾਲੀ ਮੂੰਹੋਂ ਅੱਗ ਕੱਢਣ ਵਾਲੀ ਜੋਗ ਜਿਤਣ ਵਾਲੀ, ਖੰਡੇ ਦੇ ਧਾਰਨ ਵਾਲੀ। ਪਾਪਾਂ ਦੇ ਨਾਸ ਕਰਨ ਵਾਲੀ ਧਰਮ ਦੀ ਕਰਤਾ ॥ ੫ ॥ ੨੧੫ ॥

**ਅਘ ਓਘ ਨਿਵਾਰਨ ਦੁਸਟ ਪ੍ਰਜਾਰਨ ਸਿਸਟ ਉਬਾਰਨ ਸੁੱਧ ਮਤੇ ॥**
**ਫਣੀਅਰ ਫੁੰਕਾਰਣ ਬਾਘੁ ਬਕਾਰਣ ਸਸਤ੍ਰ ਪ੍ਰਹਾਰਣ ਸਾਧ ਮਤੇ ॥**
**ਸੈਹਥੀ ਸਨਾਹਨ ਅਸਟ ਪ੍ਰਬਾਹਨ ਬੋਲ ਨਿਬਾਹਨ ਤੇਜ ਅਤੁਲੰ॥**
**ਜੈ ਜੈ ਹੋਸੀ ਮਹਖਾਸੁਰ ਮਰਦਨ ਭੂਮਿ ਅਕਾਸ ਪਤਾਲ ਜਲੰ॥੬॥੨੧੬॥**

ਬਹੁਤ ਸਾਰੇ ਪਾਪਾਂ ਦੇ ਦੂਰ ਹਟਾਉਣ ਵਾਲੀ ਦੁਸ਼ਟਾਂ ਦੇ ਚੰਗੀ ਤਰਾਂ ਸਾੜਨ ਵਾਲੀ, ਦੁਨੀਆਂ ਦੇ ਤਾਰਨ ਵਾਲੀ ਨਿਰਮਲ ਅਕਲ ਵਾਲੀ। ਸੱਪ ਫੂਕਾਂ ਮਾਰਦੇ ਹਨ, ਸ਼ੇਰ ਬੋਲਦੇ ਹਨ, ਹਥਿਆਰ ਵੈਰੀਆਂ ਨੂੰ ਵੱਜਦੇ ਹਨ, ਸੰਤਾਂ ਦੀ ਅਕਲ ਹੈ ਭਾਵ ਸੰਤਾਂ ਵਰਗੀ ਅਕਲ ਹੈ। ਬਰਛੀ ਸੰਜੋਅ ਆਦਿਕ ਸ਼ਸਤ੍ਰ ਅੱਠਾਂ ਬਾਹਾਂ ਨਾਲ ਚੰਗੀ ਤਰਾਂ ਵਾਹੁਣ ਵਾਲੀ ਹੈ, ਬੋਲ ਪੂਰਾ ਕਰਨ ਵਾਲੀ ਅਤੁਲ ਤੇਜ ਵਾਲੀ ਹੈ। ਧਰਤੀ ਅਕਾਸ਼ ਪਤਾਲ ਜਲ ਵਿਚ ਸਾਰੇ ਜੈ ਜੈ ਕਾਰ ਹੁੰਦਾ ਹੈ ਦੈਂਤ ਨੂੰ ਨਾਸ ਕਰਨ ਵਾਲੀ ਦਾ ॥ ੬ ॥ ੨੧੬ ॥

**ਚਾਚਰ ਚਮਕਾਰਨ ਚਿਛੁਰ ਹਾਰਨ ਧੂਮ੍ਰ ਧੁਕਾਰਨ ਦ੍ਰਪ ਮਥੇ ॥**
**ਦਾੜਵੀ ਪ੍ਰਦੰਤੇ ਜੋਗ ਜਯੰਤੇ ਮਨੁਜ ਮਥੰਤੇ ਗੂੜ ਕਥੇ ॥**
**ਕਰਮ ਪ੍ਰਣਾਸਨ ਚੰਦ ਪ੍ਰਕਾਸਨ ਸੂਰਜ ਪ੍ਰਤੇਜਨ ਅਸਟ ਭੁਜੇ ॥**
**ਜੈਜੈਹੋਸੀਮਹਖਾਸੁਰਮਰਦਨਭਰਮਬਿਨਾਸਨਧਰਮਧੁਜੇ॥੭॥੨੧੭॥**

ਚਾਚਰ=ਬਿਜਲੀ ਵਾਂਗ ਤਲਵਾਰ ਚਮਕਾਉਣ ਵਾਲੀ ਚਿੱਛਰ ਦੈਂਤ ਨੂੰ ਹਾਰ ਦੇਣ ਵਾਲੀ ਧੂਮਰ ਦੈਂਤ ਦੇ ਧੁੰਕਾਰਨ ਭਾਵ ਮਾਰ ਸੁੱਟਣ ਵਾਲੀ ਹੰਕਾਰ ਨੂੰ ਰਿੜਕਨ ਵਾਲੀ। ਦਾੜਵੀ=ਦਾੜ੍ਹਾਂ ਜਾਂ ਅਨਾਰ ਦੇ ਦਾਣੇ ਵਾਂਗ ਬੜੇ ਚੰਗੇ ਦੰਦ ਹਨ ਜੋਗ ਦੇ ਜਿੱਤਣ ਵਾਲੀ ਮਨੁਖਾਂ ਦੇ ਰਿੜਕਣ ਵਾਲੀ ਭਾਵ ਖੋਟਿਆਂ ਆਦ-ਮੀਆਂ ਦੇ ਮਾਰਨ ਵਾਲੀ ਹੈ ਜਿਸ ਦੀ ਬਹੁਤ ਸੋਹਣੀ ਕਥਾ ਹੈ। ਮਾੜਿਆਂ ਕਰਮਾਂ ਦਾ ਨਾਸ ਕਰਨ ਵਾਲੀ ਚੰਦ ਦੇ ਚਾਨਣ ਵਰਗੀ ਸੂਰਜ ਦੇ ਪ੍ਰਕਾਸ਼ ਸਮਾਨ ਤੇਜ ਵਾਲੀ ਅੱਠਾਂ ਬਾਹਾਂ ਵਾਲੀ। ਭਰਮ ਦਾ ਨਾਸ ਕਰਨ ਵਾਲੀ ਧਰਮ ਦੀ ਝੰਡੀ ਹੈ ॥ ੭ ॥ ੨੧੭ ॥

**ਘੁੰਘਰੂ ਘਮੰਕਣ ਸਸਤ੍ਰ ਝਮੰਕਣ ਫਣੀਅਰ ਫੁੰਕਾਰਣ ਧਰਮ ਧੁਜੇ ॥**
**ਅਸਟਾਟ ਪ੍ਰਹਾਸਣ ਸ੍ਰਿਸਟ ਨਿਵਾਸਣ ਦੁਸਟਪ੍ਰਣਾਸਨਚੱਕ੍ਰ ਗਤੇ ॥**

**ਕੇਸਰੀ ਪ੍ਰਵਾਹੇ ਸੁੱਧ ਸਨਾਹੇ ਅਗਮ ਅਥਾਹੇ ਏਕ ਬ੍ਰਿਤੇ ॥**
**ਜੈਜੈ ਹੋਸੀਮਹਖਾਸੁਰਮਰਦਨਆਦਿਕੁਮਾਰਅਗਾਧਬ੍ਰਿਤੇ॥੮॥੨੧੮॥**

ਜਿਸ ਦੇ ਘੁੰਘਰੂ ਵਾਜੇ ਛਣਕਦੇ ਹਨ ਹਥਿਆਰ ਚਮਕਦੇ ਹਨ ਸੱਪ ਫੁੰਕਾਰਦੇ ਹਨ ਧਰਮ ਦੀ ਝੰਡੀ ਹੈ। ਜਿਸਦਾ ਇਕੁਰ ਦਾ ਟਾਹ ਟਾਹ ਕਰਕੇ ਹਾਸਾ ਹੈ ਦੁਨੀਆਂ ਦਾ ਘਰ ਹੈ ਵੈਰੀਆਂ ਦੇ ਨਾਸ ਕਰਨ ਹਾਰ ਚੱਕਰ ਵਾਂਗ ਚਾਲ ਹੈ। ਸ਼ੇਰ ਵਾਹਨੀ ਹੈ ਭਾਵ ਬੈਠੀ ਹੈ ਚੰਗੀ ਸੰਜੋਅ ਵਾਲੀ ਹੈ ਅਪੁੰਜ ਡੂੰਘੇ ਆਸ਼ੇ ਵਾਲੀ ਇਕ ਬਿਰਤੀ ਹੈ ਮੁੱਢ ਤੋਂ ਕੁਆਰੀ ਵੱਡੀ ਚੰਗੀ ਬਾਲ=ਆਦਤ ਵਾਲੀ ਹੈ ॥ ੮ ॥ ੨੧੮ ॥

**ਸੁਰ ਨਰ ਮੁਨਿ ਬੰਦਨਦੁਸਟਨਿਕੰਦਨ ਭ੍ਰਿਸਟ ਬਿਨਾਸਨਮ੍ਰਿਤ ਮਥੇ॥**
**ਕਾਵਰੂ ਕੁਮਾਰੇ ਅਧਮ ਉਧਾਰੇ ਨਰਕ ਨਿਵਾਰੇ ਆਦਿ ਕਥੇ ॥**
**ਕਿੰਕਣੀ ਪ੍ਰਸੋਹਨ ਸੁਰਨਰ ਮੋਹਣ ਸਿੰਘਾ ਰੋਹਣ ਬਿਤਲ ਤਲੇ ॥**
**ਜੈਜੈਹੋਸੀਸਬਠੌਰਨਿਵਾਸਨਬਾਇਪਤਾਲਅਕਾਸਅਨਲੇ॥੯॥੨੧੯॥**

ਦੇਵਤੇ ਮਨੁੱਖ ਮੁਨੀ ਬੰਦਨਾ ਕਰਦੇ ਹਨ ਦੁਸ਼ਟਾਂ ਨੂੰ ਕੱਟਣ ਵਾਲੀ ਹੈ ਮੈਲੀ ਬੁਧੀ ਵਾਲਿਆਂ ਦੇ ਨਾਸ ਕਰਨ ਵਾਲੀ ਹੈ, ਮੌਤ ਦੇ ਰਿੜਕਣ ਭਾਵ ਨਾਸ ਕਰਨ ਵਾਲੀ ਹੈ। ਕਾਰੂ ਦੇਸ ਦੀ ਕੁਆਰੀ ਧੀ ਹੈ ਪਾਪੀਆਂ ਦੇ ਤਾਰਨ ਹਾਰ ਹੈ ਨਰਕਾਂ ਦੇ ਦੂਰ ਕਰਨਹਾਰ ਹੈ ਇੱਕੁਰ ਦੀ ਮੁੱਢ ਤੋਂ ਆਖੀਂਦੀ ਹੈ। ਤੜਾਗੀ ਚੰਗੀ ਸੋਹਣੀ ਲਗਦੀ ਹੈ, ਦੇਵਤਿਆਂ ਆਦਮੀਆਂ ਨੂੰ ਮੋਹਣ ਵਾਲੀ ਹੈ, ਸ਼ੇਰ ਉਤੇ ਚੜ੍ਹਨ ਵਾਲੀ ਹੈ ਬਿਤਲ=ਆਦਿਕ ਪਤਾਲਾਂ ਦੇ ਹੇਠਾਂ ਹੈ । ਜੈ ਹੋਵੇ ਸਾਰੀਆਂ ਥਾਵਾਂ ਵਿਚ ਨਿਵਾਸ ਕਰਨਹਾਰ, ਹਵਾ ਪਤਾਲ, ਅਕਾਸ਼, ਅੱਗ ਵਿਚ ਵੀ ਤੇਰਾ ਪ੍ਰਵੇਸ਼ ਹੈ ॥ ੯ ॥ ੨੧੯ ॥

**ਸੰਕਟੀ ਨਿਵਾਰਨ ਅਧਮ ਉਧਾਰਨ ਤੇਜ ਪ੍ਰਕਰਖਣ ਤੁੰਦ ਤਬੇ ॥**
**ਦੁਖ ਦੋਖ ਦਹੰਤੀ ਜ੍ਵਾਲ ਜਯੰਤੀ ਆਦਿ ਅਨਾਦਿ ਅਗਾਧ ਅਛੇ ॥**
**ਸੁਧਤਾ ਸਮਰਪਣਤਰਕਬਿਤਰਕਣ ਤਪਤ ਪ੍ਰਤਾਪਣ ਜਪਤ ਜਿਵੇ ॥**
**ਜੈਜੈਹੋਸੀਸਸਤ੍ਰਪ੍ਰਕਰਖਣਆਦਿਅਨੀਲਅਗਾਧ ਅਭੇ॥੧੦॥੨੨੦॥**

ਦੁਖਾਂ ਦੇ ਪਰੇ ਕਰਨਹਾਰ, ਪਾਪੀਆਂ ਨੂੰ ਤਾਰਨਹਾਰ, ਦੈਂਤਾਂ ਦੇ ਤੇਜ ਨੂੰ ਚੰਗੀ ਤਰਾਂ ਖਿਚਣਹਾਰ ਤਿੱਖੇ ਸੁਭਾਵ ਵਾਲੀ। ਦੁਖਾਂ ਦੋਖਾਂ ਦੇ ਲੂਹਣ ਵਾਲੀ ਮੂੰਹੋਂ ਅੱਗ ਜਗੰਤੀ=ਕੱਢਣ ਵਾਲੀ, ਮੁੱਢ ਤੋਂ ਪੈਦਾ ਤੋਂ ਰਹਿਤ ਬਹੁਤ ਚੰਗੇ ਬਲ ਵਾਲੀ, ਜਾਂ ਨਾਸ ਰਹਿਤ। ਪਵਿੱਤ੍ਰਤਾ ਦੇ ਦੇਣ ਵਾਲੀ ਤਰਕਾਂ= ਜੁਗਤੀਆਂ ਜਾਂ ਨਿੰਦਿਆ ਦੇ ਦੂਰ ਕਰਨ ਵਾਲੀ, ਤਪਤ=ਤੇਜ ਪ੍ਰਤਾਪ ਵਿਖਾ-

ਉਣ ਵਾਲੀ, ਜਿੱਕੁਰ ਕੋਈ ਜਪਦਾ ਹੈ ਓਸੇ ਤਰਾਂ ਉਸ ਨੂੰ ਸੁਖ ਦੇਂਦੀ ਹੈ। ਜੈ ਹੋਵੇ ਸਾਰਿਆਂ ਹਥਿਆਰਾਂ ਦੇ ਖਿੱਚਣ ਵਾਲੀ ਭਾਵ ਚਲੌਣ ਵਾਲੀ ਮੁੱਢ ਤੋਂ ਦਾਗ ਰਹਿਤ ਬਿਅੰਤ ਡਰ ਬਿਨਾ ਹੈ ॥ ੧੦ ॥ ੨੨੦ ॥

**ਚੰਚਲਾ ਚਖੰਗੀ ਅਲਕ ਭੁਜੰਗੀ ਤੁੰਦ ਤੁਰੰਗਣ ਤਿੱਛ ਸਰੇ ॥**
**ਕਰ ਕਸਾ ਕੁਠਾਰੇ ਨਰਕ ਨਿਵਾਰੇ ਅਧਮ ਉਧਾਰੇ ਤੂਰ ਭੁਜੇ ॥**
**ਦਾਮਨੀ ਦਮੰਕੇ ਕੇਹਰ ਲੰਕੇ ਆਦਿ ਅਤੰਕੇ ਕ੍ਰੂਰ ਕਥੇ ॥**
**ਜੈਜੈਹੋਸੀ ਰਕਤਾਸੁਰਖੰਡਣ ਸੁੰਭ ਚਕ੍ਰਦਨ ਸੁੰਭ ਮਥੇ ॥੧੧॥੨੨੧॥**

ਚੰਚਲਾ=ਬਿਜਲੀ ਵਰਗੇ ਚੰਚਲ ਨੇਤ੍ਰ ਹਨ, ਅਲਕਾਂ ਕਾਲਿਆਂ ਸੱਪਾਂ ਵਾਂਗ ਚਮਕਦਾਰ ਹਨ, ਤੁੰਦ=ਤੇਜ਼ ਹਰਣੀਆਂ ਜਾਂ ਘੋੜਿਆਂ ਤੋਂ ਵਧ ਹੈ ਤੇ ਤੇਰੇ ਤਿੱਖੇ ਤੀਰ ਹਨ। ਹਥ ਵਿਚ ਕੱਸਿਆ ਹੋਇਆ ਕੁਹਾੜਾ ਹੈ, ਨਰਕਾਂ ਦੇ ਦੂਰ ਕਰਨ ਹਾਰ ਨਿੱਕਿਆਂ ਨੂੰ ਬਚਾਉਣ ਹਾਰ, ਤੂਰ=ਉੱਚੀਆਂ ਭੁਜੇ=ਬਾਹਾਂ ਹਨ। ਬਿਜਲੀ ਵਾਂਗ ਚਮਕ ਹੈ ਸ਼ੇਰ ਵਰਗਾ ਪਤਲਾ ਲੱਕ ਹੈ ਮੁੱਢ ਤੋਂ ਦੇਖਣ ਬਿਨਾਂ ਡਰੌਣੀ ਕਥਾ ਵਾਲੀ ਹੈ। ਜੈ ਹੋਵੇ ਲਾਲ ਮੂੰਹ ਵਾਲੇ ਦੈਂਤ ਨੂੰ ਖੰਡਣ ਵਾਲੀ ਸੁੰਭ ਦੈਂਤ ਨੂੰ ਚਕਰਦ=ਚੱਕਰ ਵਾਂਗ ਭੁਆਟਣੀ ਦੇਣ ਵਾਲੀ ਨਿਸੁੰਭ ਦੈਂਤ ਨੂੰ ਰਿਕੜਣ ਵਾਲੀ ॥ ੧੧ ॥ ੨੨੧ ॥

**ਬਾਰਜ ਬਿਲੋਚਨ ਬ੍ਰਿਤਨ ਬਿਮੋਚਨ ਸੋਚ ਬਿਸੋਚਨ ਕਉਚ ਕਸੇ ॥**
**ਦਾਮਨੀ ਪ੍ਰਹਾਸੇ ਸੁਕਸਰ ਨਾਸੇ ਸੁਬ੍ਰਿਤ ਸੁਬਾਸੇ ਦੁਸਟ ਗ੍ਰਸੇ ॥**
**ਚੰਚਲਾ ਪ੍ਰਅੰਗੀ ਬੇਦ ਪ੍ਰਸੰਗੀ ਤੇਜ ਤੁਰੰਗੀ ਖੰਡ ਸੁਰੰ॥ ਜੈ ਜੈ ਹੋਸੀ**
**ਮਹਖਾਸੁਰ ਮਰਦਨ ਆਦਿ ਅਨਾਦਿ ਅਗਾਧ ਉਰਧੰ ॥੧੨॥੨੨੨॥**

ਬਾਰਜੀ=ਕੌਲ ਵਰਗੇ ਨੇਤ੍ਰਾਂ ਵਾਲੀ ਮਾੜੀ ਬਿਰਤੀ ਦੇ ਨਾਸ ਕਰਨ ਹਾਰ ਸੋਚਾਂ ਤੋਂ ਬਿਸੋਚਨ=ਬੇਫਿਕਰ ਕਰਨਹਾਰ ਸੰਜੋਅ ਕੱਸੀ ਹੋਈ ਹੈ। ਬਿਜਲੀ ਵਾਂਗ ਹਾਸਾ ਹੈ ਸੁਕ=ਤੋਤੇ ਵਾਂਗ ਨਾਸਾਂ ਹਨ। ਚੰਗੀ ਬਿਰਤੀ ਦੀ ਸੁਗੰਧਤਾ ਵਾਲੀ ਹੈ ਦੁਸ਼ਟਾਂ ਦੇ ਫੜਨ ਵਾਲੀ ਹੈ। ਚੰਚਲਾ=ਸੁੰਦਰ ਅੰਗਾਂ ਵਾਲੀ ਵੇਦਾਂ ਦੇ ਪ੍ਰਸੰਗਾਂ ਭਾਵ ਵੇਦਾਂ ਵਿਚ ਕਥਾ ਲਿਖੀਆਂ ਹਨ ਤੁਰੰਗੀ= ਘੋੜੇ ਜਾਂ ਹਰਨ ਤੋਂ ਤੇਜ ਅਸੁਰੇ=ਦੈਂਤਾਂ ਨੂੰ ਖੰਡਣ ਵਾਲੀ। ਜੈ ਹੋਵੇ ਮਹਿਖਾਸਰ ਨੂੰ ਮਲਨ ਵਾਲੀ, ਮੁੱਢ ਤੋਂ ਉਤਪਤੀ ਰਹਿਤ ਬਿਅੰਤ ਉੱਚੀ ਹੈਂ ॥ ੧੨ ॥ ੨੨੨ ॥

**ਘੰਟਕਾ ਬਿਰਾਜੈ ਰੁਣਝੁਣ ਬਾਜੈ ਭ੍ਰਮ ਭੈ ਭਾਜੈ ਸੁਨਤ ਸੁਰੰ ॥**
**ਕੋਕਲ ਸੁਨ ਲਾਜੈ ਕਿਲਬਿਖ ਭਾਜੈ ਸੁਖ ਉਪਰਾਜੈ ਮਧਉਰੰ ॥**

**ਦੁਰਜਨ ਦਲ ਦੱਝੈ ਮਨ ਤਨ ਰਿਝੈ ਸਭੈ ਨ ਭੱਜੈ ਰੋਹ ਰਣੰ॥ ਜੈਜੈਹੋਸੀਮਹਖਾਸੁਰਮਰਦਨ ਚੰਡਚਕ੍ਰਤਨਆਦਿ ਗੁਰੰ॥੧੩॥੨੨੩॥**

ਤੜਾਂਗੀ ਬਿਰਾਜਦੀ ਹੈ ਲਗਾਤਾਰ ਵੱਜਦੀ ਹੈ ਜਿਸ ਦੇ ਸੁਰੰ=ਅਵਾਜ਼ ਸੁਣਨ ਨਾਲ ਡਰ ਤੇ ਭਰਮ ਭੱਜ ਜਾਂਦਾ ਹੈ। ਉਸ ਦੀ ਮਿੱਠੀ ਅਵਾਜ਼ ਸੁਣਕੇ ਕੋਕਲਾ ਸ਼ਰਮ ਖਾਂਦੀ ਹੈ ਤੇ ਪਾਪ ਨੱਸ ਜਾਂਦੇ ਹਨ ਤੇ ਮਨ ਵਿਚ ਸੁਖ ਪੈਦਾ ਹੁੰਦਾ ਹੈ। ਦੁਸ਼ਮਨਾਂ ਦੇ ਦਲ ਨੂੰ ਸਾੜਦੀ ਹੈ ਓਹ ਮਨ ਤਨ ਵਿਚ ਰਿੱਝਦੇ ਭਾਵ ਸੜਦੇ ਹਨ, ਸਹਿਤ ਡਰਦੇ ਭੱਜਦੀ ਨਹੀਂ ਹੈ, ਜਦੋਂ ਜੰਗ ਵਿਚ ਉਸ ਨੂੰ ਗੁੱਸਾ ਚੜ੍ਹਦਾ ਹੈ। ਚੰਡ ਦੈਂਤ ਦੇ ਨਾਸ ਕਰਨ ਹਾਰ ਮੁੱਢ ਤੋਂ ਹੀ ਵੱਡੀ ਹੈਂ ॥ ੧੩ ॥ ੨੨੩ ॥

**ਚਾਚਰੀ ਪ੍ਰਜੋਧਨ ਦੁਸਟ ਬਿਰੋਧਨ ਰੋਸ ਅਰੋਧਨ ਕ੍ਰੂਰ ਬ੍ਰਿਤੇ॥ ਧੂਮ੍ਰਾਛਬਿਧੁੰਸਨ ਪ੍ਰਲੈ ਪ੍ਰਜੁੰਸਨ ਜਗ ਬਿਧੁੰਸਨ ਸੁੱਧ ਮਤੇ॥ ਜਾਲਪਾ ਜਯੰਤੀ ਸਤ੍ਰ ਮਥੰਤੀ ਦੁਸਟ ਪ੍ਰਦਾਹਨ ਗਾੜ ਮਤੇ॥ ਜੈ ਜੈ ਹੋਸੀ ਮਹਖਾਸੁਰ ਮਰਦਨ ਆਦਿਜੁਗਾਦਿਅਗਾਧਗਤੇ॥੧੪॥੨੨੪॥**

ਚਾਚਰੀ=ਬਿਜਲੀ ਜਾਂ ਖੰਡੇ ਵਾਲੀ ਬੜੀ ਚੰਗੀ ਜੋਧੀ ਹੈ ਦੁਸ਼ਟਾਂ ਦੀ ਵੈਰਨ ਹੈ ਜਦੋਂ ਗੁੱਸਾ ਆਵੇ ਤਾਂ ਅਰੋਧਨ=ਰੁਕਦੀ ਨਹੀਂ ਹੈ ਕਰੜੀ ਬਿਰਤੀ ਵਾਲੀ ਹੈ। ਧੂਮਰ ਦੈਂਤ ਦੇ ਬਿਧੁੰਸਨ=ਨਾਸ ਕਰਨ ਵਾਲੀ ਹੈ ਪਰਲੇ ਦੇ ਵਿਚ ਪੁਰਖਾਂ ਦਾ ਪ੍ਰਜੁੰਸਨ=ਨਾਸ ਕਰਦੀ ਹੈ। ਜਗਤ ਨੂੰ ਨਾਸ ਕਰਨ ਵਾਲੀ ਸੁਧ ਅਕਲ ਵਾਲੀ ਹੈ। ਬਹੁਤ ਸਾਰੇ ਦੁਸ਼ਮਨਾਂ ਦੇ ਜੈ ਕਰਨ ਵਾਲੀ ਤੇ ਰਿੜਕਣ ਭਾਵ ਨਾਸਕ ਹੈ ਤੇ ਚੰਗੀ ਤਰਾਂ ਸਾੜਨ ਵਾਲੀ ਗਾਹੜੀ ਮਸਤੀ ਵਾਲੀ ਹੈ। ਮੁੱਢ ਤੋਂ ਉਤਪਤੀ ਰਹਿਤ ਬਿਅੰਤ ਚਾਲ ਹੈ ॥ ੧੪ ॥ ੨੨੪ ॥

**ਖਤ੍ਰੀਆਣ ਖਤੰਗੀ ਅਭੈ ਅਭੰਗੀ ਆਦਿ ਅਨੰਗੀ ਅਗਾਧ ਗਤੇ॥ ਬ੍ਰਿੜਲਾਛ ਬਿਹੰਡਣ ਚੱਛਰ ਦੰਡਣ ਤੇਜ ਪ੍ਰਚੰਡਣ ਆਦਿ ਬ੍ਰਿਤੇ॥ ਸੁਰ ਨਰ ਪ੍ਰਤਿਪਾਰਣ ਪਤਤ ਉਧਾਰਣਦੁਸਟ ਨਿਵਾਰਣਦੋਖਹਰੇ॥ ਜੈਜੈਹੋਸੀਮਹਖਾਸੁਰਮਰਦਨਬਿਸੁਬਿਧੁੰਸਨਸ੍ਰਿਸਟਕਰੇ॥੧੫॥੨੨੫॥**

ਛੱਤ੍ਰੀਆਂ ਸੂਰਮਿਆਂ ਦੇ ਵਾਂਗ ਖਤੰਗੀ=ਬਾਣਾਂ ਵਾਲੀ ਜਾਂ ਬਾਣਾਂ ਦੇ ਭੱਥਿਆਂ ਵਾਲੀ ਹੈ ਡਰ ਬਿਨਾਂ ਹੈ ਟੁਟਦੀ ਨਹੀਂ ਹੈ ਮੁੱਢ ਤੋਂ ਅੰਗਾਂ ਬਿਨਾਂ ਹੈ ਬਿਅੰਤ ਗਤੀ=ਹਾਲਤ ਹੈ। ਬਿੱਲੇ ਵਰਗੇ ਨੇਤ੍ਰਾਂ ਵਾਲੇ ਦੈਂਤ ਦੇ ਨਾਸ ਕਰਨ ਹਾਰੀ ਚੱਛਰ ਦੈਂਤ ਨੂੰ ਦੰਡ ਦੇਣਹਾਰੀ ਤਿੱਖੇ ਤੇਜ ਪ੍ਰਤਾਪ ਵਾਲੀ ਮੁੱਢ ਤੋਂ ਜਿਸ ਦੀ ਚੰਗੀ ਬਿਰਤੀ ਹੈ। ਦੇਵਤਿਆਂ ਆਦਮੀਆਂ ਦੇ ਪਾਲਣਹਾਰੀ

ਨੀਵਿਆਂ ਦੇ ਬਚਾਵਣਹਾਰੀ ਦੁਸ਼ਟਾਂ ਦੇ ਪਰੇ ਸੁੱਟਣਹਾਰੀ ਦੋਖਾਂ ਦੇ ਹਰਨਹਾਰੀ ਹੈ। ਸੰਸਾਰ ਦੇ ਨਾਸ ਕਰਨਹਾਰੀ ਦੁਨੀਆਂ ਨੂੰ ਬਣਾਉਨਹਾਰੀ ਹੈ॥੧੫॥੨੨੫॥

**ਦਾਮਨੀ ਪ੍ਰਕਾਸੇ ਉਨ ਤਨ ਨਾਸੇ ਜੋਤਿ ਪ੍ਰਕਾਸੇ ਅਤੁਲ ਬਲੇ॥**
**ਦਾਵਨੀਪ੍ਰਕਰਖਣਸਰਵਰਵਰਖਣ ਦੁਸਟਪ੍ਰਧਰਖਣਬਿਤਲ ਤਲੇ॥**
**ਅਸਟਾਇਧ ਬਾਹਣ ਬੋਲ ਨਿਬਾਹਨ ਸੰਤਪਨਾਹਣ ਗੂੜ ਗਤੇ॥ਜੈ ਜੈ**
**ਹੋਸੀ ਮਹਖਾਸੁਰ ਮਰਦਨਆਦਿਅਨਾਦਿਅਗਾਧਿਬ੍ਰਿਤੇ॥੧੬॥੨੨੬॥**

ਬਿਜਲੀ ਵਰਗਾ ਚਾਨਣ ਹੈ ਉੱਚੀਆਂ ਨਾਸਾਂ ਹਨ ਜੋਤ ਦਾ ਪ੍ਰਕਾਸ਼ ਕਰਨਹਾਰੀ ਹੈ ਅਤੋਲ ਜੋਰ ਹੈ। ਦੈਂਤਾਂ ਦੀ ਫੌਜ ਨੂੰ ਖਿੱਚਣਹਾਰੀ ਹੈ, ਚੰਗੇ ਤੀਰਾਂ ਦੇ ਵਰ੍ਹਾਉਣਹਾਰੀ ਹੈ ਦੁਸ਼ਟਾਂ ਦੇ ਧੜਕਾਉਣਹਾਰੀ ਹੈ ਬਿਤਨ=ਆਦਿਕ ਪਤਾਲਾਂ ਦੇ ਥੱਲੇ ਤਕ ਰਾਖੀ ਹੈ। ਅਠਾਂ ਹਥਿਆਰਾਂ ਦੇ ਵਾਹੁਣਹਾਰੀ ਹੈ ਬਚਨਾਂ ਨੂੰ ਪੂਰਾ ਕਰਨਹਾਰੀ ਹੈ ਸੰਤਾਂ ਨੂੰ ਚੰਗੀ ਸ਼ਰਨ ਦੇਣਹਾਰੀ ਹੈ। ਮੁੱਢ ਤੋਂ ਉਤਪਤੀ ਰਹਿਤ ਬਿਅੰਤ ਬਿਰਤੀ ਵਾਲੀ ਹੈ ਭਾਵ ਚੰਗੀ ਹਾਲਤ ਹੈ॥੧੬॥੨੨੬॥

**ਦੁਖ ਦੋਖ ਪ੍ਰਭਛਣ ਸੇਵਕ ਰੱਛਣ ਸੰਤ ਪ੍ਰਤੱਛਣ ਸੁੱਧ ਸਰੇ॥**
**ਸਾਰੰਗ ਸਨਾਹੇ ਦੁਸਟ ਪ੍ਰਦਾਹੇ ਅਰਦਲ ਗਾਹੇ ਦੋਖ ਹਰੇ॥**
**ਗੰਜਨ ਗੁਮਾਨੇ ਅਤੁਲ ਪ੍ਰਵਾਨੇ ਸੰਤ ਜਮਾਨੇ ਆਦਿ ਅੰਤੇ॥ ਜੈ ਜੈ**
**ਹੋਸੀਮਹਖਾਸੁਰ ਮਰਦਨ ਸਾਧ ਪ੍ਰਦੱਛਣ ਦੁਸਟ ਹੰਤੇ॥੧੭॥੨੨੭॥**

ਦੁੱਖਾਂ ਦੋਖਾਂ ਨੂੰ ਖਾਣੀ ਵਾਲੀ ਸੇਵਕਾਂ ਦੀ ਰੱਛਕ ਸੰਤਾਂ ਦੇ ਸਾਹਮਣੇ ਹੋਕੇ ਦਰਸ਼ਨ ਦੇਣਹਾਰੀ ਤਿੱਖਿਆਂ ਤੀਰਾਂ ਵਾਲੀ। ਸਾਰੰਗ=ਖੰਡੇ ਤੇ ਸੰਜੋਆਂ ਵਾਲੀ ਦੁਸ਼ਟਾਂ ਦੇ ਸਾੜਨਹਾਰੀ ਵੈਰੀਆਂ ਦੇ ਦਲਾਂ ਨੂੰ ਗਾਹੁਣਹਾਰੀ ਦੋਖਾਂ ਦੇ ਨਾਸ ਕਰਨਹਾਰੀ ਹੈ। ਹੰਕਾਰ ਦੇ ਨਾਸ ਕਰਨਹਾਰੀ ਅਤੋਲ ਪ੍ਰਵਾਨੇ=ਹੁਕਮ ਵਾਲੀ ਸਾਰੇ ਜਮਾਨੇ ਵਿਚ ਮੁੱਢ ਤੋਂ ਬਹੁਤ ਹੀ ਅਤਿਸੈ ਕਰਕੇ ਸੰਤਾਂ ਦੀ ਰਾਖੀ ਜਾਂ ਸੰਤਾਂ ਦੀ ਜਾਮਨ ਆਦਿ ਅੰਤ ਤੋਂ। ਸਾਧੂਆਂ ਨੂੰ ਪ੍ਰਤੱਛ ਹੋਣਹਾਰੀ ਦੁਸ਼ਟਾਂ ਨੂੰ ਮਾਰਨਹਾਰੀ ॥ ੧੭ ॥ ੨੨੭ ॥

**ਕਾਰਣ ਕਰੀਲੀ ਗਰਬ ਗਹੀਲੀ ਜੋਤ ਜਤੀਲੀ ਤੁੰਦ ਮਤੇ॥**
**ਅਸਟਾਇਧ ਚਮਕਣ ਸਸਤ੍ਰ ਝਮਕਣ ਦਾਮਨ ਦਮਕਣ ਆਦਿਬ੍ਰਿਤੇ॥**
**ਡੁਕਡੁਕੀ ਦਮੰਕੇ ਬਾਘ ਬਬੰਕੇ ਭੁਜਾ ਫਰੰਕੇ ਸੁੱਧ ਗਤੇ॥ ਜੈ ਜੈ**
**ਹੋਸੀਮਹਖਾਸੁਰਮਰਦਨ ਆਦਿ ਜੁਗਾਦਿ ਅਨਾਦ ਮਤੇ॥੧੮॥੨੨੮॥**

ਕਾਰਨਾਂ ਦੇ ਕਰਨ ਵਾਲੀ ਹੰਕਾਰ ਦੇ ਫੜਨ ਵਾਲੀ ਪ੍ਰਕਾਸ਼ਾਂ ਦੇ ਜਿੱਤਣ

ਵਾਲੀ ਤੇਜ ਅਕਲ ਵਾਲੀ। ਅੱਠਾਂ ਹਥਿਆਰਾਂ ਦੇ ਚਮਕਾਉਣ ਵਾਲੀ ਅਤੇ ਹਥਿਆਰਾਂ ਦੇ ਲਿਸ਼ਕਾਰੇ ਬਿਜਲੀ ਵਾਂਗ ਚਮਕਾਉਣ ਵਾਲੀ ਮੁੱਢੋਂ ਚੰਗੀ ਬਿਰਤੀ ਹੈ। ਛੋਟੇ ਭੌਰੂ ਦੀ ਡੁਗਡੁਗੀ ਦਮੰਕੇ=ਵੱਜਦੀ ਹੈ ਸ਼ੇਰ ਬੋਲਦਾ ਹੈ ਬਾਹਾਂ ਫਰਕਦੀਆਂ ਹਨ ਪਵਿੱਤ੍ਰ ਚਾਲ ਹੈ। ਮੁੱਢ ਤੋਂ ਜੁਗਾਂ ਦੇ ਸ਼ੁਰੂ ਤੋਂ ਸਦਾ ਅਕਲ ਵਾਲੀ ਹੈ ॥ ੧੮ ॥ ੨੨੮ ॥

**ਚਛਰਾਸੁਰ ਮਾਰਣ ਨਰਕ ਨਿਵਾਰਣ ਪਤਿਤ ਉਧਾਰਣ ਏਕ ਭਟੇ॥ ਪਾਪਾਨ ਬਿਹੰਡਣ ਦੁਸਟ ਪ੍ਰਚੰਡਣ ਖੰਡ ਅਖੰਡਣ ਕਾਲ ਕਟੇ ॥ ਚੰਦ੍ਰਾਨਨ ਚਾਰੈ ਨਰਕ ਨਿਵਾਰੈ ਪਤਿਤ ਉਧਾਰੈ ਮੁੰਡ ਮਥੇ॥ ਜੈ ਜੈ ਹੋਸੀ ਮਹਖਾਸੁਰ ਮਰਦਨ ਧੂਮ੍ਰ ਬਿਧੁੰਸਨ ਆਦਿ ਕਥੇ॥੧੯॥੨੨੯॥**

ਚੱਛਰ ਦੈਂਤ ਦੇ ਮਾਰਨਹਾਰੀ ਨਰਕਾਂ ਤੋਂ ਪਰੇ ਕਰਨਹਾਰੀ ਨੀਵਿਆਂ ਨੂੰ ਉੱਚਿਆਂ ਕਰਨਹਾਰੀ ਇਕ ਤੂੰ ਹੀ ਜੋਧੀ ਹੈਂ। ਪਾਪਾਂ ਨੂੰ ਟੁਕੜੇ ਕਰਨਹਾਰੀ ਦੁਸ਼ਟਾਂ ਨੂੰ ਚੰਗੀਤਰਾਂ ਚੰਡਣਹਾਰੀ, ਨ ਖੰਡਿਆਂ ਜਾਣ ਵਾਲਿਆਂ ਨੂੰ ਖੰਡਣ ਹਾਰੀ, ਮੌਤ ਨੂੰ ਕਟਣਹਾਰੀ। ਚੰਦ੍ਰਮਾਂ ਵਰਗੇ ਸੁੰਦਰ ਮੂੰਹ ਵਾਲੀ ਨਰਕਾਂ ਦੀ ਨਿਵਿਰਤੀ ਕਰਨਹਾਰੀ ਪਾਪੀਆਂ ਨੂੰ ਬਚਾਉਣਹਾਰੀ ਮੁੰਡ ਦੈਂਤ ਦੇ ਮਥਨ-ਹਾਰੀ। ਧੂਮਰ ਦੈਂਤ ਦੇ ਮਾਰਨਹਾਰੀ ਸ਼ੁਰੂ ਤੋਂ ਆਖਦੇ ਹਨ ॥ ੧੯ ॥ ੨੨੯ ॥

**ਰਕਤਾਸੁਰ ਮਰਦਨ ਚੰਡਚਕਰਦਨ ਦਾਨਵਅਰਦਨਬਿੜਾਲਬਧੇ॥ ਸਰਧਾਰਬਿਬਰਖਣਦੁਰਜਨਧਰਖਣਅਤੁਲਅਮਰਖਣ ਧਰਮਧੁਜੇ॥ ਧੂਮ੍ਰਾਛ ਬਿਧੁੰਸਨ ਸ੍ਰੋਣਤ ਚੁੰਸਨ ਸੁੰਭਨ ਪਾਤ ਨਿਸੁੰਭ ਮਥੇ॥ਜੈਜੈਹੋਸੀ ਮਹਖਾਸੁਰ ਮਰਦਨ ਆਦਿ ਅਨੀਲ ਅਗਾਧ ਕਥੇ ॥ ੨੦ ॥੨੩੦॥**

ਲਾਲ ਦੈਂਤ ਨੂੰ ਮਲਨ ਵਾਲੀ ਚੰਡ ਦੈਂਤ ਨੂੰ ਚੰਡਣ ਜਾਂ ਕੱਟਣਹਾਰੀ, ਦੈਂਤਾਂ ਦੇ ਦਲਨਹਾਰੀ ਬਿੜਾਲ ਦੈਂਤ ਨੂੰ ਮਾਰਨ ਵਾਲੀ। ਬਾਣਾਂ ਨੂੰ ਮੀਂਹ ਵਾਂਗ ਵਰ੍ਹਾਉਣ ਵਾਲੀ ਖੋਟਿਆਂ ਦੈਂਤਾਂ ਨੂੰ ਧੜਕਾਉਣ ਵਾਲੀ ਬੇਓੜਕੇ ਅਮਰ ਖਣ=ਗੁੱਸੇ ਵਾਲੀ, ਧਰਮ ਦੀ ਝੰਡੀ। ਧੂਮਰ ਦੈਂਤ ਦੇ ਮਾਰਨ ਵਾਲੀ, ਉਸ ਦਾ ਲਹੂ ਚੂਸਣ ਹਾਰੀ ਸੁੰਭ ਨੂੰ ਨਿਪਾਤ=ਮਾਰਨ ਵਾਲੀ ਨਿਸੁੰਭ ਦਾ ਰਿੜਕਣਾ ਪਾਉਣ ਵਾਲੀ। ਮੁੱਢ ਤੋਂ ਕਲੰਕ ਰਹਿਤ ਬਿਅੰਤ ਕਥਾ ਵਾਲੀ ਹੈ ॥ ੨੦ ॥ ੨੩੦ ॥

ਤ੍ਵਪ੍ਰਸਾਦਿ ॥ ਪਾਧੜੀ ਛੰਦ ॥

**ਤੁਮ ਕਹੋ ਦੇਵ ਸਰਬੰ ਬਿਚਾਰ॥ਜਿਮ ਕੀਓ ਆਪ ਕਰਤੇ ਪਸਾਰ॥ ਜਦਪਿ ਅਭੂਤ ਅਨਭੈ ਅਨੰਗ ॥**

**ਤਉ ਕਹੋ ਜਥਾ ਮਤ ਤੈਣ ਤੰਤ ॥ ੧ ॥ ੨੩੧ ॥**

{ ਇਹਨਾਂ ਛੰਦਾਂ ਵਿਚ ਵੀ ਸਿਖ ਵੱਲੋਂ ਪ੍ਰਸ਼ਨ ਹਨ ਜਿਸਦਾ ਪਿਛੇ ਦੱਸੇ ਦਸਾਂ ਦੋਹਿਰਿਆਂ ਵਿਚ ਪ੍ਰਸ਼ਨੋਤਰੀ ਸੀ ਓਸੇ ਤਰਾਂ ਏਥੇ ਹੈ। }

ਹੇ ਦੇਵ=ਗੁਰੂ ਜੀ ਤੁਸੀ ਸਾਰਾ ਵਿਚਾਰ ਆਖੋ (ਸਿਖ ਆਖਦਾ ਹੈ) ਜਿਸ ਤਰ੍ਹਾਂ ਆਪ ਪ੍ਰਮੇਸਰ ਨੇ ਪਸਾਰਾ ਕੀਤਾ ਹੈ। ਭਾਵੇਂ ਆਪ ਆਖਦੇ ਹੋ ਕਿ ਉਸ ਸੁਧ ਪ੍ਰਮਾਤਮਾਂ ਤੋਂ ਉਤਪਤੀ ਹੁੰਦੀ ਹੈ ਓਹ ਪੰਜਾਂ ਤੱਤਾਂ ਤੋਂ ਰਹਿਤ ਡਰ ਤੋਂ ਰਹਿਤ ਬਿਅੰਤ ਹੈ। ਪਰ ਫਿਰ ਵੀ ਤੁਸੀਂ ਆਖੋ ਜਿਕੁਰ ਦਾ ਆਪ ਦਾ ਮਤ= ਸਿਧਾਂਤ ਹੈ ਤੈਣ=ਤਿਸ ਦਾ ਓਸੇ ਤਰਾਂ ਦਾ ਤਤ=ਨਿਚੋੜ ਦਸੋ ॥ ੧ ॥ ੨੩੧ ॥

**ਕਰਤਾ ਕਰੀਮ ਕਾਦਰ ਕ੍ਰਿਪਾਲ ॥ ਅਦ੍ਵੈ ਅਭੂਤ ਅਨਭੈ ਦਿਆਲ ॥**
**ਦਾਤਾ ਦੁਰੰਤ ਦੁਖ ਦੋਖ ਰਹਤ ॥**
**ਜਿਹ ਨੇਤਿ ਨੇਤਿ ਸਭ ਬੇਦ ਕਹਤ ॥ ੨ ॥ ੨੩੨ ॥**

ਹੁਣ ਗੁਰੂ ਜੀ ਉੱਤਰ ਦੇਂਦੇ ਹਨ, ਓਹ ਪ੍ਰਮੇਸਰ ਦੁਨੀਆਂ ਬਨਾਉਣ ਵੇਲੇ ਕਰਨ ਵਾਲਾ ਦਿਆਲੂ ਸਭਦਾ ਕਰਤਾ ਹੋ ਜਾਂਦਾ ਹੈ ਭਾਵ ਦਿਆਲੂ ਹੋ ਕੇ ਦੁਨੀਆਂ ਕਰਦਾ ਹੈ। ਆਪ ਓਹ ਦ੍ਵੈਤ ਬਿਨਾਂ ਪੰਜਾਂ ਤੱਤਾਂ ਤੋਂ ਰਹਿਤ ਨਿਡਰ ਦਿਆਲੂ ਬਿਅੰਤ ਦਾਤਾ ਦੁੱਖਾਂ ਦੋਖਾਂ ਤੋਂ ਬਿਨਾਂ ਹੈ ਜਿਸ ਨੂੰ ਬਿਅੰਤ ਸਾਰੇ ਲੋਕ ਵੇਦ ਕਹਿੰਦੇ ਹਨ ॥ ੨ ॥ ੨੩੨ ॥

**ਕਈ ਊਚ ਨੀਚ ਕੀਨੋ ਬਨਾਉ ॥ ਸਭ ਪਾਰ ਵਾਰ ਜਾਕੋ ਪ੍ਰਭਾਉ ॥**
**ਸਭ ਜੀਵ ਜੰਤ ਜਾਨੰਤ ਜਾਹਿ ॥**
**ਮਨ ਮੂੜ ਕਿਉ ਨ ਸੇਵੰਤ ਤਾਹਿ ॥ ੩ ॥ ੨੩੩ ॥**

ਉਸ ਨੇ ਜਗਤ ਦਾ ਪਸਾਰਾ ਕਰਨ ਵੇਲੇ, ਕਈਆਂ ਉਚਿਆਂ ਨੀਵਿਆਂ ਦਾ ਬਣਾਉ ਕੀਤਾ ਸਾਰੇ ਪਰਲੇ ਉਰਲੇ ਬੰਨ੍ਹੇ ਦਾ ਜਿਸ ਦਾ ਪ੍ਰਤਾਪ ਹੈ। ਸਾਰੇ ਨਿੱਕੇ ਵੱਡੇ ਜੀਵ ਜਿਸ ਨੂੰ ਜਾਣਦੇ ਹਨ। ਹੇ ਮਨ ਮੂਰਖ ਤੂੰ ਉਸ ਦੀ ਸੇਵਾ ਕਿਉਂ ਨਹੀਂ ਕਰਦਾ ॥ ੩ ॥ ੨੩੩ ॥

**ਕਈ ਮੂੜ ਪਤ੍ਰ ਪੂਜਾ ਕਰੰਤ ॥ ਕਈ ਸਿੱਧ ਸਾਧ ਸੂਰਜ ਸਿਵੰਤ ॥**
**ਕਈ ਪਲਟ ਸੂਰਜ ਸਿਜਦਾ ਕਰਾਇ ॥**
**ਪ੍ਰਭ ਏਕ ਰੂਪ ਦ੍ਵੈਕੈ ਲਖਾਇ ॥ ੪ ॥ ੨੩੪ ॥**

ਇੱਕੁਰ ਦੇ ਸ਼ਕਤੀ ਵਾਲੇ ਪ੍ਰਮੇਸਰ ਨੂੰ ਛੱਡ ਕੇ, ਕਈ ਮੂਰਖ ਆਦਮੀ ਪੱਤਾਂ ਨਾਲ ਪੱਥਰਾਂ ਦੀ ਪੂਜਾ ਕਰਦੇ ਹਨ । ਕਈ ਸਿਧੀਆਂ ਦੀ ਸਾਧਨਾ ਕਰਦੇ ਤੇ ਕਈ ਸੂਰਜ ਨੂੰ ਸੇਂਵਦੇ ਹਨ। ਭਾਵ ਚੜ੍ਹਦੇ ਪਾਸੇ ਪਾਣੀ ਸੁੱਟਦੇ ਹਨ। ਕਈ ਸੂਰਜ

ਨੂੰ ਪਲਟ=ਪੁਠੇ ਭੌਂਦੇ ਭਾਵ ਪਿੱਠ ਦੇਕੇ ਮੱਕੇ ਨੂੰ ਨਿਮਸਕਾਰ ਕਰਦੇ ਹਨ । ਇਕ ਰੂਪ ਮਾਲਕ ਨੂੰ ਦੋ ਰੂਪ ਕਰਕੇ ਸਮਝਦੇ ਹਨ ॥ ੪ ॥ ੨੩੪ ॥

**ਅਨਛਿੱਜ ਤੇਜ ਅਨਭੈ ਪ੍ਰਕਾਸ ॥ ਦਾਤਾ ਦੁਰੰਤ ਅਦ੍ਵੈ ਅਨਾਸ ॥**
**ਸਭ ਰੋਗ ਸੋਗ ਤੇ ਰਹਤ ਰੂਪ ॥**
**ਅਨਭੈ ਅਕਾਲ ਅਛੈ ਸਰੂਪ ॥ ੫ ॥ ੨੩੫ ॥**

ਓਹ ਸ਼ਕਤੀ ਵਾਲਾ ਕਿਸਤਰਾਂ ਦਾ ਹੈ, ਕੱਟਣ ਬਿਨਾਂ, ਤੇਜੀ ਡਰ ਰਹਿਤ ਚਾਨਣ ਵਾਲਾ ਹੈ। ਬਿਅੰਤ ਦਾਤਾ, ਦ੍ਵੈਤ ਨਾਸ ਰਹਿਤ ਹੈ। ਉਸ ਦਾ ਰੂਪ ਸਾਰਿਆਂ ਰੋਗਾਂ ਸੋਗਾਂ ਤੋਂ ਰਹਿਤ ਹੈ । ਡਰ ਮੌਤ ਰਹਿਤ ਚੰਗੇ ਰੂਪ ਵਾਲਾ ਹੈ ॥ ੫ ॥ ੨੩੫ ॥

**ਕਰਣਾ ਨਿਧਾਨ ਕਾਮਲ ਕ੍ਰਿਪਾਲ॥ਦੁਖ ਦੋਖ ਰਹਤ ਦਾਤਾ ਦਿਆਲ ॥**
**ਅੰਜਨ ਬਿਹੀਨ ਅਨਭੰਜ ਨਾਥ ॥**
**ਜਲ ਥਲ ਪ੍ਰਭਾਉ ਸਰਬਤ੍ਰ ਸਾਥ ॥ ੬ ॥ ੨੩੬ ॥**

ਕਿਰਪਾ ਦਾ ਖਜ਼ਾਨਾ ਪੂਰਾ ਕ੍ਰਿਪਾਲੂ ਹੈ। ਦੁਖ ਦੋਖ ਬਿਨਾ ਦਿਆਲੂ ਦਾਤਾ ਹੈ। ਮਾਇਆ ਬਿਨਾ ਨਾਸ ਰਹਿਤ ਮਾਲਕ ਹੈ। ਜਿਸਦਾ ਜਲ ਥਲ ਵਿਚ ਪ੍ਰਤਾਪ ਹੈ ਤੇ ਸਾਰਿਆਂ ਦਾ ਸਾਥੀ ਹੈ ॥ ੬ ॥ ੨੩੬ ॥

**ਜਿਹ ਜਾਤ ਪਾਤ ਨਹੀ ਭੇਦ ਭਰਮ॥ ਜਿਹ ਰੰਗ ਰੂਪ ਨਹੀ ਏਕ ਧਰਮ॥**
**ਜਿਹ ਸਤ੍ਰ ਮਿਤ੍ਰ ਦੋਊ ਏਕ ਸਾਰ ॥**
**ਅੱਛੈ ਸਰੂਪ ਅਬਿਚਲ ਅਪਾਰ ॥ ੭ ॥ ੨੩੭ ॥**

ਜਿਸ ਦੀ ਜਾਤੀ ਪੰਗਤੀ ਨਹੀਂ ਹੈ ਤੇ ਫਰਕ ਸ਼ੱਕ ਵੀ ਨਹੀਂ ਹੈ। ਜਿਸ ਦਾ ਰੰਗ ਰੂਪ ਨਹੀਂ ਹੈ ਤੇ ਨਾ ਹੀ ਇਕ ਧਰਮ ਵਾਲਾ ਹੈ। ਜਿਸ ਨੂੰ ਵੈਰੀ ਮਿੱਤ੍ਰ ਦੋਵੇਂ ਇਕੋ ਜਿਹੇ ਹਨ।ਸਰੂਪ ਨਾਸ ਬਿਨਾ ਹੈ ਤੇ ਇਸਥਿਤ ਵੱਡਾ ਹੈ।੭।੨੩੭।

**ਜਾਨੀ ਨ ਜਾਇ ਜਿਹ ਰੂਪ ਰੇਖ॥ਕਹਿ ਬਾਸ ਤਾਸ ਕਹਿ ਕਉਨ ਭੇਖ॥**
**ਕਹਿ ਨਾਮ ਤਾਸ ਹੈ ਕਵਨ ਜਾਤ ॥**
**ਜਿਹ ਸਤ੍ਰ ਮਿਤ੍ਰ ਨਹਿ ਪੁਤ੍ਰ ਭ੍ਰਾਤ ॥ ੮ ॥ ੨੩੮ ॥**

ਜਿਸਦਾ ਰੂਪ ਤੇ ਰੇਖਾ ਮੱਛ ਕੱਛ ਆਦਿਕ ਨਹੀਂ ਜਾਣੀਆਂ ਜਾਂਦੀਆਂ । ਕਿੱਥੇ ਉਸ ਦਾ ਵਾਸਾ ਤੇ ਕਿਹੜਾ ਉਸ ਦਾ ਭੇਖ ਹੈ ? ਨਾਮ ਉਸ ਦਾ ਕੀ ਹੈ ਤੇ ਕੀ ਉਸਦੀ ਜਾਤੀ ਹੈ?ਜਿਸਦਾ ਕੋਈ ਵੈਰੀ ਮਿੱਤ੍ਰ ਪੁਤ ਭਰਾ ਨਹੀਂ ਹੈ।੮।੨੩੮।

**ਕਰਣਾ ਨਿਧਾਨ ਕਾਰਣ ਸਰੂਪ॥ਜਿਹ ਚੱਕ੍ਰ ਚਿਹਨ ਨਹੀ ਰੰਗ ਰੂਪ ॥**

**ਜਿਹ ਖੇਦ ਭੇਦ ਨਹੀ ਕਰਮ ਕਾਲ ॥**
**ਸਭ ਜੀਵ ਜੰਤ ਕੀ ਕਰਤ ਪਾਲ ॥ ੯ ॥ ੨੩੯ ॥**

ਕਿਰਪਾ ਦਾ ਖਜ਼ਾਨਾ ਤੇ ਸਾਰੇ ਕੰਮਾਂ ਦਾ ਕਰਤਾ ਹੈ। ਜਿਸ ਦਾ ਫਿਰਨਾ ਨਿਸ਼ਾਨ ਰੂਪ ਰੰਗ ਨਹੀਂ ਹੈ। ਜਿਸ ਨੂੰ ਦੁਖ ਵਿੰਨ੍ਹਣਾ ਕਰਮ ਮੌਤ ਨਹੀਂ ਹੈ। ਸਾਰਿਆਂ ਛੋਟਿਆਂ ਵੱਡਿਆਂ ਜੀਆਂ ਦੀ ਪਾਲਣਾ ਕਰਦਾ ਹੈ ॥ ੯ ॥ ੨੩੯ ॥

**ਊਰਧੰ ਬਿਰਹਤ ਸਿੱਧੰ ਸਰੂਪ ॥ ਬੁਧੰ ਅਪਾਲ ਜੁੱਧੰ ਅਨੂਪ ॥**
**ਜਿਹ ਰੂਪ ਰੇਖ ਨਹੀ ਰੰਗ ਰਾਗ ॥**
**ਅਨਛਿੱਜ ਤੇਜ ਅਨਭਿੱਜ ਅਦਾਗ ॥ ੧੦ ॥ ੨੪੦ ॥**

ਓਹ ਉਚਾਈ ਭਾਵ ਹੰਕਾਰ ਤੋਂ ਰਹਿਤ ਕਲਿਆਨ ਰੂਪ ਹੈ। ਅਕਲ ਵਾਲਾ ਨ ਪਾਲਿਆ ਜਾਣ ਵਾਲਾ ਸੁੰਦਰ ਜੁੱਧ ਕਰਨ ਵਾਲਾ ਹੈ। ਜਿਸਦਾ ਰੂਪ ਨਿਸ਼ਾਨ ਰਾਗ ਰੰਗ ਕੋਈ ਨਹੀਂ ਹੈ। ਨਾਸ ਰਹਿਤ ਪ੍ਰਤਾਪ ਵਾਲਾ ਭਿੱਜਣ ਤੇ ਕਲੰਕ ਬਿਨਾ ਹੈ ॥ ੧੦ ॥ ੨੪੦ ॥

**ਜਲਥਲਮਹੀਪਬਨਤਨਦੁਰੰਤ॥ਜਿਹਨੇਤਿਨੇਤਿਨਿਸਦਿਨਉਚਰੰਤ॥**
**ਪਾਇਓ ਨ ਜਾਇ ਜਿਹ ਪੈਰ ਪਾਰ ॥**
**ਦੀਨਾਨ ਦੋਖ ਦਹਤਾ ਉਦਾਰ ॥ ੧੧ ॥ ੨੪੧ ॥**

ਓਹ ਬਿਅੰਤ ਰਾਜਾ ਜਲਾਂ ਥਲਾਂ ਜੰਗਲਾਂ ਦੇ ਕੱਖਾਂ ਵਿਚ ਵੀ ਹੈ। ਜਿਸ ਨੂੰ ਸਾਰੇ ਜੀਅ ਬਿਅੰਤ੨ ਰਾਤ ਦਿਨ ਉਚਾਰਦੇ ਹਨ। ਜਿਸਦੇ ਪੈਰ=ਚਰਨਾਂ ਦਾ ਅੰਤ ਨਹੀਂ ਪਾਇਆ ਜਾਂਦਾ ਹੈ। ਓਹ ਗਰੀਬਾਂ ਦੇ ਦੋਖਾਂ ਨੂੰ ਸਾੜਨ ਵਾਲਾ ਸਖੀ ਹੈ ॥ ੧੧ ॥ ੨੪੧ ॥

**ਕਈ ਕੋਟ ਇੰਦ੍ਰ ਜਿਹ ਪਾਨਹਾਰ॥ਕਈ ਕੋਟ ਰੁੱਦ੍ਰ ਜੁਗੀਆ ਦੁਆਰ ॥**
**ਕਈ ਬੇਦ ਬਿਆਸ ਬ੍ਰਹਮਾਂ ਅਨੰਤ ॥**
**ਜਿਹ ਨੇਤਿ ਨੇਤਿ ਨਿਸ ਦਿਨ ਉਚਰੰਤ ॥ ੧੨ ॥ ੨੪੨ ॥**

ਓਹ ਸਾਰਿਆਂ ਤੋਂ ਵੱਡਾ ਹੈ। ਕਈ ਕਰੋੜਾਂ ਇੰਦ੍ਰ ਜਿਸਦੇ ਪਾਣੀ ਭਰਨ ਵਾਲੇ ਹਨ। ਕਈ ਕਰੋੜਾਂ ਸ਼ਿਵਜੀ ਜੋਗੀ ਜਿਸਦੇ ਬੂਹੇ ਉਤੇ ਬੈਠੇ ਹਨ। ਕਈ ਕਰੋੜਾਂ ਬੇਦ ਬਿਆਸ ਤੇ ਬ੍ਰਹਮਾਂ ਬਿਅੰਤ ਹਨ। ਸਾਰੇ ਜਿਸ ਨੂੰ ਬਿਅੰਤ ਬਿਅੰਤ ਰਾਤ ਦਿਨ ਉਚਾਰਦੇ ਹਨ ॥ ੧੨ ॥ ੨੪੨ ॥

ਤ੍ਵਪ੍ਰਸਾਦਿ ॥ ਸਵਯੇ ॥

**ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੈ ॥**

**ਪੱਛ ਪਸੂ ਨਗ ਨਾਗ ਨਰਾਧਪ ਸਰਬ ਸਮੈ ਸਭ ਕੋ ਪ੍ਰਤਿਪਾਰੈ ॥**
**ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲ ਕੇ ਨਹੀ ਕਰਮ ਬਿਚਾਰੈ ॥**
**ਦੀਨ ਦਯਾਲ ਦਯਾ ਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ**
**॥ ੧ ॥ ੨੪੩ ॥**

[ਤੇਰੀ ਕਿਰਪਾ ਨਾਲ ਆਖਦਾ ਹਾਂ।]

{ਦੀਨਨ=ਗਰੀਬ। ਉਬਾਰ=ਬਚੌਣਾ। ਗਨੀਮਨ=ਵੈਰੀ। ਨਗ=ਪਹਾੜ। ਨਾਗ=ਸੱਪ। ਨਰਾਧਪ=ਵੱਡੇ ਰਾਜੇ। ਪੋਖਤ=ਪਾਲਦਾ ਹੈ।}

ਰੋਜ ਗਰੀਬਾਂ ਦੀ ਪਾਲਨਾ ਕਰਦਾ ਹੈ ਤੇ ਸੰਤਾਂ ਨੂੰ ਬਚਾਕੇ ਵੈਰੀਆਂ ਨੂੰ ਗਾਲਦਾ ਹੈ। ਪੰਛੀਆਂ ਪਸ਼ੂਆਂ ਪਰਬਤਾਂ ਸੱਪਾਂ ਰਾਜਿਆਂ ਨੂੰ ਸਾਰਿਆਂ ਸਮਿਆਂ ਵਿਚ ਸਾਰਿਆਂ ਨੂੰ ਪਾਲਦਾ ਹੈ। ਜਲਾਂ ਥਲਾਂ ਵਿਚ ਇਕ ਪਲ ਵਿਚ ਸਾਰਿਆਂ ਨੂੰ ਪਾਲਦਾ ਹੈ ਕਲਜੁਗ ਦੇ ਜੀਆਂ ਦੇ ਕਰਮਾਂ ਉਤੇ ਵਿਚਾਰ ਨਹੀਂ ਕਰਦਾ ਹੈ। ਗਰੀਬਾਂ ਉਤੇ ਦਿਆਲੂ ਦਯਾ ਦੀ ਖਾਣ, ਜੀਆਂ ਦੇ ਐਬਾਂ ਨੂੰ ਵੇਖਦਾ ਹੈ ਪਰ ਦੇਂਦਾ ਹੋਇ ਹਾਰਦਾ ਨਹੀਂ ਹੈ ਭਾਵ ਦੇਣ ਤੋਂ ਹਟਦਾ ਨਹੀਂ ਹੈ ॥ ੧ ॥ ੨੪੩ ॥

**ਦਾਹਤ ਹੈ ਦੁਖ ਦੋਖਨ ਕੋ ਦਲ ਦੁੱਜਨ ਕੇ ਪਲਮੈ ਦਲ ਡਾਰੈ ॥**
**ਖੰਡ ਅਖੰਡ ਪ੍ਰਚੰਡ ਪ੍ਰਹਾਰਨ ਪੂਰਨ ਪ੍ਰੇਮ ਕੀ ਪ੍ਰੀਤ ਸੰਭਾਰੈ ॥**
**ਪਾਰ ਨ ਪਾਇ ਸਕੈ ਪਦਮਾਪਤਿ ਬੇਦ ਕਤੇਬ ਅਭੇਦ ਉਚਾਰੈ ॥**
**ਰੋਜੀ ਹੀ ਰਾਜ ਬਿਲੋਕਤ ਰਾਜਕ ਰੋਖ ਰੂਹਾਨ ਕੀ ਰੋਜੀ ਨ ਟਾਰੈ**
**॥ ੨ ॥ ੨੪੪ ॥**

{ਦਾਹਤ=ਸਾੜਦਾ ਹੈ। ਪਹਾਰਨ=ਪ੍ਰਹਾਰ ਭਾਵ ਮਾਰਨ ਹਾਰ। ਪਦਮਾ ਪਤਿ=ਕੌਲਾ ਦਾ ਮਾਲਕ, ਬਿਸ਼ਨ। ਰਾਜ=ਛਪਿਆਂ ਹੋਇਆਂ ਭੇਦਾਂ ਨੂੰ। ਬਿਲੋਕਤ=ਦੇਖਦਾ ਹੈ। ਰਾਜਕ=ਰਿਜਕ ਦਣ ਵਾਲਾ। ਰੋਖ=ਗੁੱਸੇਵਾਲੇ।}

ਦੁਖ ਤੇ ਦੂਸ਼ਣਾਂ ਨੂੰ ਸਾੜਦਾ ਹੈ ਖੋਟਿਆਂ ਆਦਮੀਆਂ ਦੇ ਦਲਾਂ ਨੂੰ ਪਲ ਵਿਚ ਦਲ ਕੇ ਪਰੇ ਸੁੱਟ ਦੇਂਦਾ ਹੈ। ਨ ਖੰਡਿਆਂ ਜਾਣ ਵਾਲਿਆਂ ਨੂੰ ਖੰਡਦਾ ਹੈ ਤਿਖੇ ਤੇਜ ਵਾਲਿਆਂ ਨੂੰ ਪਛਾੜਕੇ ਮਾਰਦਾ ਹੈ ਪ੍ਰੇਮ ਦੀ ਪੂਰੀ ਪ੍ਰੀਤੀ ਸੰਭਾਲਦਾ ਭਾਵ ਪ੍ਰੇਮੀਆਂ ਦੀ ਰੱਖਿਆ ਕਰਦਾ ਹੈ। ਬਿਸ਼ਨ ਜਿਸਦਾ ਅੰਤ ਨਹੀਂ ਪਾ ਸਕਦਾ ਹੈ ਬੇਦ ਕਤੇਬ ਜਿਸ ਨੂੰ ਅਭੇਦ ਉਚਾਰਦੇ ਹਨ। ਜੀਆਂ ਦੇ ਰੋਜ ਹੀ ਗੁਝੇ ਭੇਦ ਵੇਖਦਾ ਹੈ ਭਾਵ ਰੋਜ ਹੀ ਜੀਆਂ ਦੀਆਂ ਗਲਤੀਆਂ ਖਰਾਬ ਕੰਮ ਵੇਖਦਾ ਹੈ ਪਰ ਦਾਤਾ ਗੁੱਸੇ ਵਾਲਿਆਂ ਜੀਆਂ ਦੀ ਰੋਜ਼ੀ ਨਹੀਂ ਟਾਲਦਾ ਹੈ ਭਾਵ ਓਨਾਂ ਨੂੰ ਰੋਟੀ ਦੇਣੋਂ ਨਹੀਂ ਹਟਦਾ ਹੈ ॥ ੨ ॥ ੨੪੪ ॥

**ਕੀਟ ਪਤੰਗ ਕੁਰੰਗ ਭੁਜੰਗਮ ਭੂਤ ਭਵਿੱਖ ਭਵਾਨ ਬਨਾਏ ॥**
**ਦੇਵ ਅਦੇਵ ਖਪੇ ਅਹੰਮੇਵ ਨ ਭੇਵ ਲਖਿਓ ਭ੍ਰਮ ਸਿਉ ਭਰਮਾਏ ॥**
**ਬੇਦ ਪੁਰਾਨ ਕਤੇਬ ਕੁਰਾਨ ਹਸੇਬ ਥਕੇ ਕਰ ਹਾਥ ਨ ਆਏ ॥**
**ਪੂਰਨ ਪ੍ਰੇਮ ਪ੍ਰਭਾਉ ਬਿਨਾ ਪਤਿ ਸਿਉ ਕਿਨ ਸ੍ਰੀ ਪਦਮਾਪਤਿ ਪਾਏ**
**॥ ੩ ॥ ੨੪੫ ॥**

ਕੀੜੇ, ਪਤੰਗੇ, ਹਰਨ, ਸੱਪ, ਪਿੱਛੇ, ਅੱਗੇ ਹੁਣ ਤਿੰਨਾਂ ਸਮਿਆਂ ਵਿਚ ਬਣਾਏ ਹਨ। ਦੇਵਤੇ ਦੈਂਤ ਹੰਕਾਰ ਵਿਚ ਖਪ ਗਏ ਹਨ ਪਰ ਉਸਦਾ ਭੇਦ ਨਹੀਂ ਵੇਖ ਸਕੇ ਹਨ ਭਰਮ ਨਾਲ ਭੌਂਦੇ ਫਿਰਦੇ ਹਨ। ਵੇਦ ਪੁਰਾਨ ਕਤੇਬ ਕੁਰਾਨ ਹਸੇਬ=ਹਿਸਾਬ ਕਰਦੇ ਥੱਕ ਗਏ ਹਨ। ਪਰ ਪ੍ਰਮੇਸ਼ਰ ਹਥ ਨਹੀਂ ਆਇਆ ਹੈ। ਪੂਰੇ ਪ੍ਰੇਮ ਦੇ ਫੈਲਾਉ ਬਿਨਾ ਕਿਸੇ ਨੇ ਵੀ ਇੱਜ਼ਤ ਨਾਲ ਸ੍ਰੀ ਪਦਮਾ=ਸ਼ਕਤੀ ਦੇ ਮਾਲਕ ਪ੍ਰਮੇਸ਼ਰ ਨੂੰ ਨਹੀਂ ਪਾਇਆ ਹੈ ॥ ੩ ॥ ੨੪੫ ॥

**ਆਦਿ ਅਨੰਤ ਅਗਾਧ ਅਦ੍ਵੈਖ ਸੁ ਭੂਤ ਭਵਿਖ ਭਵਾਨ ਅਭੈ ਹੈ ॥**
**ਅੰਤਿ ਬਿਹੀਨ ਅਨਾਤਮ ਆਪ ਅਦਾਗ ਅਦੋਖ ਅਛਿੱਦ੍ਰ ਅਛੈ ਹੈ ॥**
**ਲੋਗਨ ਕੇ ਕਰਤਾ ਹਰਤਾ ਜਲ ਮੈ ਥਲ ਮੈ ਭਰਤਾ ਪ੍ਰਭ ਵੈਹੈ॥ਦੀਨ**
**ਦਇਆਲਦਇਆਕਰਸ੍ਰੀਪਤਿਸੁੰਦਰ ਸ੍ਰੀਪਦਮਾਪਤਿਏਹੈ॥੪।੨੪੬।**

ਮੁੱਢ ਤੋਂ ਬਿਅੰਤ ਡੂੰਘਾ ਦ੍ਵੈਸ਼ ਰਹਿਤ ਹੈ ਪਿੱਛੇ ਅੱਗੇ ਹੁਣ ਓਹ ਨਿਡਰ ਹੈ। ਓਹ ਆਪ ਓੜਕ ਤੋਂ ਬਿਨਾਂ ਨ ਆਤਮਾਂ ਵਾਲਾ ਹੈ, ਦਾਗ ਦੋਸ਼ ਕਲੰਕ ਨਾਸ ਰਹਿਤ ਹੈ। ਲੋਕਾਂ ਦਾ ਕਰਤਾ ਹਰਤਾ ਹੈ ਓਹ ਮਾਲਕ ਜਲ ਥਲ ਵਿਚ ਸਾਰਿਆਂ ਨੂੰ ਪਾਲਦਾ ਹੈ। ਓਹ ਗਰੀਬਾਂ ਦਾ ਦਿਆਲੂ ਕਿਰਪਾ ਕਰਨਹਾਰ ਸੋਹਣਾ ਮਾਲਕ ਹੈ ਇੱਕੁਰ ਦਾ ਇਹ ਸੁੰਦਰ ਸ਼ਕਤੀ ਦਾ ਮਾਲਕ ਹੈ ॥ ੪ ॥ ੨੪੬ ॥

**ਕਾਮ ਨ ਕ੍ਰੋਧ ਨ ਲੋਭ ਨ ਮੋਹ ਨ ਰੋਗ ਨ ਸੋਗ ਨ ਭੋਗ ਨ ਭੈ ਹੈ ॥**
**ਦੇਹ ਬਿਹੀਨ ਸਨੇਹ ਸਭੋ ਤਨ ਨੇਹ ਬਿਰਕਤ ਅਗੇਹ ਅਛੈ ਹੈ ॥**
**ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈਹੈ ॥**
**ਕਾਹੇ ਕੋ ਡੋਲਤਹੈ ਤੁਮਰੀਸੁਧ ਸੁੰਦਰਸ੍ਰੀ ਪਦਮਾਪਤਿ ਲੈਹੈ॥੫॥੨੪੭॥**

ਓਹ ਪ੍ਰਮੇਸ਼ਰ ਇੱਕੁਰ ਦੇ ਰੂਪ ਵਾਲਾ ਹੈ ਉਸ ਵਿਚ, ਕਾਮ ਗੁੱਸਾ, ਲਾਲਚ, ਮੋਹ, ਰੋਗ, ਸੋਗ ਖਾਣਾ, ਡਰ ਨਹੀਂ ਹੈ। ਦੇਹ ਤੋਂ ਬਿਨਾ ਸਾਰਿਆਂ

ਸ਼ਰੀਰਾਂ ਨਾਲ ਪ੍ਰੇਮ ਕਰਨ ਵਾਲਾ ਹੈ ਅਤੇ ਪ੍ਰੇਮ ਤੋਂ ਤਿਆਗਵਾਨ ਵੀ ਹੈ ਨ ਘਰ ਰਹਿਤ ਨਾਸ ਰਹਿਤ ਹੈ । ਸਿਆਣਿਆਂ ਤੇ ਮੂਰਖਾਂ ਸਾਰਿਆਂ ਨੂੰ ਦੇਂਦਾ ਹੈ ਧਰਤੀ ਤੇ ਸਮਿਆਂ ਨੂੰ ਦੇਂਦਾ ਹੈ ਭਾਵ ਹਰ ਸਮੇਂ ਦੁਨੀਆਂ ਨੂੰ ਦੇਂਦਾ ਹੈ। ਹੇ ਜੀਅ ਤੂੰ ਕਿਉਂ ਡੋਲਦਾ ਹੈਂ ਤੇਰੀ ਖਬਰ ਸ਼ਕਤੀ ਦਾ ਮਾਲਕ ਸੁੰਦਰ ਪ੍ਰਮੇਸ਼ਰ ਲਏਗਾ ॥ ੫ ॥ ੨੪੭ ॥

**ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ ॥**
**ਸੱਤ੍ਰ ਅਨੇਕ ਚਲਾਵਤ ਘਾਵ ਤਊ ਤਨ ਏਕ ਨ ਲਾਗਨ ਪਾਵੈ ॥**
**ਰਾਖਤ ਹੈ ਅਪਨੋ ਕਰ ਦੈਕਰ ਪਾਪ ਸੰਬੂਹ ਨ ਭੇਟਨ ਪਾਵੈ ॥**
**ਔਰ ਕੀਬਾਤਕਹਾਕਹਤੋਸੋ ਸੁਪੇਟਹੀ ਕੇਪਟਬੀਚ ਬਚਾਵੈ॥੬॥੨੪੮॥**

ਰੋਗਾਂ ਸੋਗਾਂ ਤੇ ਪਾਣੀ ਦੇ ਡੁਬਣ ਤੋਂ ਜੋਗਣੀਆਂ ਭਾਵ ਮਾੜੀਆਂ ਇਸਤ੍ਰੀਆਂ ਜਾਂ ਜੋਗਿਆਂ ਦੇ ਜਾਲ ਤੋਂ ਇਕ੍ਰ ਦੀਆਂ ਹੋਰ ਅਨੇਕਾਂ ਉਪਾਧੀਆਂ ਤੋਂ ਬਹੁਤ ਤਰਾਂ ਕਰਕੇ ਬਚਾਂਦਾ ਹੈ । ਵੈਰੀ ਅਨੇਕਾਂ ਹਥਿਆਰ ਚਲਾਕੇ ਜ਼ਖਮ ਕਰਨਾ ਚਾਹੁੰਦੇ ਹਨ ਪਰ ਫਿਰ ਵੀ ਓਨਾਂ ਦਾ ਸ਼ਸਤ੍ਰ ਜਾਂ ਜ਼ਖਮ ਸਰੀਰ ਨੂੰ ਇਕ ਵੀ ਲਗਣਾ ਨਹੀਂ ਪਾਂਦਾ ਹੈ । ਕਿਉਂਕਿ ਓਹ ਆਪਣਾ ਹੱਥ ਦੇਕੇ ਰੱਖਿਆ ਕਰਦਾ ਹੈ, ਬਹੁਤੇ ਪਾਪ ਛੋਹਣਾਂ ਨਹੀਂ ਪਾਂਦੇ ਹਨ । ਮੈਂ ਤੈਨੂੰ ਹੋਰ ਕੀ ਕੀ ਗੱਲ ਦੱਸਾਂ ਮਾਂ ਦੇ ਪੇਟ ਦੇ ਪੜਦੇ ਵਿਚ ਵੀ ਬਚਾਂਦਾਹੈ।੬।੨੪੮।

**ਜੱਛ ਭੁਜੰਗ ਸੁ ਦਾਨਵ ਦੇਵ ਅਭੇਵ ਤੁਮੈ ਸਭ ਹੀ ਕਰ ਧਿਆਵੈ ॥**
**ਭੂਮਿ ਅਕਾਸ ਪਤਾਲ ਰਸਾਤਲ ਜੱਛ ਭੁਜੰਗ ਸਭੈ ਸਿਰ ਨਿਆਵੈ ॥**
**ਪਾਇ ਸਕੈ ਨਹੀ ਪਾਰ ਪ੍ਰਭਾਹੂ ਕੋ ਨੇਤ ਹੀ ਨੇਤਹ ਬੇਦ ਬਤਾਵੈ ॥**
**ਖੋਜਥਕੇਸਭਹੀਖੁਜੀਆਸੁਰ ਹਾਰਿ ਪਰੇਹਰਿਹਾਥਨਆਵੈ॥੭॥੨੪੯॥**

ਜੱਛ=ਇਕ ਤਰਾਂ ਦੀ ਦੇਵਤਿਆਂ ਦੀ ਕਿਸਮ ਹੈ, ਸੱਪ, ਦੈਂਤ, ਦੇਵਤੇ ਨ ਭੇਦ ਪਾਇਆ ਜਾਣ ਵਾਲਾ ਜਾਣਕੇ ਸਾਰੇ ਤੈਨੂੰ ਯਾਦ ਕਰਦੇ ਹਨ । ਧਰਤੀ ਅਕਾਸ਼ ਪਤਾਲ ਤੇ ਰਸਾਤਲ=ਹੇਠਲਾ ਪਤਾਲ ਜਾਂ ਨਰਕ, ਜੱਛ ਸੱਪ ਸਾਰੇ ਸਿਰ ਨੀਵਾਂ ਕਰਦੇ ਹਨ। ਪਰ ਸੋਭਾ ਦਾ ਓੜਕ ਕੋਈ ਵੀ ਨਹੀਂ ਪਾ ਸਕਦਾ ਹੈ ਬਿਅੰਤ ੨ ਕਰਕੇ ਵੇਦ ਦੱਸਦਾ ਹੈ। ਖੋਜਣ ਵਾਲੇ ਸਾਰੇ ਲੱਭਕੇ ਥੱਕ ਗਏ ਹਨ ਦੇਵਤੇ ਹਾਰਕੇ ਡਿੱਗ ਪਏ ਹਨ ਪਰ ਪ੍ਰਮੇਸ਼ਰ ਹੱਥ ਨਹੀਂ ਆਇਆ ਹੈ ॥ ੭ ॥ ੨੪੯ ॥

**ਨਾਰਦ ਸੇ ਚਤੁਰਾਨਨ ਸੇ ਰੁਮਨਾਰਿਖ ਸੇ ਸਭਹੂੰ ਮਿਲਿ ਗਾਯੋ ॥**
**ਬੇਦ ਕਤੇਬ ਨ ਭੇਦ ਲਖਿਓ ਸਭ ਹਾਰਿ ਪਰੇ ਹਰਿ ਹਾਥ ਨ ਆਯੋ ॥**

**ਪਾਇ ਸਕੈ ਨਹੀ ਪਾਰਉਮਾਪਤਿ ਸਿੱਧ ਸਨਾਥਸਨੰਤਨ ਧਿਆਯੋ ॥**
**ਧਿਆਨ ਧਰੋ ਤਿਹ ਕੋ ਮਨ ਮੈਂ ਜਿਹਕੋ ਅਮਿਤੋਜ ਸਭੈ ਜਗੁ ਛਾਯੋ**
**॥ ੮ ॥ ੨੫੦ ॥**

ਨਾਰਦ ਬ੍ਰਹਮਾਂ ਲੋਮਸ ਰਿਖੀ ਤੋਂ ਲੈਕੇ ਸਾਰਿਆਂ ਰਿਖੀਆਂ ਨੇ ਮਿਲਕੇ ਪ੍ਰਮੇਸ਼ਰ ਨੂੰ ਗਾਇਆ ਹੈ। ਬੇਦਾਂ ਕਤੇਬਾਂ ਨੇ ਭੇਦ ਨਹੀਂ ਵੇਖਿਆ ਹੈ ਸਾਰੇ ਹਾਰਕੇ ਡਿਗ ਪਏ ਹਨ ਪਰ ਪ੍ਰਮੇਸ਼ਰ ਹਥ ਨਹੀਂ ਆਇਆ ਹੈ। ਸ਼ਿਵਜੀ ਓੜਕ ਨਹੀਂ ਪਾ ਸਕਿਆ ਹੈ ਸਿੱਧਾਂ ਤੇ ਨਾਥਾਂ ਬ੍ਰਹਮਾ ਦੇ ਪੁਤ੍ਰਾਂ ਨੇ ਵੀ ਪ੍ਰਮੇਸ਼ਰ ਨੂੰ ਧਿਆਇਆ ਹੈ। ਮਨ ਵਿਚ ਉਸਦਾ ਧਿਆਨ ਰੱਖੋ ਜਿਸ ਦਾ ਬਹੁਤ ਵੱਡਾ ਬਲ ਸਾਰੇ ਜਗਤ ਉਤੇ ਫੈਲਿਆ ਹੈ॥ ੮ ॥ ੨੫੦ ॥

**ਬੇਦ ਪੁਰਾਨ ਕਤੇਬ ਕੁਰਾਨ ਅਬੇਦ ਨ੍ਰਿਪਾਨ ਸਭੈ ਪਚਹਾਰੇ ॥**
**ਭੇਦ ਨ ਪਾਇ ਸਕਿਓ ਅਨਭੇਦ ਕੋ ਖੇਦਤ ਹੈ ਅਨਛੇਦ ਪੁਕਾਰੇ ॥**
**ਰਾਗ ਨ ਰੂਪ ਨ ਰੇਖ ਨ ਰੰਗ ਨ ਸਾਕ ਨ ਸੋਗ ਨ ਸੰਗ ਤਿਹਾਰੇ॥**
**ਆਦਿ ਅਨਾਦਿ ਅਗਾਧ ਅਭੇਖ ਅਦ੍ਵੈਖ ਜਪਿਓ ਤਿਨਹੀ ਕੁਲਤਾਰੇ**
**॥ ੯ ॥ ੨੫੧ ॥**

ਵੇਦਾਂ ਪੁਰਾਣਾਂ ਕਤੇਬਾਂ ਕੁਰਾਨਾਂ ਵਾਲੇ ਭੇਦ ਨਹੀਂ ਪਾ ਸਕੇ, ਰਾਜੇ ਵੀ ਸਾਰੇ ਖਪਕੇ ਹਾਰ ਗਏ ਹਨ ਭਾਵ ਧਨ ਦੇ ਜ਼ੋਰ ਨਾਲ ਵੀ ਰੱਬ ਨਹੀਂ ਮਿਲਿਆ ਹੈ। ਨ ਭੇਦ ਪਾਏ ਜਾਣ ਵਾਲੇ ਦਾ ਕੋਈ ਵੀ ਭੇਦ ਨਹੀਂ ਪਾ ਸਕਿਆ ਹੈ ਓਹ ਸਾਰਿਆਂ ਨੂੰ ਖੇਦਤਦਾ ਭਾਵ ਮਾਰਦਾ ਹੈ ਜਾਂ ਸਾਰੇ ਦੁਖ ਸਹਾਰਦੇ ਹੋਏ ਵੀ ਉਸਨੂੰ ਨ ਖੇਦਿਆ ਜਾਣ ਵਾਲਾ ਆਖਦੇ ਹਨ। ਪ੍ਰੇਮ, ਰੂਪ ਨਿਸ਼ਾਨ ਰੰਗ, ਸਰਬੰਧੀ ਸੋਗ ਨਾਲ ਤੇਰੇ ਕੁਛ ਨਹੀਂ ਹੈ ਭਾਵ ਇਹ ਦੁਖ ਆਦਿਕ ਕੋਈ ਵੀ ਤੇਰੇ ਨਾਲ ਨਹੀਂ ਲਗ ਸਕਦਾ ਹੈ। ਮੁੱਢ ਤੋਂ ਉਤਪਤੀ ਰਹਿਤ, ਬਿਅੰਤ ਭੇਖ ਬਿਨਾਂ ਦ੍ਵੈਤ ਬਿਨਾ ਜਿਸ ਨੇ ਇੱਕੁਰ ਦੇ ਪ੍ਰਮੇਸ਼ਰ ਨੂੰ ਜਪਿਆ ਹੈ ਓਸੇ ਨੇ ਹੀ ਕੁਲਾਂ ਨੂੰ ਤਾਰ ਲਿਆ ਹੈ ॥ ੯ ॥ ੨੫੧ ॥

**ਤੀਰਥ ਕੋਟ ਕੀਏ ਇਸਨਾਨ ਦੀਏ ਬਹੁ ਦਾਨ ਮਹਾ ਬ੍ਰਤਿ ਧਾਰੇ ॥**
**ਦੇਸ ਫਿਰਿਓ ਕਰ ਭੇਸ ਤਪੋ ਧਨ ਕੇਸ ਧਰੇ ਨ ਮਿਲੇ ਹਰਿ ਪਿਆਰੇ ॥**
**ਆਸਨ ਕੋਟ ਕਰੇ ਅਸਟਾਂਗ ਧਰੇ ਬਹੁ ਨਿਆਸ ਕਰੇ ਮੁਖ ਕਾਰੇ ॥**
**ਦੀਨ ਦਯਾਲ ਅਕਾਲ ਭਜੇ ਬਿਨੁ ਅੰਤ ਕੋ ਅੰਤ ਕੇ ਧਾਮ ਸਿਧਾਰੇ**
**॥ ੧੦ ॥ ੨੫੨ ॥**

[ਪਖੰਡ ਨੂੰ ਖੰਡਨ ਕਰਦੇ ਹਨ]

{ ਤਪੋਧਨ=ਤਪ ਹੀ ਜਿਸਦਾ ਧਨ ਹੈ ਭਾਵ ਵੱਡਾ ਤਪੀ। ਕੇਸ= ਜਟਾਂ ਜੜਾਵਾਂ । ਨਿਆਸ=ਜਤਨ, ਸਾਧਨ । ਅਸ਼ਟਾਂਗ=ਜੋਗ ਦੇ ਅੱਠ ਅੰਗ, ਯਮ, ਨਿਯਮ, ਆਸਣ, ਪ੍ਰਾਣਾਯਾਮ । ਪ੍ਰਤਿਹਾਰ। ਧਾਰਨਾ, ਧਿਆਨ । ਸਮਾਧੀ । }

ਜੱਗ ਆਦਿਕ ਤੀਰਥਾਂ ਦੇ ਕਰੋੜਾਂ ਇਸ਼ਨਾਨ ਕੀਤੇ ਅਤੇ ਬਹੁਤ ਦਾਨ ਦਿਤੇ ਅਤੇ ਬਹੁਤ ਹੀ ਵੱਡੇ ਵਰਤ ਰੱਖੇ।

ਵੱਡੇ ਤਪੀ ਦਾ ਭੇਸ ਕਰਕੇ ਦੇਸ ਉਤੇ ਫਿਰਿਆ ਹੈ ਹੇ ਪਿਆਰੇ ਜਟਾਂ* ਰਖਨ ਨਾਲ ਵੀ ਪ੍ਰਮੇਸਰ ਨਹੀਂ ਮਿਲਦਾ ਹੈ ਜਾਂ ਪ੍ਰਮੇਸ਼ਰ ਪਿਆਰੇ ਨਾਲ ਮਿਲਣਾ ਔਖਾ ਹੈ। ਕਰੋੜਾਂ ਆਸਣ ਕੀਤੇ ਤੇ ਅੱਠਾਂ ਤਰਾਂ ਦੇ ਜੋਗ ਸਾਧਨ ਭੀ ਕੀਤੇ ਬਹੁਤ ਤਰਾਂ ਦੇ ਜਤਨ ਜੋਗ ਦੇ ਕੀਤੇ, ਮੂੰਹ ਕਾਲੇ ਕੀਤੇ ਪਰ ਰੱਬ ਨ ਮਿਲਿਆ। ਗਰੀਬਾਂ ਦੇ ਦਿਆਲੂ ਪ੍ਰਮੇਸ਼ਰ ਨੂੰ ਯਾਦ ਕੀਤਿਆਂ ਬਿਨਾਂ ਓੜਕ ਨੂੰ ਜਮ ਦੇ ਘਰ ਚਲੇ ਗਏ ॥ ੧੦ ॥ ੨੫੨ ॥

ਤ੍ਵਪ੍ਰਸਾਦਿ ॥ ਕਬਿਤੁ ॥

**ਅਤ੍ਰ ਕੇ ਚਲੱਯਾ ਛਿਤ ਛਤ੍ਰ ਕੇ ਧਰੱਯਾ ਛਤ੍ਰ ਧਾਰੀ ਕੇਛਲੱਯਾ ਮਹਾ ਸਤ੍ਰਨ ਕੇ ਸਾਲ ਹੈਂ ॥ ਦਾਨ ਕੇ ਦਵੱਯਾ ਮਹਾ ਮਾਨ ਕੇ ਬਢਯਾ ਅਵਸਾਨ ਕੇ ਦਿਵੱਯਾ ਹੈ ਕਟੱਯਾ ਜਮਜਾਲ ਹੈਂ ॥ ਜੁੱਧ ਕੇ ਜਿਤੱਯਾ ਔ ਬਰੁਧ ਕੇ ਮਿਟੱਯਾ ਮਹਾਂ ਬੁੱਧਿ ਕੋ ਦਿਵੱਯਾ ਮਹਾਂ ਮਾਨਹੂ ਕੇ ਮਾਨ ਹੈਂ ॥ ਗਿਆਨ ਹੂ ਕੇ ਗਿਆਤਾ ਮਹਾਂ**

---

*ਕੇਸ=ਜਟਾਂ ਦਾ ਅਰਥ ਹੈ ਸਿਖਾਂ ਦੇ ਕੇਸ ਪ੍ਰਮੇਸ਼ਰ ਦੀ ਦਾਤ ਹੈ, ਕੇਸਾਂ ਨਾਲ ਧਰੇ ਪਦ ਹੈ ਜੋ ਕੇਸਾਂ ਦੇ ਨਾਲ ਅੱਗੇ ਹੋਰ ਕੇਸ ਧਰਨੇ ਭਾਵ ਜਟਾਂ ਰਖਣੀਆਂ ਹਨ ਸੋ ਏਥੇ ਭੇਖਾਂ ਦੀ ਨਿਖੇਧੀ ਹੈ ਸਿਖ ਧਰਮ ਕੋਈ ਭੇਖ ਨਹੀਂ ਹੈ ਕੇਸ ਪਦ ਤੋਂ ਭਰਦਿਆਂ ਕਈਆਂ ਬਿਸਮਝਾਂ ਨੇ ਧਨਕੇ ਸਧਰੇ=ਪਾਠ ਵਿਗਾੜਿਆ ਹੈ ਪਰ ਓਨਾਂ ਦਾ ਅਰਥ ਤੇ ਪਾਠ ਦੋਵੇਂ ਹੀ ਅਸੁਧ ਹਨ ਸੋ ਕੇਸ ਦਾ ਅਰਥ ਜਟਾਂ ਹਨ ਕੇਸ ਨਹੀਂ ਹੈ, ਇਸ ਲਈ ਸਿਖ ਡਰਨ ਨਾ, ਜੇ ਇਸ ਦਾ ਹੋਰ ਚੰਗੀ ਤਰਾਂ ਨਿਰਨਾ ਕੀਤਾ ਹੋਇਆ ਦੇਖਣਾ ਹੈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਦੀ ਛੇਵੀਂ ਪੋਥੀ ਦਾ ਪੰਨਾ ੨੯੯ ਮੇਰਾ ਟੀਕਾ ਵੇਖੋ।

**ਬੁੱਧਿਤਾ ਕੇ ਦਾਤਾ ਦੇਵ ਕਾਲ ਹੂੰ ਕੇ ਕਾਲ ਮਹਾਂ ਕਾਲ ਹੂੰ ਕੇ ਕਾਲ ਹੈਂ ॥ ੧ ॥ ੨੫੩ ॥**

{ਅਤ੍ਰ=ਤੀਰ ਆਦਿਕ ਹਥਿਆਰ। ਛਿਤ=ਧਰਤੀ। ਸਾਲ=ਦੁਖ। ਅਵਸਾਨ= ਉੱਦਮ। ਜਮ ਜਾਲ=ਜਮ ਦੀ ਫਾਹੀ। ਅਨਰੁਧ=ਵਿਰੋਧ।}

ਪ੍ਰਮੇਸ਼ਰ ਵੱਡੀ ਸ਼ਕਤੀ ਵਾਲਾ ਹੈ, ਅਸਤ੍ਰਾਂ ਦੇ ਚਲੌਣ ਵਾਲਾ ਧਰਤੀ ਉਤੇ ਛੱਤ੍ਰ ਦੇ ਧਾਰਨ ਵਾਲਾ ਛੱਤ੍ਰ ਧਾਰੀਆਂ ਰਾਜਿਆਂ ਦੇ ਛਲਨ ਵਾਲਾ ਵਡੇ ੨ ਵੈਰੀਆਂ ਨੂੰ ਦੁਖ ਦੇਣ ਵਾਲਾ। ਦਾਨ ਦੇ ਦੇਣ ਵਾਲਾ ਵੱਡੇ ਆਦਰ ਦੇ ਵਧਾਉਣ ਵਾਲਾ, ਉਦਮ ਦੇ ਦੇਣ ਵਾਲਾ ਜਮਾਂ ਦੇ ਜਾਲ ਨੂੰ ਕੱਟਣ ਵਾਲਾ। ਜੁਧ ਦੇ ਜਿੱਤਣ ਵਾਲਾ ਬਹੁਤੇ ਵਿਰੋਧ ਨੂੰ ਮੇਟਣ ਵਾਲਾ, ਵੱਡੀ ਅਕਲ ਦੇ ਦੇਣ ਵਾਲਾ, ਵਡੇ ਮਾਨੀਆਂ ਦੇ ਮਾਨ ਕਰਨ ਵਾਲਾ। ਗਿਆਨ ਦੇ ਸਮਝਣ ਵਾਲਾ, ਵਡੀ ਅਕਲ ਦੇ ਦੇਣ ਵਾਲਾ, ਓਹ ਦੇਵ=ਪ੍ਰਕਾਸ਼ਕ ਪ੍ਰਮੇਸ਼ਰ ਕਾਲ=ਅੰਨ ਦੇ ਕਾਲ ਕਾਲ=ਦੂਰ ਕਰਨ ਵਾਲਾ ਤੇ ਵੱਡੇ ਕਾਲ ਧਰਮਰਾਜ ਨੂੰ ਵੀ ਕਾਲ ਕਰਨ ਵਾਲਾ ਹੈ ॥ ੧ ॥ ੨੫੩ ॥

**ਪੂਰਬੀ ਨ ਪਾਰ ਪਾਵੈ ਹਿੰਗੁਲਾ ਹਿਮਾਲੈ ਧਿਆਵੈ ਗੋਰ ਗਰਦੇਜੀ ਗੁਨ ਗਾਵੈ ਤੇਰੇ ਨਾਮ ਹੈਂ॥ ਜੋਗੀ ਜੋਗ ਸਾਧੈ ਪੌਨ ਸਾਧਨਾ ਕਿਤੇਕ ਬਾਧੈ ਆਰਬ ਕੇ ਆਰਬੀ ਅਰਾਧੈ ਤੇਰੇ ਨਾਮ ਹੈਂ॥ ਫਰਾ ਕੇ ਫਿਰੰਗੀ ਮਾਨੈ ਕੰਧਾਰੀ ਕੁਰੇਸੀ ਜਾਨੈ ਪਛਮ ਕੇ ਪਛਮੀ ਪਛਾਨੈ ਨਿਜ ਕਾਮ ਹੈਂ ॥ ਮਰਹਟਾ ਮਘੇਲੇ ਤੇਰੀ ਮਨ ਸੋਂ ਤਪਸਿਆ ਕਰੈਂ ਦ੍ਰਿੜਵੈ ਤਿਲੰਗੀ ਪਹਚਾਨੈ ਧਰਮ ਧਾਮ ਹੈਂ॥ ੨ ॥ ੨੫੪ ॥**

[ਸਾਰੇ ਦੇਸ ਧਿਆਕੇ ਅੰਤ ਨਹੀਂ ਪਾ ਸਕਦੇ]

ਪੂਰਬ ਦੇਸ ਵੀ ਅੰਤ ਨਹੀਂ ਪਾ ਸਕਦਾ ਹਿੰਗਲਾ ਦੇਸ ਤੇ ਹਿਮਾਲਾ—ਪਹਾੜ ਵੀ ਯਾਦ ਕਰਦਾ ਹੈ ਗੋਰ=ਗੋਰਖ ਦੇਸ ਗੁਰਦੇਜੀ ਦੇਸ ਤੇਰੇ ਨਾਮ ਦੇ ਗੁਣ ਗੌਂਦੇ ਹਨ। ਬਹੁਤ ਸਾਰੇ ਜੋਗੀ ਜੋਗ ਵਿਚ ਸਾਧਨ ਵਾਸਤੇ ਪੌਣ ਭਾਵ ਸੁਆਸਾਂ ਦੀ ਸਾਧਨਾਂ ਨੂੰ ਬੰਨ੍ਹਦੇ ਹਨ, ਅਤੇ ਅਰਬ ਦੇਸ ਦੇ ਆਰਬੀ=ਰਹਿਣ ਵਾਲੇ ਤੇਰੇ ਨਾਮ ਨੂੰ ਯਾਦ ਕਰਦੇ ਹਨ। ਫਰਾ ਦੇਸ ਦੇ ਫਿਰੰਗੀ ਮੰਨਦੇ ਹਨ, ਕੰਧਾਰੀ ਤੇ ਕੁਰੇਸੀ ਦੇਸ ਦੇ ਜਾਣਦੇ ਹਨ ਪੱਛਮੀ ਦੇਸ ਦੇ ਪੱਛਮੀ ਤੈਨੂੰ ਯਾਦ ਕਰਨਾ ਆਪਣਾ ਕੰਮ ਪਛਾਣਦੇ ਹਨ। ਮਰਹੱਟਾ ਦੇਸ ਦੇ ਮਘੇਲੇ ਸੂਰਮੇ ਜਾਂ ਦੇਸ ਦੇ ਤੇਰੀ ਮਨ ਕਰਕੇ ਤਪੱਸਿਆ ਕਰਦੇ ਹਨ, ਬਹੁਤ ਪੱਕੇ ਹੋਕੇ ਤਿਲੰਗ ਦੇਸ ਦੇ ਤੈਨੂੰ ਧਰਮ ਦਾ ਘਰ ਜਾਣਦੇ ਹਨ ॥ ੨ ॥ ੨੫੪ ॥

**ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾ ਵਾਲੀ ਦਿਲੀ ਕੇ ਦਿਲਵਾਲੀ ਤੇਰੀ ਆਗਿਆ ਮੇਂ ਚਲਤ ਹੈਂ ॥ ਰੋਹ ਕੇ ਰੁਹੇਲੇ ਮਾਘ ਦੇਸ ਕੇ ਮਘੇਲੇ ਬੀਰ ਬੰਗਸੀਂ ਬੁੰਦੇਲੇ ਪਾਪ ਪੁੰਜ ਕੋ ਮਲਤ ਹੈਂ ॥ ਗੋਖਾਗੁਨ ਗਾਵੈ ਚੀਨ ਮਚੀਨ ਕੇ ਸੀਸ ਨਜਾਵੈ ਤਿੱਬਤੀ ਧਿਆਇ ਦੋਖ ਦੇਹ ਕੇ ਦਲਤ ਹੈਂ ॥ ਜਿਨੈ ਤੋਹਿ ਧਜਾਯੋ ਤਿਨੈ ਪੂਰਨ ਪ੍ਰਤਾਪ ਪਾਯੋ ਸਰਬ ਧਨ ਧਾਮ ਫਲ ਫੂਲ ਸੋ ਫਲਤ ਹੈਂ ॥ ੩ ॥ ੨੫੫ ॥**

ਬੰਗ ਦੇਸ ਦੇ ਬੰਗਾਲੀ ਫਿਰਹੰਗ ਦੇਸ ਦੇ ਫਿਰੰਗੀ ਦਿਲੀ ਦੇ ਦਿਲਵਾਲੀਏ ਤੇਰੀ ਆਗਜਾ ਵਿਚ ਚਲਦੇ ਹਨ। ਰੋਹ ਦੇਸ ਦੇ ਰੁਹੇਲੇ ਸੂਰਮੇ ਮਾਘ ਦੇਸ ਦੇ ਮਘੇਲੇ ਸੂਰਮੇ ਬੰਗਾਲੀ ਦੇਸ ਦੇ ਬੁੰਦੇਲੇ ਸੂਰਮੇਂ ਤੈਨੂੰ ਯਾਦ ਕਰਕੇ ਪਾਪਾਂ ਦੇ ਅਕੱਠ ਨੂੰ ਮਲ ਸੁਟਦੇ ਹਨ। ਗੋਖਾ ਦੇਸ ਵੀ ਤੇਰੇ ਗੁਣ ਗਾਂਦਾ ਹੈ ਚੀਨ ਤੇ ਮਚੀਨ ਦੇਸ ਵੀ ਤੈਨੂੰ ਸਿਰ ਨਿਵਾਉਂਦਾ ਹੈ ਤਿੱਬਤ ਦੇਸ ਦਾ ਵਾਸੀ ਵੀ ਤੈਨੂੰ ਯਾਦ ਕਰਕੇ ਦੇਹ ਦੇ ਦੋਸ਼ਾਂ ਨੂੰ ਚੱਕੀ ਵਿਚ ਦਲਦਾ ਹੈ। ਜਿਸਨੇ ਤੈਨੂੰ ਧਿਆਇਆ ਹੈ ਉਸ ਨੇ ਪੂਰਾ ਪ੍ਰਤਾਪ ਪਾਇਆ ਹੈ ਸਾਰੇ ਧਨਾਂ ਕਰਕੇ ਤੇ ਫਲਾਂ ਨਾਲ ਫਲ ਗਿਆ ਹੈ। ਭਾਵ ਸਭ ਕੁਛ ਘਰ ਵਿਚ ਮਿਲ ਗਿਆਹੈ।੩।੨੫੫।

**ਦੇਵ ਦੇਵਤਾਨ ਕੌ ਸੁਰੇਸ ਦਾਨਵਾਨ ਕੌ ਮਹੇਸ ਗੰਗ ਧਾਨ ਕੌ ਅਭੇਸ ਕਹੀਅਤੁ ਹੈਂ ॥ ਰੰਗ ਮੈ ਰੰਗੀਨ ਰਾਗ ਰੂਪ ਮੈ ਪ੍ਰਬੀਨ ਔਰ ਕਾਹੂ ਪੈ ਨ ਦੀਨ ਸਾਧ ਅਧੀਨ ਕਹੀਅਤੁ ਹੈਂ ॥ ਪਾਈਐ ਨ ਪਾਰ ਤੇਜ ਪੁੰਜ ਮੈ ਅਪਾਰ ਸਰਬ ਬਿਦਿਆ ਕੇ ਉਦਾਰ ਹੈਂ ਅਪਾਰ ਕਹੀਅਤੁ ਹੈਂ ॥ ਹਾਥੀ ਕੀ ਪੁਕਾਰ ਪਲ ਪਾਛੈ ਪਹੁਚਤ ਤਾਹਿ ਚੀਟੀ ਕੀ ਚਿੰਘਾਰ ਪਹਿਲੇ ਹੀ ਸੁਨੀਅਤ ਹੈਂ ॥ ੪ ॥ ੨੫੬ ॥**

ਓਹ ਪ੍ਰਮੇਸ਼ਰ ਦੇਵਤਾ ਵਡਿਆਂ ਦੇਵਤਿਆਂ ਦਾ ਦੇਵਤਾ ਹੈ ਦੈਂਤਾਂ ਤੇ ਦੇਵਤਿਆਂ ਦਾ ਮਾਲਕ ਹੈ ਗੰਗਾ ਨੂੰ ਧਾਰਨ ਵਾਲਿਆਂ ੧੧ ਸ਼ਿਵਜੀਆਂ ਦਾ ਮਹੇਸ਼=ਵੱਡਾ ਸ਼ਿਵਜੀ ਹੈ ਓਸੇ ਨੂੰ ਭੇਖ ਤੋਂ ਬਿਨਾਂ ਆਖਿਆ ਜਾਂਦਾ ਹੈ। ਪ੍ਰਮੇਸ਼ਰ ਸਾਰਿਆਂ ਰੰਗਾਂ ਵਿਚ ਰੰਗਿਆ ਹੋਇਆ ਹੈ ਰਾਗ ਰੂਪ ਵਿਚ ਬੜਾ ਸਿਆਣਾ ਹੈ ਹੋਰ ਕਿਸੇ ਦੇ ਅਧੀਨ ਨਹੀਂ ਹੈ, ਇਕ ਸਾਧੂਆਂ ਦੇ ਅਧੀਨ ਆਖਿਆ ਜਾਂਦਾ ਹੈ। ਹੇ ਬਹੁਤੇ ਤੇਜ ਵਾਲੇ ਅਪਾਰ ਤੇਰਾ ਅੰਤ ਨਹੀਂ ਪਾਇਆ ਜਾਂਦਾ ਹੈ ਓਹ ਸਾਰੀਆਂ ਵਿਦਜਾ ਦਾ ਉਦਾਰ=ਦਲੇਰ ਵੱਡਾ ਆਖਿਆ ਜਾਂਦਾ ਹੈ। ਹਾਥੀ ਦੀ ਚੀਕ ਉਸਨੂੰ ਪਲ ਪਿੱਛੋ ਪਹੁੰਚਦੀ ਭਾਵ ਸੁਣੀ ਦੀ ਹੈ ਅਤੇ ਕੀੜੀ ਦੀ ਪੁਕਾਰ ਪਹਿਲੇ ਹੀ ਸੁਣੀ ਜਾਂਦੀ ਹੈ ॥ ੪ ॥ ੨੫੬ ॥

**ਕੇਤੇ ਇੰਦ੍ਰ ਦੁਆਰ ਕੇਤੇ ਬ੍ਰਹਮਾ ਮੁਖ ਚਾਰ ਕੇਤੇ ਕ੍ਰਿਸਨਾ ਅਵਤਾਰ ਕੇਤੇ ਰਾਮ ਕਹੀਅਤ ਹੈਂ ॥ ਕੇਤੇ ਸਸਿਰਾਸੀ ਕੇਤੇ ਸੂਰਜ ਪ੍ਰਕਾਸੀ ਕੇਤੇ ਮੁੰਡੀਆ ਉਦਾਸੀ ਜੋਗ ਦੁਆਰ ਦਹੀਅਤੁ ਹੈਂ ॥ ਕੇਤੇ ਮਹਾ ਦੀਨ ਕੇਤੇ ਬਿਆਸ ਸੇ ਪ੍ਰਬੀਨ ਕੇਤੇ ਕੁਮੇਰ ਕੁਲੀਨ ਕੇਤੇ ਜਛ ਕਹੀਅਤੁ ਹੈਂ ॥ ਕਰਤੇ ਹੈਂ ਬਿਚਾਰ ਪੈ ਨ ਪੂਰਨ ਕੋ ਪਾਵੈ ਪਾਰ ਤਾਹੀ ਤੇ ਅਪਾਰ ਨਿਰਾਧਾਰ ਲਹੀਅਤੁ ਹੈਂ ॥ ੫ ॥ ੨੫੭ ॥**

ਕਈ ਇੰਦ੍ਰ ਬੂਹੇ ਉਤੇ ਹਨ, ਕਈ ਬ੍ਰਹਮਾਂ ਚਾਰ ਮੂੰਹਾਂ ਵਾਲੇ ਹਨ ਕਈ ਕ੍ਰਿਸ਼ਨ ਤੇ ਰਾਮ ਅਵਤਾਰ ਆਖੇ ਜਾਂਦੇ ਹਨ । ਕਈ ਚੰਦ ਕਿਰਨਾ ਦੀ ਖਾਣ ਹਨ, ਕਈ ਸੂਰਜ ਚਾਨਣ ਕਰਨ ਵਾਲੇ ਹਨ, ਕਈ ਮੁੰਡੀਆ=ਸੰਨਿਆਸੀ ਉਦਾਸੀ ਜੋਗ ਨਾਲ ਦੇਹ ਨੂੰ ਸਾੜਦੇ ਹਨ । ਕਈ ਮੁਹੰਮਦ ਕਈ ਬਿਆਸ ਵਰਗੇ ਸਿਆਣੇ ਕਈ ਕੁਮੇਰ ਦੀ ਕੁਲ ਵਾਲੇ ਕਈ ਜੱਛ ਆਖੇ ਜਾਂਦੇ ਹਨ । ਇਹ ਸਾਰੇ ਵਿਚਾਰ ਕਰਦੇ ਹਨ ਪਰ ਪੂਰੇ ਪ੍ਰਮੇਸ਼ਰ ਦਾ ਅੰਤ ਨਹੀਂ ਪਾ ਸਕਦੇ ਏਸੇ ਲਈ ਉਸਨੂੰ ਬਿਅੰਤ ਆਸਰੇ ਤੋਂ ਬਿਨਾਂ ਲਖਿਆ ਜਾਂਦਾ ਹੈ ॥ ੫ ॥ ੨੫੭ ॥

**ਪੂਰਨ ਅਵਤਾਰ ਨਿਰਾਧਾਰ ਹੈ ਨ ਪਾਰਾਵਾਰ ਪਾਈਐ ਨ ਪਾਰ ਪੈ ਅਪਾਰ ਕੈ ਬਖਾਨੀਐ ॥ ਅਦ੍ਵੈ ਅਬਿਨਾਸੀ ਪਰਮ ਪੂਰਨ ਪ੍ਰਕਾਸੀ ਮਹਾਰੂਪ ਹੂ ਕੇ ਰਾਸੀ ਹੈਂ ਅਨਾਸੀ ਕੈ ਕੈ ਮਾਨੀਐ ॥ ਜੰਤ੍ਰ ਹੂੰ ਨ ਜਾਤ ਜਾਕੀ ਬਾਪ ਹੂ ਨ ਮਾਇ ਤਾਕੀ ਪੂਰਨ ਪ੍ਰਭਾ ਕੀ ਸੁ ਛਟਾ ਕੈ ਅਨਮਾਨੀਐ ॥ ਤੇਜ ਹੂ ਕੋ ਤੰਤ੍ਰ ਹੈਂ ਕਿ ਰਾਜਸੀ ਕੋ ਜੰਤ੍ਰ ਹੈਂ ਕਿ ਮੋਹਨੀ ਕੋ ਮੰਤ੍ਰ ਹੈਂ ਨਿਜੰਤ੍ਰ ਕੈ ਕੈ ਜਾਨੀਐ ॥ ੬ ॥ ੨੫੮ ॥**

ਪੂਰਾ ਅਵਤਾਰ ਹੈ ਆਸਰੇ ਤੋਂ ਬਿਨਾਂ ਹੈ ਉਸ ਦਾ ਉਰਲੇ ਪਰਲੇ ਪਾਸੇ ਦਾ ਅੰਤ ਨਹੀਂ ਪਾਇਆ ਜਾਂਦਾ ਉਸ ਨੂੰ ਵੱਡਾ ਆਖਿਆ ਜਾਂਦਾ ਹੈ । ਦ੍ਵੈਤ ਰਹਿਤ ਨ ਮਰਨ ਵਾਲਾ ਹੈ ਵੱਡਾ ਪੂਰਾ ਪ੍ਰਕਾਸ਼ਕ ਹੈ ਵੱਡੇ ਰੂਪ ਦੀ ਖਾਣ ਹੈ ਨ ਨਾਸ ਹੋਣ ਵਾਲਾ ਕਰਕੇ ਉਸ ਨੂੰ ਮੰਨਿਆਂ ਜਾਂਦਾ ਹੈ । ਨ ਜੰਤ੍ਰਾਂ ਕਰਕੇ ਪਾਇਆ ਜਾਂਦਾ ਹੈ ਨ ਜਾਤ ਹੈ ਉਸਦੀ ਨ ਪਿਤਾ ਮਾਤਾ ਹੈ, ਓਹਦੀ ਪੂਰੀ ਸੋਭਾ ਦੀ ਛਟਾ= ਬਿਜਲੀ ਪ੍ਰਕਾਸ਼ ਦੀ ਅਨਮਾਨੀ=ਵਿਚਾਰੀ ਜਾਂਦੀ ਹੈ ਭਾਵ ਬਹੁਤਾ ਪ੍ਰਕਾਸ਼ ਹੈ । ਤੂੰ ਤੇਜ ਤੰਤ੍ਰ=ਵੱਸ ਕਰਨ ਵਾਲਾ ਹੈਂ ਰਾਜਸੀ=ਰਜੋ ਗੁਣ ਵਾਲਿਆਂ ਦਾ ਜੰਤ੍ਰ= ਸਾਜ ਹੈਂ ਭਾਵ ਵੱਡਾ ਹੈਂ ਮੋਹਤ ਕਰਨ ਦਾ ਮੰਤ੍ਰ ਹੈਂ ਤੂੰ ਆਪ ਜਾਦੂਆਂ ਟੂਣਿਆਂ ਤੋਂ ਰਹਿਤ ਕਰਕੇ ਜਾਣਿਆਂ ਜਾਂਦਾ ਹੈਂ ॥ ੬ ॥ ੨੫੮ ॥

ਤੇਜ ਹੂੰ ਕੋ ਤਰੁ ਹੈਂ ਕਿ ਰਾਜਸੀ ਕੋ ਸਰੁ ਹੈਂ ਕਿ ਸੁੱਧਤਾ ਕੋ ਘਰੁ ਹੈਂ ਕਿ ਸਿੱਧਤਾ ਕੀ ਸਾਰ ਹੈਂ ॥ ਕਾਮਨਾ ਕੀ ਖਾਨ ਹੈਂ ਕਿ ਸਾਧਨਾ ਕੀ ਸਾਨ ਹੈਂ ਬਿਰਕਤਤਾ ਕੀ ਬਾਨ ਹੈਂ ਕਿ ਬੁੱਧ ਕੋ ਉਦਾਰ ਹੈਂ ॥ ਸੁੰਦਰ ਸਰੂਪ ਹੈਂ ਕਿ ਭੂਪਨ ਕੋ ਭੂਪ ਹੈਂ ਕਿ ਰੂਪ ਹੂੰ ਕੋ ਰੂਪ ਹੈਂ ਕੁਮਤਿ ਕੋ ਪ੍ਰਹਾਰ ਹੈਂ ॥ ਦੀਨਨ ਕੋ ਦਾਤਾ ਹੈਂ ਗਨੀਮਨ ਕੋ ਗਾਰਕ ਹੈਂ ਸਾਧਨ ਕੋ ਰੱਛਕ ਹੈਂ ਗੁਨਨ ਕੋ ਪਹਾਰ ਹੈਂ ॥੭॥੨੫੯॥

ਤੇਜ ਦਾ ਤਰ=ਕਲਪ ਬ੍ਰਿਛ ਹੈਂ, ਰਾਜਧਾਨੀ ਦਾ ਸਰ=ਸਮੁੰਦਰ ਹੈਂ, ਪਵਿੱਤ੍ਰਤਾ ਦਾ ਘਰ ਹੈਂ, ਸਿਧਤਾ=ਬਰਕਤ, ਮੁਕਤੀ, ਖਬਰਦਾਰੀ ਦਾ ਸਾਰ=ਤਤ ਭਾਵ ਨਿਚੋੜ ਹੈਂ। ਲੋੜਾਂ ਪੂਰੀਆਂ ਕਰਨ ਵਾਲੀ ਖਾਣ ਹੈਂ, ਜਤਨਾਂ ਦੀ ਸਾਣ ਹੈਂ ਭਾਵ ਤਿੱਖੇ ਕਰਨ ਵਾਲਾ ਪੱਥਰ ਭਾਵ ਉਤਮ ਉਦਮ ਹੈ, ਤਿਆਗ ਦੇਣ ਦੀ ਆਦਤ ਹੈਂ, ਅਕਲ ਦਾ ਸਖੀ ਹੈਂ। ਸੁੰਦਰ ਰੂਪ ਵਾਲਾ ਹੈਂ ਕਿ ਰਾਜਿਆਂ ਦਾ ਰਾਜਾ ਹੈਂ ਸੁੰਦਰ ਰੂਪਾਂ ਵਿਚੋਂ ਸੁੰਦਰ ਰੂਪ ਵਾਲਾ ਹੈਂ, ਭੈੜੀ ਅਕਲ ਦੇ ਨਾਸ ਕਰਨ ਵਾਲਾ ਹੈਂ। ਗਰੀਬਾਂ ਦਾ ਦਾਤਾ ਹੈਂ, ਵੈਰੀਆਂ ਦੇ ਗਾਲਣ ਵਾਲਾ ਹੈਂ, ਮਿੱਤਾਂ ਦਾ ਰਾਖਾ ਹੈਂ ਗੁਣਾਂ ਦਾ ਪਹਾੜ ਹੈਂ ॥ ੭ ॥ ੨੫੯ ॥

ਸਿੱਧ ਕੋ ਸਰੂਪ ਹੈਂ ਕਿ ਬੁਧਿ ਕੋ ਬਿਭੂਤਿ ਹੈਂ ਕਿ ਕ੍ਰੁੱਧ ਕੋ ਅਭੂਤ ਹੈਂ ਕਿ ਅੱਛੈ ਅਬਿਨਾਸੀ ਹੈਂ ॥ ਕਾਮ ਕੋ ਕੁਨਿੰਦਾ ਹੈਂ ਕਿ ਖੂਬੀ ਕੋ ਦਹਿੰਦਾ ਹੈਂ ਗਨੀਮਨ ਗਰਿੰਦਾ ਹੈਂ ਕਿ ਤੇਜ ਕੋ ਪ੍ਰਕਾਸੀ ਹੈਂ ॥ ਕਾਲ ਹੂੰ ਕੇ ਕਾਲ ਹੈਂ ਕਿ ਸਤ੍ਰੁਨ ਕੇ ਸਾਲ ਹੈਂ ਕਿ ਮਿਤ੍ਰਨ ਕੋ ਪੋਖਤ ਹੈਂ ਕਿ ਬ੍ਰਿਧਤਾ ਕੀ ਬਾਸੀ ਹੈਂ ॥ ਜੋਗ ਹੂੰ ਕੋ ਜੰਤ੍ਰ ਹੈਂ ਕਿ ਤੇਜ ਹੂੰ ਕੋ ਤੰਤ੍ਰ ਹੈਂ ਕਿ ਮੋਹਨੀ ਕੋ ਮੰਤ੍ਰ ਹੈਂ ਕਿ ਪੂਰਨ ਪ੍ਰਕਾਸੀ ਹੈਂ ॥ ੮ ॥ ੨੬੦ ॥

ਬਰਕਤਾਂ ਦਾ ਰੂਪ ਹੈਂ ਅਕਲ ਦੀ ਸਮੱਗਰੀ ਹੈਂ ਗੁੱਸੇ ਦਾ ਅਭੂਤ=ਅਸਚਰਜ ਹੈਂ, ਚੰਗਾ ਨਾਸ ਰਹਿਤ ਹੈਂ ਕੰਮਾਂ ਦੇ ਕਰਨ ਵਾਲਾ ਹੈਂ, ਵਡਿਆਈ ਦੇ ਦੇਣ ਵਾਲਾ ਹੈਂ, ਵੈਰੀਆਂ ਦੇ ਗਾਲਨ ਵਾਲਾ ਹੈਂ ਤੇਜ ਦੇ ਪ੍ਰਕਾਸ਼ ਕਰਨ ਵਾਲਾ ਹੈਂ। ਕਾਲ ਦੇ ਮਾਰਨ ਵਾਲਾ ਹੈਂ ਵੈਰੀਆਂ ਨੂੰ ਸਾਲ=ਜ਼ਖਮ ਕਰਨ ਵਾਲਾ ਹੈਂ, ਮਿੱਤ੍ਰਾਂ ਨੂੰ ਪਾਲਦਾ ਹੈਂ ਵਡਿਆਈ ਦਾ ਬਾਸੀ=ਘਰ ਹੈਂ। ਜੋਗ ਦੇ ਵੱਸ ਕਰਨ ਨੂੰ ਜੰਤ੍ਰ ਰੂਪ ਹੈਂ ਪ੍ਰਕਾਸ਼ ਕਰਨ ਦਾ ਤੰਤ੍ਰ ਹੈਂ, ਮੋਹਤ ਕਰਨ ਦਾ ਮੰਤ੍ਰ ਹੈਂ ਪੂਰੇ ਚਾਨਣ ਵਾਲਾ ਹੈਂ ॥ ੮ ॥ ੨੬੦ ॥

ਰੂਪ ਕੋ ਨਿਵਾਸ ਹੈਂ ਕਿ ਬੁੱਧਿ ਕੋ ਪ੍ਰਕਾਸ ਹੈਂ ਕਿ ਸਿਧਤਾ ਕੋ ਬਾਸ ਹੈਂ ਕਿ ਬੁੱਧਿ ਹੂ ਕੋ ਘਰੁ ਹੈਂ ॥ ਦੇਵਨ ਕੋ ਦੇਵ ਹੈਂ ਨਿਰੰਜਨ ਅਭੇਵ ਹੈਂ ਅਦੇਵਨ ਕੋ ਦੇਵ ਹੈਂ ਕਿ ਸੁੱਧਤਾ ਕੋ ਸਰੁ ਹੈਂ ॥ ਜਾਨ ਕੋ ਬਚੱਯਾ ਹੈਂ ਇਮਾਨ ਕੋ ਦਿਵੱਯਾ ਹੈਂ ਜਮਜਾਲ ਕੋ ਕਟੱਯਾ ਹੈਂ ਕਿ ਕਾਮਨਾ ਕੋ ਕਰੁ ਹੈਂ ॥ ਤੇਜ ਕੋ ਪ੍ਰਚੰਡ ਹੈਂ ਅਖੰਡਨ ਕੋ ਖੰਡ ਹੈਂ ਮਹੀਪਨ ਕੋ ਮੰਡ ਹੈਂ ਕਿ ਇਸਤ੍ਰੀ ਹੈਂ ਨ ਨਰ ਹੈਂ ॥੯॥ ੨੬੧ ॥

ਰੂਪ ਦਾ ਘਰ ਹੈਂ ਅਕਲ ਦਾ ਚਾਨਣ ਹੈਂ ਮੁਕਤੀ ਦਾ ਘਰ ਹੈਂ ਚੰਗੀ ਅਕਲ ਦਾ ਵੀ ਘਰ ਹੈਂ ਮਾਇਆ ਰਹਿਤ ਭੇਦ ਬਿਨਾਂ ਹੈਂ ਦੈਂਤਾਂ ਦਾ ਮਾਲਕ ਹੈਂ ਪਵਿੱਤ੍ਰਤਾਈ ਦਾ ਤਾਲ ਹੈਂ। ਜਾਨ ਦੇ ਬਚਾਉਣ ਵਾਲਾ ਧਰਮ ਦੇ ਦੇਣ ਵਾਲਾ ਜਮ ਫਾਹੀ ਦੇ ਕੱਟਣ ਵਾਲਾ ਸਾਰੀਆਂ ਲੋੜਾਂ ਪੂਰੀਆਂ ਕਰਦਾ ਹੈਂ। ਤੇਜ਼ ਦਾ ਤਿੱਖਾ ਹੈਂ ਨ ਖੰਡਿਆ ਜਾਣ ਵਾਲਿਆਂ ਨੂੰ ਖੰਡਦਾ ਹੈਂ, ਰਾਜਿਆਂ ਦੇ ਮੰਡ=ਬਣਾਉਣ ਵਾਲਾ ਹੈਂ ਇਸਤ੍ਰੀ ਆਦਮੀ ਰੂਪ ਵੀ ਤੂੰ ਆਪਹੀ ਹੈਂ।੯।੨੬੧।

ਬਿਸ੍ਵ ਕੋ ਭਰਨ ਹੈਂ ਕਿ ਅਪਦਾ ਕੋ ਹਰਨ ਹੈਂ ਕਿ ਸੁਖ ਕੋ ਕਰਨ ਹੈਂ ਕਿ ਤੇਜ ਕੋ ਪ੍ਰਕਾਸ ਹੈਂ ॥ ਪਾਈਐ ਨ ਪਾਰ ਪਾਰਾਵਾਰ ਹੂ ਕੋ ਪਾਰ ਜਾਕੋ ਕੀਜਤ ਬਿਚਾਰ ਸੁ ਬਿਚਾਰ ਕੋ ਨਿਵਾਸ ਹੈਂ ॥ ਹਿੰਗੁਲਾ ਹਿਮਾਲੈ ਗਾਵੈ ਹਸਬੀ ਹਲੱਬੀ ਧਿਆਵੈ ਪੂਰਬੀ ਨ ਪਾਰ ਪਾਵੈ ਆਸਾ ਤੇ ਅਨਾਸ ਹੈਂ ॥ ਦੇਵਨ ਕੋ ਦੇਵ ਮਹਾ ਦੇਵਹੂ ਕੇ ਦੇਵ ਹੈਂ ਨਿਰੰਜਨ ਅਭੇਵ ਨਾਥ ਅਦ੍ਵੈ ਅਬਿਨਾਸ ਹੈਂ ॥ ੧੦ ॥ ੨੬੨ ॥

ਦੁਨੀਆਂ ਦਾ ਪਾਲਕ ਹੈਂ ਬਿਪਦਾ ਦਾ ਨਾਸਕ ਹੈਂ ਸੁਖ ਦਾ ਕਾਰਨ ਹੈਂ ਤੇਜ ਦਾ ਪ੍ਰਕਾਸ਼ਕ ਹੈਂ। ਜਿਸ ਦਾ ਪਾਰ ਵੱਡਾ ਹੈ ਉਸਦੇ ਪਾਰਾਵਾਰ ਦਾ ਅੰਤ ਨਹੀਂ ਪਾਇਆ ਜਾਂਦਾ ਹੈ ਸਿਆਣਿਆਂ ਨੇ ਇਹ ਵਿਚਾਰ ਕੀਤਾ ਹੈ ਕਿ ਓਹ ਵਿਚਾਰ ਦਾ ਘਰ ਹੈ ਭਾਵ ਬਹੁਤ ਸਿਆਣਾ। ਹਿੰਗਲਾ ਦੇਸ ਦੇ ਹਿਮਾਲੈ= ਪਹਾੜ ਵਾਲੇ ਹਸਬ ਹਲੱਬ ਦੇਸ ਵਾਲੇ ਯਾਦ ਕਰਦੇ ਹਨ, ਪੂਰਬ ਦੇ ਵੀ ਅੰਤ ਨਹੀਂ ਪਾ ਸਕਦੇ ਤੂੰ ਆਸਾ ਤੋਂ ਨਿਰਾਸ ਰਹਿੰਦਾ ਹੈਂ। ਦੇਵਤਿਆਂ ਦੈਂਤਾਂ ਦੇ ਦੇਵਤੇ ਮਾਇਆ ਤੇ ਭੇਤ ਮਾਲਕ ਦ੍ਵੈਤ ਰਹਿਤ ਨਾਸ ਬਿਨਾਂ ਹੈਂ॥੧੦॥੨੬੨॥

ਅੰਜਨ ਬਿਹੀਨ ਹੈਂ ਨਿਰੰਜਨ ਪ੍ਰਬੀਨ ਹੈਂ ਕਿ ਸੇਵਕ ਅਧੀਨ ਹੈਂ ਕਟੱਯਾ ਜਮਜਾਲ ਕੇ॥ ਦੇਵਨ ਕੇ ਦੇਵ ਮਹਾਦੇਵ ਹੂ ਕੇ ਦੇਵ

**ਨਾਥ ਭੂਮ ਕੇ ਭਜੱਯਾ ਹੈਂ ਮੁਹੱਯਾ ਮਹਾਬਾਲ ਕੇ॥ ਰਾਜਨ ਕੇ ਰਾਜਾ ਮਹਾ ਸਾਜ ਹੂ ਕੇ ਸਾਜਾ ਮਹਾਂ ਜੋਗ ਹੂ ਕੇ ਜੋਗ ਹੈਂ ਧਰੱਯਾ ਦ੍ਰੁਮ ਛਾਲ ਕੇ॥ ਕਾਮਨਾ ਕੇ ਕਰ ਹੈਂ ਕਿ ਬੁੱਧਿਤਾ ਕੋ ਹਰ ਹੈਂ ਕਿ ਸਿੱਧਤਾ ਕੋ ਸਾਥੀ ਹੈਂ ਕਿ ਕਾਲ ਹੈਂ ਕੁਚਾਲ ਕੇ॥੧੧॥ ੨੬੩॥**

ਮਾਇਆ ਬਿਨਾਂ ਹੈਂ, ਤਿਆਗ ਪੁਣੇ ਵਿਚ ਸਿਆਣਾ ਹੈਂ, ਦਾਸਾਂ ਦੇ ਜਮਜਾਲ ਦੇ ਕੱਟਣ ਵਾਲਾ ਹੈਂ। ਦੇਵਤਿਆਂ ਦੈਂਤਾਂ ਦਾ ਤੂੰ ਦੇਵਤਾ ਮਾਲਕ ਹੈਂ, ਧਰਤੀ ਦੇ ਭੋਗਣ ਵਾਲੇ ਵੱਡੀਆਂ ੨ ਬਾਲ=ਇਸਤ੍ਰੀਆਂ ਦੇ ਵੱਸ ਕਰਨ ਵਾਲੇ ਹੋ। ਰਾਜਿਆਂ ਦੇ ਰਾਜੇ ਵੱਡਿਆਂ ਵੱਡਿਆਂ ਜੰਗਾਂ ਦੇ ਸਾਜਾਂ ਨੂੰ ਸਾਜਣ ਵਾਲੇ ਹੋ ਜੋਗੀਆਂ ਦੇ ਬਹੁਤ ਵੱਡੇ ਜੋਗੀ ਹੋ ਕੇ ਰੁੱਖਾਂ ਦੀਆਂ ਛਿੱਲਾਂ ਦੇ ਧਾਰਨ ਵਾਲੇ ਹੋ। ਲੋੜਾਂ ਪੂਰੀਆਂ ਕਰਨ ਵਾਲੇ ਮਾੜੀ ਅਕਲ ਦੇ ਹਰਨ ਵਾਲੇ ਮੁਕਤੀ ਦੇ ਸਾਥੀ ਖੋਟੀ ਚਾਲ ਨੂੰ ਮਾਰਨ ਵਾਲੇ ਹੋ ॥ ੧੧ ॥ ੨੬੩ ॥

***ਛੀਰ ਕੈਸੀ ਛੀਰਾ ਵਧ ਛਾਛ ਕੈਸੀ ਛੱਤ੍ਰਾ ਨੇਰ ਛਪਾ ਕਰ ਕੈਸੀ ਛਬਿ ਕਾਲਇੰਦ੍ਰੀ ਕੇ ਕੂਲ ਕੇ॥ ਹੰਸਨੀ ਸੀ ਸੀਹਾ ਰੂਮ ਹੀਰਾ ਸੀ ਹੁਸੈਨਾ ਬਾਦ ਗੰਗਾ ਕੈਸੀ ਧਾਰ ਚਲੀ -ਸਾਤੋ ਸਿੰਧ ਰੂਲ ਕੇ॥ ਪਾਰਾਸੀ ਪਲਾਊ ਗਢ ਰੂਪਾ ਕੈਸੀ ਰਾਮ ਪੁਰ ਸੋਰਾਸੀ ਸੁਰੰਗਾ ਬਾਦ ਨੀਕੇ ਰਹੀ ਝੂਲ ਕੇ॥ ਚੰਪਾ ਸੀ ਚੰਦੇਰੀ ਕੋਟ ਚਾਂਦਨੀ ਸੀ ਚਾਂਦਾ ਗੜ ਕੀਰਤ ਤਿਹਾਰੀ ਰਹੀ ਮਾਲਤੀ ਸੀ ਫੂਲਕੇ॥੧੨॥੨੬੪॥**

[ਸਾਰੇ ਦੇਸਾਂ ਦੇ ਸ਼ਹਿਰਾਂ ਵਿਚ ਕੀਰਤੀ ਦਾ ਫੈਲਾਉ]

ਹੇ ਅਕਾਲ ਪੁਰਖ ਤੇਰੀ ਕੀਰਤੀ ਦੁਧ ਵਰਗੀ ਚਿਟੀ ਸਮੁੰਦਰ ਵਿਚ ਹੈ ਲੱਸੀ ਦੇ ਰੰਗ ਵਰਗੀ ਛੱਤ੍ਰਾ ਨੇਰ ਦੇਸ ਵਿਚ ਹੈ, ਛਪਾ=ਚੰਦ ਵਰਗੀ ਛਬ (ਸੋਭਾ) ਕਾਲ ਇੰਦ੍ਰੀ=ਜਮਨਾ ਦੇ ਕੂਲ=ਕੰਢੇ ਹੈ। ਹੰਸਨੀ ਵਰਗੀ ਸੀਹਾਂ ਰੂਮ ਦੇਸ ਵਿਚ ਹੈ ਹੀਰੇ ਵਰਗੇ ਹੁਸੈਨਾ ਬਾਦ ਵਿਚ ਹੈ ਗੰਗਾ ਦੀ ਧਾਰ ਵਰਗੀ ਚਿਟੀ ਸੱਤਾਂ ਸਮੁੰਦਰਾਂ ਨੂੰ ਰੂਲ=ਟਪ ਕੇ ਤੁਰ ਪਈ ਹੈ। ਪਾਰੇ ਵਰਗੀ ਪਲਾਊ ਗੜ ਵਿਚ ਹੈ ਰੂਪ=ਰੁੱਪੇ, ਚਾਂਦੀ ਵਰਗੀ ਰਾਮ ਪੁਰ ਵਿਚ ਹੈ ਸ਼ੋਰੇ ਵਰਗੀ ਚਿੱਟੀ ਸੁਰੰਗਾ ਵਾਦ ਵਿਚ ਹੈ ਚੰਗੀ ਤਰਾਂ ਝੁਲ ਭਾਵ ਪ੍ਰਕਾਸ਼ ਰਹੀ ਹੈ। ਚੰਬੇ ਵਰਗੀ ਚੰਦੇਰੀ ਕੋਟ ਵਿਚ ਹੈ ਚਾਂਦਨੀ ਵਰਗੀ ਚਾਂਦਾ ਗੜ ਹੈ ਹੇ ਪ੍ਰਮੇਸ਼ਰ ਤੇਰੀ ਕੀਰਤੀ ਮਾਲਤੀ ਵਰਗੀ ਫੁਲ ਰਹੀ ਹੈ॥ ੧੨ ॥ ੨੬੪ ॥

**ਫਟਕ ਸੀ ਕੈਲਾਸ ਕਮਾਊ ਗੜ ਕਾਂਸੀ ਪੁਰ ਸੀਸਾ ਸੀ ਸੁਰੰਗਾ**

---

*ਕਵੀਰਾਜ ਨਿਹਾਲ ਸਿੰਘ ਦਾ ਕਬਿੱਤ ਸਿਖੀ ਪ੍ਰਭਾਕਰ ਵਿੱਚੋਂ ਵੇਖੋ।

ਬਾਦ ਨੀਕੈ ਸੋਹੀਅਤੁ ਹੈ ॥ ਹਿੰਮਾਸੀ ਹਿਮਾਲੈ ਹਰ ਹਾਰਸੀ ਹਲੱਬਾ ਨੇਰ ਹੰਸ ਕੈਸੀ ਹਾਜੀ ਪੁਰ ਦੇਖੇ ਮੋਹੀਅਤੁ ਹੈ ॥ ਚੰਦਨ ਸੀ ਚੰਪਾਵਤੀ ਚੰਦ੍ਰਮਾ ਸੀ ਚੰਦ੍ਰਾ ਗਿਰ ਚਾਂਦਨੀ ਸੀ ਚਾਂਦਾ ਗੜ ਜੋਨ ਜੋਹੀਅਤੁ ਹੈ ॥ ਗੰਗਾ ਸਮ ਗੰਗ ਧਾਰ ਬਕਾਨਸੀ ਬਿਲੰਦਾ ਵਾਦ ਕੀਰਤਿ ਤਿਹਾਰੀ ਕੀ ਉਜਿਆਰੀ ਸੋਹੀਅਤੁ ਹੈ॥੧੩॥੨੬੫॥

ਫਟਕ ਮਣੀ ਵਰਗੀ ਕੈਲਾਸ ਪਰਬਤ ਉਤੇ ਕਮਾਊ ਗੜ ਤੇ ਕਾਸ਼ੀ ਪੁਰੀ ਵਿਚ ਸ਼ੀਸ਼ੇ ਵਰਗੀ ਹੈ ਤੇ ਸੁਰੰਗਾ ਵਾਦ ਚੰਗੀ ਸੋਭਦੀ ਹੈ। ਬਰਫ ਵਰਗੀ ਹਿਮਾਲੇ ਪਹਾੜ ਵਿਚ ਹੈ ਹਰ=ਸ਼ਿਵਜੀ ਜਾਂ ਮੋਤੀ ਦੇ ਹਾਰ ਵਰਗੀ ਹਲਬਾ ਨੇਰ ਵਿਚ ਹੈ, ਹੰਸ ਵਰਗੀ ਹਾਜੀ ਪੁਰ ਵਿਚ ਹੈ ਜੇਹੜਾ ਦੇਖਦਾ ਹੈ ਉਸ ਨੂੰ ਮੋਹ ਲੈਂਦੀ ਹੈ। ਚੰਦਨ ਵਰਗੀ ਚਿਟੀ ਚੰਪਾਵਤੀ ਵਿਚ ਹੈ ਚੰਦ ਵਰਗੀ ਚੰਦ੍ਰਗੜ ਵਿਚ ਹੈ ਚੰਦ ਚਾਂਦਾ ਗੜ ਵਿਚ ਹੈ ਇਕੁਰ ਦੀ ਤੇਰੀ ਜੋਨ=ਸੋਭਾ ਦੇਖੀਦੀ ਹੈ। ਗੰਗਾ ਵਰਗੀ ਗੰਗਾ ਦੀ ਧਾਰ ਵਿਚ ਹੈ ਬਗਲੇ ਵਰਗੀ ਬਿਲੰਦਾ ਬਾਦ ਵਿਚ ਹੈ ਹੇ ਪ੍ਰਮੇਸਰ ਤੇਰੀ ਕੀਰਤੀ ਪ੍ਰਕਾਸ ਵਾਲੀ ਸੋਭਾ ਪਾਂਦੀ ਹੈ ॥ ੧੩ ॥ ੨੬੫ ॥

ਫਰਾਸੀ ਫਿਰੰਗੀ ਫਰਾਸੀਸ ਕੇ ਦੁਰੰਗੀ ਮਕਰਾਨ ਕੇ ਮ੍ਰਿਦੰਗੀ ਤੇਰੇ ਗੀਤ ਗਾਈਅਤੁ ਹੈ॥ ਭਖਰੀ ਕੰਧਾਰੀ ਗੋਰ ਗਖਰੀ ਗਰਦੇਜਾ ਚਾਰੀ ਪੌਨ ਕੇ ਅਹਾਰੀ ਤੇਰੋ ਨਾਮੁ ਧਿਆਈਅਤੁ ਹੈ ॥ ਪੂਰਬ ਪਲਾਊ ਕਾਮ ਰੂਪ ਔ ਕਮਾਊ ਸਰਬ ਠਉਰ ਮੈ ਬਿਰਾਜੈ ਜਹਾ ਜਹਾ ਜਾਈਅਤੁ ਹੈ ॥ ਪੂਰਨ ਪ੍ਰਤਾਪੀ ਜੰਤ੍ਰ ਮੰਤ੍ਰ ਕੇ ਅਤਾਪੀ ਨਾਥ ਕੀਰਤਿ ਤਿਹਾਰੀ ਕੋ ਨ ਪਾਰ ਪਾਈਅਤੁ ਹੈ॥ ੧੪ ॥ ੨੬੬ ॥

ਫਰਾਂਸ ਦੇਸ ਦੇ ਫਿਰੰਗੀ, ਫਰਾਂਸੀਸ ਦੇ ਦੁਰੰਗਾ ਦੇਸ ਦੇ ਮਕਰਾਨ ਦੇਸ ਦੇ ਮ੍ਰਿਦੰਗ ਦੇਸ ਦੇ ਤੇਰੇ ਗੁਣ ਗਾਂਦੇ ਹਨ। ਭਖਰ ਦੇਸ ਵਾਲੇ, ਕੰਧਾਰ ਦੇਸ ਵਾਲੇ, ਗੋਰਖੀਏ, ਗੱਖਰੀਏ, ਗਰਦੇਜਾ ਚਾਰੀ ਵਾਲੇ ਪੌਣ ਖਾਣ ਵਾਲੇ ਤੇਰੇ ਨਾਮ ਨੂੰ ਧਿਆਉਂਦੇ ਹਨ। ਪੂਰਬ ਦੇਸ ਪਲਾਊਦੇਸ, ਕਾਮਰੂ ਦੇਸ, ਕਮਾਊਦੇਸ, ਹੋਰ ਵੀ ਸਾਰਿਆਂ ਥਾਵਾਂ ਵਿਚ ਬਿਰਾਜਦਾ ਹੈ ਜਿੱਥੇ ਜਿੱਥੇ ਜਾਈਦਾ ਹੈ। ਹੇ ਪੂਰੇ ਪ੍ਰਤਾਪ ਵਾਲੇ ਜੰਤ੍ਰਾਂ ਦੀਆਂ ਤਪਾਉਣੀਆਂ ਤੋਂ ਰਹਿਤ ਸਾਰਿਆਂ ਦੇ ਮਾਲਕ ਤੇਰੀ ਕੀਰਤੀ ਦਾ ਅੰਤ ਨਹੀਂ ਪਾਇਆ ਜਾਂਦਾ ਹੈ ॥ ੧੪ ॥ ੨੬੬ ॥

ਤ੍ਵਪ੍ਰਸਾਦਿ ॥ ਪਾਧੜੀ ਛੰਦ ॥

ਅਦ੍ਵੈ ਅਨਾਸ ਆਸਨ ਅਡੋਲ ॥ ਅਦ੍ਵੈ ਅਨੰਤ ਉਪਮਾ ਅਤੋਲ ॥

**ਅਛੈ ਸਰੂਪ ਅਬਜਕਤ ਨਾਥ ॥**

**ਆਜਾਨ ਬਾਹੁ ਸਰਬਾਪ੍ਰਮਾਥ ॥ ੧ ॥ ੨੬੭ ॥**

ਤੂੰ ਦ੍ਵੈਤ ਰਹਿਤ ਨਾਸ ਰਹਿਤ ਇਸਥਤ ਆਸਣ ਵਾਲਾ ਹੈਂ। ਅਦੁਤੀ ਬਿਅੰਤ ਤੇਰੀ ਉਸਤਤੀ ਅਤੋਲ ਹੈ। ਚੰਗੇ ਰੂਪ ਵਾਲਾ ਸਰੀਰ ਰਹਿਤ ਮਾਲਕ ਹੈਂ। ਗੋਡਿਆਂ ਤਕ ਲੰਮੀਆਂ ਬਾਹਾਂ ਵਾਲਾ ਸਾਰਿਆਂ ਦਾ ਪ੍ਰਮਾਥ=ਚੰਗੀ ਤਰਾਂ ਤੱਤ ਹੈਂ ॥ ੧ ॥ ੨੬੭ ॥

**ਜਹ ਤਹ ਮਹੀਪ ਬਨ ਤਨ ਪ੍ਰਫੁੱਲ ॥**

**ਸੋਭਾ ਬਸੰਤ ਜਹ ਤਹ ਪ੍ਰਡੁੱਲ ॥**

**ਬਨ ਤਨ ਦੁਰੰਤ ਖਗ ਮ੍ਰਿਗ ਮਹਾਨ ॥**

**ਜਹ ਤਹ ਪ੍ਰਫੁਲ ਸੁੰਦਰ ਸੁਜਾਨ ॥ ੨ ॥ ੨੬੮ ॥**

ਜਿੱਥੇ ਕਿੱਥੇ ਰਾਜਾ ਹੈਂ ਜੰਗਲਾਂ ਤ੍ਰਿਣਾਂ ਵਿਚ ਫੁਲਿਆ ਹੋਇਆ ਹੈ। ਤੇਰੀ ਬਸੰਤ ਰੁਤ ਵਰਗੀ ਸੋਭਾ ਹੈ ਜਿੱਥੇ ਕਿੱਥੇ ਤੇਰੀ ਸੋਭਾ ਅੱਗ ਵਾਂਗ ਚਾਨਣ ਕਰਦੀ ਜਾਂ ਭੱਖ ਰਹੀ ਹੈ। ਜੰਗਲਾਂ ਕੱਖਾਂ ਪੰਛੀਆਂ ਹਰਨਾਂ ਇਹਨਾਂ ਸਾਰਿਆਂ ਮਹਾਨ ਜੀਆਂ ਦਾ ਤੂੰ ਰਾਜਾ ਹੈਂ। ਤੂੰ ਸੁੰਦਰ ਸਿਆਣਾ ਜਿੱਥੇ ਕਿੱਥੇ ਫੁੱਲਿਆ ਹੋਇਆ ਹੈਂ ॥ ੨ ॥ ੨੬੮ ॥

**ਫਲਤੰ ਪ੍ਰਫੁਲ ਲਹਿ ਲਹਿਤ ਮੋਰ ॥**

**ਸਿਰ ਢੁਰਹਿ ਜਾਨ ਮਨਮਥਹਿ ਚੋਰ ॥**

**ਕੁਦਰਤ ਕਮਾਲ ਰਾਜਕ ਰਹੀਮ ॥**

**ਕਰੁਣਾ ਨਿਧਾਨ ਕਾਮਲ ਕਰੀਮ ॥ ੩ ॥ ੨੬੯ ॥**

ਐਡਾ ਫੁੱਲਿਆ ਹੋਇਆ ਹੈਂ ਕਿ ਚੰਗੇ ਫੁਲ ਵਾਂਗੂ ਲਹਿ ਲਹਾਉਂਦਾ ਹੈ। ਤੇ ਸਾਰਿਆਂ ਦਾ ਮੋਰ=ਸਿਰੋਮਣੀ ਹੈ ਜਾਂ ਸਿਰ ਉਤੇ ਮੋਰ ਵਰਗੀ ਕਲਗੀ ਹੈ। ਜਾਣੋ ਭਾਵ ਸਚ ਸਮਝੋ ਓਹ ਮਨਮਥਹਿ=ਕਾਮਦੇਵ ਦਾ ਚੋਰ ਸਿਰ ਉਤੇ ਝੂਲਦਾ ਹੈ। ਪੂਰਾ ਕਮਾਲ ਸ਼ਕਤੀ ਵਾਲਾ ਹੈ ਰਿਜਕ ਦੇਣ ਵਾਲਾ ਹੈ ਤਰਸ ਕਰਨ ਵਾਲਾ ਹੈ ਕਿਰਪਾ ਦਾ ਖਜ਼ਾਨਾ ਪੂਰਾ ਕਿਰਪਾਲੂ ਹੈ ॥ ੩ ॥ ੨੬੯ ॥

**ਜੱਹ ਤੱਹ ਬਿਲੋਕ ਤੱਕ ਤੱਕ ਪ੍ਰਸੋਹ॥ਆਜਾਨੁ ਬਾਹੁ ਅਮਿਤੋਜ ਮੋਹ ॥**

**ਰੋਸੰ ਬਿਰਹਤ ਕਰਣਾ ਨਿਧਾਨ ॥**

**ਜਹ ਤਹ ਪ੍ਰਫੁਲ ਸੁੰਦਰ ਸੁਜਾਨ ॥ ੪ ॥ ੨੭੦ ॥**

ਜਿੱਥੇ ਜਿੱਥੇ ਦੇਖੀ ਦਾ ਹੈ ਓਥੇ ਓਥੇ ਹੀ ਤੂੰ ਚੰਗਾ ਸੋਭਦਾ ਹੈ। ਗੋਡਿਆਂ

ਤਕ ਲੰਮੀਆਂ ਬਾਹਾਂ ਬਹੁਤ ਬਲ ਮੋਹਨ ਵਾਲਾ ਹੈਂ। ਗੁੱਸੇ ਤੋਂ ਬਿਨਾ ਕਿਰਪਾ ਦਾ ਖਜ਼ਾਨਾ ਹੈ।ਹੇ ਸੁੰਦਰ ਸਿਆਣਿਆਂ ਤੂੰ ਜਿੱਥੇ ਕਿੱਥੇ ਫੁਲਿਆ ਹੋਇਆ ਹੈ।੪।੨੭੦।

**ਬਨ ਤਨ ਮਹੀਪ ਜਲ ਥਲ ਮਹਾਨ॥**
**ਜਹ ਤਹ ਪ੍ਰਸੋਹ ਕਰੁਣਾ ਨਿਧਾਨ॥ਜਗ ਮਗਤ ਤੇਜ ਪੂਰਨ ਪ੍ਰਤਾਪ॥**
**ਅੰਬਰ ਜਿਮੀਨ ਜਿਹ ਜਪਤ ਜਾਪ॥ ੫ ॥ ੨੭੧॥**

ਮਹਾਨ ਜਲਾਂ ਥਲਾਂ ਬਣਾ ਤ੍ਰਿਣਾਂ ਦਾ ਤੂੰ ਰਾਜਾ ਹੈ। ਤੂੰ ਕਿਰਪਾ ਦਾ ਖਜ਼ਾਨਾ ਜਿੱਥੇ ਕਿੱਥੇ ਸੋਭਦਾ ਹੈਂ। ਪੂਰੇ ਪ੍ਰਤਾਪ ਵਾਲੇ ਦਾ ਤੇਜ ਜਗ ਮਗ ਕਰਦਾ ਹੈ। ਅਕਾਸ਼ ਧਰਤੀ ਸਾਰੇ ਜਾਪ ਨੂੰ ਜਪਦੇ ਹਨ॥ ੫ ॥ ੨੭੧॥

**ਸਾਤੋ ਅਕਾਸ ਸਾਤੋ ਪਤਾਰ॥**
**ਬਿਥਰਿਓ ਅਦਿਸਟ ਜਿਹ ਕਰਮ ਜਾਰਿ॥ ੬ ॥ ੨੭੨ ॥**

ਸੱਤਾਂ ਅਕਾਸ਼ਾਂ ਤੇ ਸੱਤਾਂ ਪਤਾਲਾਂ ਵਿਚ ਪ੍ਰਮੇਸਰ ਹੈ। ਜਿਸ ਪ੍ਰਮੇਸਰ ਦਾ ਕਰਮਾਂ ਰੂਪ ਜਾਲ ਫੈਲਿਆ ਹੋਇਆ ਹੈ ਨਜ਼ਰ ਵਿਚ ਨਹੀਂ ਔਂਦਾ ਹੈ॥੬॥੨੭੨॥

ੴ ਸਤਿਗੁਰਪ੍ਰਸਾਦਿ॥

## ਅਥ ਬਚਿਤ੍ਰ ਨਾਟਕ ਗ੍ਰੰਥ ਲਿਖ੍ਯਤੇ॥

ਤ੍ਵਪ੍ਰਸਾਦਿ॥ ਸ੍ਰੀ ਮੁਖਬਾਕ ਪਾਤਸ਼ਾਹੀ ੧੦॥

ਦੋਹਰਾ॥ **ਨਮਸਕਾਰ ਸ੍ਰੀ ਖੜਗ ਕੋ ਕਰੌ ਸੁ ਹਿਤ ਚਿਤੁ ਲਾਇ॥**
**ਪੂਰਨ ਕਰੋ ਗਿਰੰਥ ਇਹੁ ਤੁਮ ਮੁਹਿ ਕਰਹੁ ਸਹਾਇ॥ ੧ ॥**

{ ਸੁੰਦਰ ਤਮਾਸ਼ਾ ਭਾਵ ਇਤਿਹਾਸ ਹੈ ਇਸ ਗ੍ਰੰਥ ਵਿਚ ਬਹੁਤ ਸਾਰੇ ਅਵਤਾਰਾਂ ਦਾ ਹਾਲ ਹੈ ਤੇ ਜਗਤ ਦੀਆਂ ਸਿਖਿਆਦਾਇਕ ਮਹਾਨ ਗੱਲਾਂ ਹਨ ਇਸ ਕਰਕੇ ਇਸ ਨੂੰ ਨਾਟਕ ਲਿਖਿਆ ਗਿਆ ਹੈ। }

ਸ੍ਰੀ ਗੁਰੂ ਜੀ ਦੀ ਮੁਖਵਾਕ ਬਾਣੀ ਹੈ

ਮੈਂ ਸ੍ਰੀ ਸਾਹਿਬ ਤਲਵਾਰ ਨੂੰ ਹਿਤ ਚਿਤ ਲਾਕੇ ਨਮਸਕਾਰ ਕਰਦਾ ਹਾਂ। ਇਸ ਬਚਿੱਤ੍ਰ ਨਾਟਕ ਗ੍ਰੰਥ ਨੂੰ ਪੂਰਾ ਕਰੋ ਇਹ ਮੇਰੀ ਤੁਸੀਂ ਸਹਾਇਤਾ ਕਰੋ॥ ੧ ॥

ਤ੍ਰਿਭੰਗੀ ਛੰਦ॥ ਸ੍ਰੀ ਅਕਾਲ ਜੀ ਕੀ ਉਸਤਤਿ॥

**ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰਭੰਡੰ ॥**
**ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ ॥**
**ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲ ਬਿਖ ਹਰਣੰ ਅਸਸਰਣੰ ॥**
**ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮਪ੍ਰਤਿਪਾਰਣ ਜੈ ਤੇਗੰ ॥ ੨॥**

{ ਮਾਇਆ ਨਾਲ ਮਿਲੇ ਹੋਇ ਪ੍ਰਮੇਸਰ ਦੀ ਉਪਮਾ ਹੈ ਗੁਰੂ ਜੀ ।
ਤਲਵਾਰ ਨੂੰ ਨਮਸਕਾਰ ਕਰਦੇ ਹਨ । }

{ ਖਗ=ਤਲਵਾਰ । ਖਲ=ਮੂਰਖ । ਮੰਡ=ਕਰਨਾ । ਬਰਬੰਡ=ਬਲ ਭੰਡਣਾ ।
ਭੁਜ=ਬਾਹਾਂ । ਦੰਡੰ=ਡੋਲੇ । ਭਾਨ=ਸੂਰਜ। ਅਸ=ਤਲਵਾਰ। ਉਬਾਰਣ=ਬਚੌਣ। }

ਤਲਵਾਰ ਵੈਰੀਆਂ ਦੇ ਟੋਟੇ ਕਰਨ ਵਾਲੀ ਹੈ ਤੇ ਆਪ ਬਿਹੰਡੰ ਟੁੱਟਣ ਤੋਂ ਰਹਿਤ ਹੈ ਜਾਂ ਪ੍ਰਮੇਸ਼ਰ ਦੀ ਸ਼ਕਤੀ ਦਾ ਇਹ ਵਿਸ਼ੇਸ਼ਣ ਹੈ, ਮੂਰਖਾਂ ਦੇ ਦਲਾਂ ਨੂੰ ਟੋਟੇ ਕਰਨ ਵਾਲੀ ਹੈ ਅਤੇ ਬਹੁਤ ਹੀ ਰਣ ਨੂੰ ਕਰਨ ਵਾਲੀ ਹੈ, ਸੂਰਮਿਆਂ ਨੂੰ ਬਲ ਵੰਡਣ ਵਾਲੀ ਹੈ ਭਾਵ ਜਿਸ ਦੇ ਹਥ ਵਿਚ ਤਲਵਾਰ ਹੋਵੇ ਉਸ ਦਾ ਦੂਣਾ ਬਲ ਹੁੰਦਾ ਹੈ ।

{ ਤਲਵਾਰ ਨੂੰ ਇਕ ਪ੍ਰਮੇਸ਼ਰ ਦੀ ਸ਼ਕਤੀ ਜਾਨਦਾਰ ਵਸਤੂ ਕਰਕੇ
ਵਰਣਨ ਕੀਤਾ ਗਿਆ ਹੈ । }

ਜਿਸ ਮਾਇਆ ਸ਼ਕਤੀ ਦੇ ਬਾਹਾਂ ਦੇ ਡੌਲੇ ਨਾਸ ਹੋਣ ਤੋਂ ਰਹਿਤ ਹਨ ਤੇਜ ਬਹੁਤ ਤਿੱਖਾ ਹੈ ਜੋਤ ਮਲੀ ਨਹੀਂ ਜਾਂਦੀ ਹੈ ਭਾਵ ਨਾਸ ਨਹੀਂ ਹੁੰਦੀ ਹੈ ਸੂਰਜ ਵਰਗੀ ਸੋਭਾ ਹੈ। ਸੰਤਾਂ ਨੂੰ ਸੁਖ ਕਰਨ ਵਾਲੀ ਹੈ ਖੋਟੀ ਅਕਲ ਦੇ ਨਾਸ ਕਰਨ ਵਾਲੀ ਹੈ ਪਾਪਾਂ ਦੇ ਹਰਨ ਵਾਲੀ ਹੈ ਮੈਂ ਤਲਵਾਰ ਦੀ ਸ਼ਰਣ ਹਾਂ । ਜੈ ਜੈ ਹੋਵੇ ਤੂੰ ਜਗਤ ਤੇ ਬਣੌਣ ਵਾਲੀ ਹੈਂ ਦੁਨੀਆਂ ਦੇ ਬਚੌਣ ਵਾਲੀ ਹੈ ਮੇਰੀ ਪਾਲਣਾ ਕਰਨ ਵਾਲੀ ਹੈਂ ਹੇ ਤੇਗ ਤੇਰੀ ਜੈ ਹੋਵੇ ॥ ੨ ॥

ਭੁਜੰਗ ਪ੍ਰਯਾਤ ਛੰਦ ॥

**ਸਦਾ ਏਕ ਜੋਤਯੰ ਅਜੂਨੀ ਸਰੂਪੰ ॥ ਮਹਾ ਦੇਵ ਦੇਵੰ ਮਹਾ ਭੂਪ ਭੂਪੰ ॥**
**ਨਿਰੰਕਾਰ ਨਿਤਯੰ ਨਿਰੂਪੰ ਨ੍ਰਿਬਾਣੰ ॥**
**ਕਲੰਕਾਰਣੇਯੰ ਨਮੋ ਖੜਗ ਪਾਣੰ ॥ ੩ ॥**

ਜਿਸ ਦਾ ਸਦਾ ਇਕ ਚਾਨਣ ਹੈ ਜੂਨਾਂ ਤੋਂ ਬਿਨਾਂ ਰੂਪ ਹੈ। ਦੇਵਤਿਆਂ ਦਾ ਵੱਡਾ ਦੇਵਤਾ ਤੇ ਰਾਜਿਆਂ ਦਾ ਵੱਡਾ ਰਾਜਾ ਹੈ। ਬਿਨਾਂ ਆਦਰ ਤੋਂ ਹੈ ਸਦਾ ਰਹਿਣ ਵਾਲਾ ਹੈ ਰੂਪ ਤੇ ਖੋਟਿਆਂ ਸੁਭਾਵਾਂ ਤੋਂ ਰਹਿਤ ਹੈ। ਕਲਜੁਗ ਦੀ ਕਲਾ ਢਾਂ ਕਰਨ ਵਾਲਾ ਹੈ ਇੱਕੁਰ ਦੇ ਵਿਸ਼ੇਸ਼ਣਾ ਸੰਜੁਗਤ ਜੇਹੜਾ ਪ੍ਰਮੇਸਰ ਹੈ ਉਸ

ਸ਼ਕਤੀ ਨਾਲ ਮਿਲੇ ਹੋਏ ਪ੍ਰਮੇਸਰ ਦੇ ਹਥ ਵਿਚ ਤਲਵਾਰ ਹੈ ਉਸ ਨੂੰ ਨਮਸਕਾਰ ਹੈ।

{ ਨਿਰਬਾਣੰ=ਭੈੜੇ ਸੁਭਾਉ ਤੋਂ ਰਹਿਤ । ਕਲੰਕਾਰਣੇਯੰ=ਕਲਯੁਗ ਦਾ ਕਾਰਣ ਜਾਂ ਕਲੰਕ ਦਾ ਵੈਰੀ। ਖੜਗ=ਤਲਵਾਰ। ਪਾਣੰ=ਹਥ ॥੩॥ }

**ਨਿਰੰਕਾਰ ਨ੍ਰਿਬਿਕਾਰ ਨਿਤਯੰ ਨਿਰਾਲੰ ॥**
**ਨ ਬ੍ਰਿਧੰ ਬਿਸੇਖੰ ਨ ਤਰੁਨੰ ਨ ਬਾਲੰ ॥**
**ਨ ਰੰਕੰ ਨ ਰਾਯੰ ਨ ਰੂਪੰ ਨ ਰੇਖੰ ॥**
**ਨ ਰੰਗੰ ਨ ਰਾਗੰ ਅਪਾਰੰ ਅਭੇਖੰ ॥ ੪ ॥**

ਪ੍ਰਮੇਸਰ ਬਿਕਾਰਾਂ ਤੋਂ ਬਿਨਾ ਹੈ ਸਦਾ ਤੇ ਨਿਰਲੇਪ ਹੈ । ਬਿਸੇਖੰ=ਬਹੁਤ ਬੁੱਢ ਹੈ ਨ ਜਵਾਨ ਨ ਬਾਲਕ ਹੈ। ਨ ਗਰੀਬ ਰਾਜਾ ਰੂਪ ਨਿਸ਼ਾਨ ਵਾਲਾ ਹੈ। ਨ ਕਾਲਾ ਆਦਕ ਰੰਗ, ਨ ਪ੍ਰੇਮ ਹੈ ਵੱਡਾ ਤੇ ਭੇਖ ਬਿਨਾ ਹੈ ॥ ੪ ॥

**ਨ ਰੂਪੰ ਨ ਰੇਖੰ ਨ ਰੰਗੰ ਨ ਰਾਗੰ ॥**
**ਨ ਨਾਮੰ ਨ ਠਾਮੰ ਮਹਾ ਜੋਤਿ ਜਾਗੰ ॥**
**ਨ ਦ੍ਵੈਖੰ ਨ ਭੇਖੰ ਨਿਰੰਕਾਰ ਨਿਤਯੰ ॥**
**ਮਹਾਂ ਜੋਗ ਜੋਗੰ ਸੁ ਪਰਮੰ ਪਵਿਤ੍ਰੰ ॥ ੫ ॥**

ਰੂਪ, ਨਿਸ਼ਾਨ, ਰੰਗ, ਪ੍ਰੇਮ ਨਹੀਂ ਹੈ। ਨਾਂਵਾਂ ਨਹੀਂ ਹੈ ਉਸ ਦੀ ਬਹੁਤ ਵੱਡੀ ਜੋਤ ਜਗਦੀ ਹੈ। ਈਰਖਾ ਭੇਖ ਤੋਂ ਰਹਿਤ ਹੈ ਅਕਾਰ ਬਿਨਾਂ ਹੈ ਤੇ ਸਦਾ ਹੈ। ਵੱਡੇ ਜੋਗ ਵਾਲੇ ਉਸ ਦੇ ਵਿਚ ਜੁੜਦੇ ਹਨ ਓਹ ਵੱਡਾ ਪਵਿਤ੍ਰ ਹੈ ॥ ੫ ॥

**ਅਜੇਯੰ ਅਭੇਯੰ ਅਨਾਮੰ ਅਠਾਮੰ॥ਮਹਾ ਜੋਗ ਜੋਗੰ ਮਹਾ ਕਾਮ ਕਾਮੰ ॥**
**ਅਲੇਖੰ ਅਭੇਖੰ ਅਨੀਲੰ ਅਨਾਦੰ॥ ਪਰੇਯੰ ਪਵਿਤ੍ਰੰ ਸਦਾ ਨ੍ਰਿਬਿਖਾਦੰ॥੬॥**

ਜਿੱਤਣ ਭੇਦ ਨਾਮ ਥਾਂ ਤੋਂ ਬਿਨਾਂ ਹੈ। ਵੱਡਿਆਂ ਜੋਗੀਆਂ ਦਾ ਜੋਗੀ ਹੈ ਵੱਡੀਆਂ ਲੋੜਾਂ ਵਾਲਿਆਂ ਦੀਆਂ ਲੋੜਾਂ ਪੂਰੀਆਂ ਕਰਨ ਵਾਲਾ ਹੈ ਲੇਖ, ਭੇਖ, ਕਲੰਕ,ਅਵਾਜ ਤੋਂ ਬਿਨਾਂ ਹੈ।ਸਾਰਿਆਂ ਤੋਂ ਰਹਿਤ ਹੈ ਬਹੁਤ ਪਵਿੱਤ੍ਰ ਤੇ ਪਰੇ ਹੈ॥੬॥

**ਸੁਆਦੰ ਅਨਾਦੰ ਅਨੀਲੰ ਅਨੰਤੰ॥ ਅਦ੍ਵੈਖੰ ਅਭੇਖੰ ਮਹੇਸੰ ਮਹੰਤੰ ॥**
**ਨ ਰੋਖੰ ਨ ਸੋਖੰ ਨ ਦ੍ਰੋਹੰ ਨ ਮੋਹੰ॥ਨ ਕਾਮੰ ਨ ਕ੍ਰੋਧੰ ਅਜੋਨੀ ਅਜੋਹੰ॥੭॥**

ਓਹ ਪ੍ਰਮੇਸਰ ਸਾਰਿਆਂ ਦਾ ਮੁੱਢ ਹੈ, ਸ਼ਬਦ, ਕਲੰਕ, ਓੜਕ ਰਹਿਤ ਹੈ। ਦ੍ਵੈਖ ਤੇ ਭੇਖ ਤੋਂ ਰਹਿਤ ਹੈ ਜਿਸ ਨੂੰ ਸਾਰੇ ਰਾਜੇ ਵੀ ਪੂਜਦੇ ਹਨ। ਕਿਸੇ ਨਾਲ ਗੁੱਸੇ ਨਹੀਂ ਕਿਸੇ ਤੋਂ ਮਰਦਾ ਨਹੀਂ ਛਲ ਤੇ ਮੋਹ ਵੀ ਉਸ ਨੂੰ ਨਹੀਂ ਹੈ। ਉਸ ਵਿਚ ਕਾਮ ਗੁੱਸਾ ਤੇ ਜਨਮ ਨਹੀਂ ਹੈ, ਅਤੇ ਉਸ ਨੂੰ ਕੋਈ ਵੇਖ ਵੀ ਨਹੀਂ ਸਕਦਾ ਹੈ ॥੭॥

**ਪਰੇਅੰ ਪਵਿਤ੍ਰੰ ਪੁਨੀਤੰ ਪੁਰਾਣੰ॥ਅਜੇਯੰ ਅਭੇਯੰ ਭਵਿਖੰ ਭਵਾਨੰ ॥**
**ਨਰੋਗੰ ਨਸੋਗੰ ਸੁਨਿਤਯੰ ਨਵੀਨੰ॥ਅਜਾਯੰ ਸਹਾਯੰ ਪਰਮੰ ਪ੍ਰਬੀਨੰ॥੮॥**

ਪਰੇਅੰ=ਪਰੇ ਜਾਂ ਆਸਰਾ। ਭਵਾਨੰ=ਹੁਣ ਦਾ ਸਮਾਂ। ਪਰੇ ਜਾਂ ਸਭ ਦਾ ਆਸਰਾ ਹੈ ਪਵਿਤ੍ਰ ਤੋਂ ਪਵਿਤ੍ਰ ਹੈ ਪੁਰਾਣਾ ਭਾਵ ਸਭ ਦਾ ਆਦ ਹੈ। ਜਿਤਣ ਤੇ ਭੇਦ ਰਹਿਤ ਹੈ ਅਗੇ ਤੇ ਹੁਣ ਦੇ ਸਮੇਂ ਵਿਚ ਵੀ ਹੈ। ਉਸ ਵਿਚ ਰੋਗ ਸੋਗ ਨਹੀਂ ਓਹ ਰੋਜ ਹੀ ਨਵਾਂ ਹੈ। ਜਨਮ ਰਹਿਤ ਸਹਾਇਤਾ ਕਰਨ ਵਾਲਾ ਵੱਡਾ ਸਿਆਣਾ ਹੈ॥ ੮ ॥

**ਸੁ ਭੂਤੰ ਭਵਿਖੰ ਭਵਾਨੰ ਭਵੇਯੰ॥ਨਮੋ ਨ੍ਰਿਬਿਕਾਰੰ ਨਮੋ ਨ੍ਰਿਜੁਰੇਯੰ॥**
**ਨਮੋ ਦੇਵ ਦੇਵੰ ਨਮੋ ਰਾਜ ਰਾਜੰ ॥**
**ਨਿਰਾਲੰਬ ਨਿਤਯੰ ਸੁ ਰਾਜਾਧਿਰਾਜੰ ॥ ੯ ॥**

ਪਿੱਛੇ ਅੱਗੇ ਹੁਣ ਦੇ ਸਮੇਂ ਵਿਚ ਭਵੇਯੰ=ਮਿਲਿਆ ਹੋਇਆ ਹੈ। ਬਿਕਾਰਾਂ ਤੋਂ ਬਿਨਾਂ ਤੇ ਜੁਰਨ ਤੋਂ ਬਿਨਾਂ ਹੈ ਉਸ ਨੂੰ ਨਮਸਕਾਰ ਹੈ। ਦੇਵਤਿਆਂ ਦੇ ਦੇਵਤੇ ਤੇ ਰਾਜਿਆਂ ਦੇ ਰਾਜੇ ਨੂੰ ਨਮਸਕਾਰ ਹੈ। ਆਸਰੇ ਤੋਂ ਬਿਨਾਂ ਹੈ ਸਦਾ ਹੈ ਰਾਜਿਆਂ ਦਾ ਵੱਡਾ ਰਾਜਾ ਹੈ॥ ੯ ॥

**ਅਲਖੰ ਅਭੇਖੰ ਅਭੂਤੰ ਅਦ੍ਵੈਖੰ॥ਨ ਰਾਗੰ ਨ ਰੰਗੰ ਨ ਰੂਪੰ ਨ ਰੇਖੰ॥**
**ਮਹਾਦੇਵ ਦੇਵੰ ਮਹਾ ਜੋਗ ਜੋਗੰ॥ਮਹਾ ਕਾਮ ਕਾਮੰ ਮਹਾ ਭੋਗ ਭੋਗੰ॥੧੦॥**

ਲੇਖ ਭੇਖ ਪੰਜ ਤਤ ਦ੍ਵੈਸ਼ ਰਹਿਤ ਹੈ। ਰਾਗ=ਪ੍ਰੇਮ ਰੰਗ ਰੂਪ ਨਿਸ਼ਾਨ ਨਹੀਂ ਹੈ। ਦੇਵਤਿਆਂ ਦਾ ਦੇਵਤਾ ਤੇ ਵੱਡੇ ਜੋਗੀਆਂ ਦਾ ਜੋਗੀ ਹੈ। ਬਹੁਤ ਲੋੜਾਂ ਪੂਰਾਂ ਕਰਨ ਵਾਲਿਆਂ ਦੀਆਂ ਬਹੁਤ ਲੋੜਾਂ ਪੂਰੀਆਂ ਕਰਦਾ ਹੈ। ਤੇ ਵੱਡਿਆਂ ਭੋਗੀਆਂ ਦਾ ਭੋਗ ਰੂਪ ਭਾਵ ਭੋਗਣ ਵਾਲਾ ਹੈ॥ ੧੦ ॥

**ਕਹੂੰ ਰਾਜਸੰ ਤਾਮਸੰ ਸਾਤਕੇਯੰ ॥ ਕਹੂੰ ਨਾਰ ਕੋ ਰੂਪ ਧਾਰੇ ਨਿਰੇਯੰ ॥**
**ਕਹੂੰ ਦੇਵੀਅੰ ਦੇਵਤੰ ਦਈਤ ਰੂਪੰ॥ਕਹੂੰ ਰੂਪ ਅਨੇਕ ਧਾਰੇ ਅਨੂਪੰ॥੧੧॥**

ਕਿਤੇ ਰਜੋ ਤਮੋ ਸਤੋ ਗੁਣ ਵਾਲਾ ਹੈ। ਕਿਤੇ ਇਸਤ੍ਰੀ ਦਾ ਰੂਪ ਧਾਰਦਾ ਹੈ ਕਿਤੇ ਆਦਮੀ ਦਾ। ਕਿਤੇ ਦੇਵੀਆਂ ਦੇਵਤਿਆਂ ਦੈਂਤਾਂ ਦਾ ਰੂਪ ਧਾਰਦਾ ਹੈ। ਕਿਤੇ ਅਨੇਕਾਂ ਸੁੰਦਰ ਰੂਪ ਧਾਰਦਾ ਹੈ॥ ੧੧ ॥

**ਕਹੂੰ ਫੂਲ ਹ੍ਵੈਕੈ ਭਲੇ ਰਾਜ ਫੂਲੇ॥ਕਹੂੰ ਭਵਰ ਹ੍ਵੈਕੈ ਭਲੀ ਭਾਂਤਿ ਭੂਲੇ॥**
**ਕਹੂੰਪਉਨ ਹ੍ਵੈਕੈ ਬਹੇ ਬੇਗ ਐਸੇ॥ਕਹੇ ਮੋਨ ਆਵੈ ਕਥੋ ਤਾਹਿ ਕੈਸੇ॥੧੨॥**

ਕਿਤੇ ਫੁਲ ਬਣਕੇ ਚੰਗੀ ਫੁਲਵਾੜੀ ਵਿਚ ਬੈਠਾ ਹੋਇਆ ਹੈ। ਕਿਤੇ ਭੌਰਾ ਹੋਕੇ ਚੰਗੀ ਤਰਾਂ ਫੁਲਾਂ ਵਿਚ ਭੁੱਲਿਆਂ ਹੋਇਆ ਹੈ ਭਾਵ ਫੁਲਾਂ ਦਾ ਪ੍ਰੇਮੀ ਹੋਇਆ

ਹੋਇਆ ਹੈ। ਕਿਤੇ ਪੌਣ ਹੋਕੇ ਇੱਕ੍ਰ ਜ਼ੋਰ ਨਾਲ ਚਲਦਾ ਹੈ ਕਿ ਦੱਸਿਆ ਨਹੀਂ ਜਾਂਦਾ। ਉਸ ਪ੍ਰਮੇਸਰ ਨੂੰ ਕਿਸਤਰਾਂ ਕਥਨ ਕਰੀਏ ਓਹ ਕਹਿਣ ਵਿਚ ਨਹੀਂ ਆਉਂਦਾ ਹੈ ॥ ੧੨ ॥

**ਕਹੂੰ ਨਾਦ ਹ੍ਵੈਕੈ ਭਲੀ ਭਾਂਤਿ ਬਾਜੇ॥ ਕਹੂੰ ਪਾਰਧੀ ਹੈ ਧਰੇ ਬਾਨ ਰਾਜੇ॥**
**ਕਹੂੰ ਮ੍ਰਿਗ ਹ੍ਵੈਕੈ ਭਲੀ ਭਾਂਤਿ ਮੋਹੇ॥ ਕਹੂੰ ਕਾਮ ਕੀ ਜਿਉ ਧਰੇ ਰੂਪ ਸੋਹੇ॥੧੩॥**

ਕਿਤੇ ਘੰਡੇਹੇੜੇ ਦੀ ਅਵਾਜ ਹੋਕੇ ਚੰਗੀ ਤਰਾਂ ਵੱਜਦਾ ਹੈ। ਕਿਤੇ ਪਾਰਧੀ= ਸ਼ਿਕਾਰੀ ਹੋਕੇ ਤੀਰਾਂ ਨੂੰ ਧਾਰਨ ਕਰਕੇ ਚੰਗੀ ਤਰਾਂ ਸੋਭਦਾ ਹੈ। ਕਿਤੇ ਹਰਨ ਰੂਪ ਹੋਕੇ ਚੰਗੀ ਤਰਾਂ ਮੋਹਤ ਹੋ ਰਿਹਾ ਹੈ। ਕਿਤੇ ਕਾਮ ਦੀ ਇਸਤ੍ਰੀ ਰਤੀ ਵਾਂਗ ਰੂਪ ਧਾਰ ਕੇ ਸੋਹਣਾ ਲਗਦਾ ਹੈ ॥ ੧੩ ॥

**ਨਹੀ ਜਾਨ ਜਾਈ ਕਛੂ ਰੂਪ ਰੇਖੰ॥ ਕਹਾਂ ਬਾਸ ਤਾਕੋ ਫਿਰੈ ਕੌਨ ਭੇਖੰ॥**
**ਕਹਾ ਨਾਮ ਤਾਕੋ ਕਹਾ ਕੈ ਕਹਾਵੈ॥ ਕਹਾ ਮੈ ਬਖਾਨੋ ਕਹੇ ਮੋਨ ਆਵੈ॥੧੪॥**

ਉਸਦਾ ਕੁਛ ਰੂਪ ਨਿਸ਼ਾਨ ਨਹੀਂ ਜਾਣਿਆਂ ਜਾਂਦਾ ਹੈ। ਕਿਥੇ ਹੈ ਉਸਦਾ ਵੱਸਣਾ ਤੇ ਕੇਹੜੇ ਭੇਖ ਵਿਚ ਓਹ ਫਿਰਦਾ ਹੈ? ਉਸਦਾ ਨਾਮ ਕੀ ਹੈ ਤੇ ਕਿਸਤਰਾਂ ਕਰਕੇ ਓਹ ਆਪਣੇ ਆਪ ਨੂੰ ਕਹਾਂਦਾ ਹੈ? ਕਿਸਤਰਾਂ ਦਾ ਮੈਂ ਉਸ ਨੂੰ ਆਖਾਂ? ਓਹ ਕਹਿਣ ਵਿਚ ਨਹੀਂ ਆਉਂਦਾ ਹੈ॥੧੪॥

**ਨ ਤਾਕੋ ਕੋਈ ਤਾਤ ਮਾਤੰ ਨ ਭਾਯੰ॥ ਨ ਪੁਤ੍ਰੰ ਨ ਪੌਤ੍ਰੰ ਨ ਦਾਯਾ ਨ ਦਾਯੰ॥**
**ਨ ਨੇਹੰ ਨ ਗੇਹੰ ਨ ਸੈਨੰ ਨ ਸਾਥੰ॥ ਮਹਾਰਾਜ ਰਾਜੰ ਮਹਾ ਨਾਥ ਨਾਥੰ॥੧੫॥**

ਉਸ ਦਾ ਕੋਈ ਪਿਤਾ ਮਾਤਾ ਭਰਾ ਨਹੀਂ ਹੈ। ਪੁਤ੍ਰ, ਪੋਤਰਾ ਦਾਯਾ ਦਾਈ ਨਹੀਂ ਹੈ। ਪ੍ਰੇਮ, ਘਰ ਇਸਤ੍ਰੀ ਚਾਰ ਤਰਾਂ ਦੀ ਫੌਜ ਨਾਲ ਰਹਿਣ ਵਾਲਾ ਸਰਬੰਧੀ ਵੀ ਨਹੀਂ ਹੈ। ਵੱਡਿਆਂ ਰਾਜਿਆਂ ਦਾ ਰਾਜਾ ਤੇ ਨਾਥਾਂ ਦਾ ਨੱਥਣ ਵਾਲਾ ਭਾਵ ਵਸ ਕਰਣ ਵਾਲਾ ਹੈ ॥ ੧੫ ॥

**ਪਰਮੰ ਪੁਰਾਨੰ ਪਵਿਤ੍ਰੰ ਪਰੇਯੰ॥ ਅਨਾਦੰ ਅਨੀਲੰ ਅਸੰਭੰ ਅਜੇਯੰ॥**
**ਅਭੇਦੰ ਅਛੇਦੰ ਪਵਿਤ੍ਰੰ ਪ੍ਰਮਾਥੰ॥ ਮਹਾਂ ਦੀਨ ਦੀਨੰ ਮਹਾ ਨਾਥ ਨਾਥੰ॥੧੬॥**

ਵੱਡਾ ਪੁਰਾਣਾ, ਪਵਿੱਤ੍ਰ ਪਰੇ ਜਾਂ ਆਸਰਾ ਰੂਪ ਹੈ। ਸ਼ਬਦ, ਕਲੰਕ ਬਿਨਾਂ ਹੈ ਅਸੰਭੰ=ਅਸਚਰਜ ਅਜਿਤ ਹੈ। ਭੇਦ ਛੇਦ ਤੋਂ ਬਿਨਾਂ ਹੈ ਪਵਿਤ੍ਰ ਤੇ ਪ੍ਰਮਾਥੰ=ਸਾਰਿਆਂ ਦੇ ਰਿੜਕਣ ਭਾਵ ਮਾਰਨ ਵਾਲਾ ਜਾਂ ਪਰਮ ਅਰਥ ਰੂਪ ਹੈ। ਵੱਡਿਆਂ ਧਰਮੀਆਂ ਨੂੰ ਧਰਮ ਦੇਣ ਵਾਲਾ ਵੱਡਿਆਂ ਨਾਥਾਂ ਦੇ ਵੱਸ ਕਰਨ ਵਾਲਾ ਹੈ ॥ ੧੬ ॥

**ਅਦਾਗੀ ਅਦਾਗੀ ਅਲੇਖੰ ਅਭੇਖੰ॥ ਅਨੰਤੰ ਅਨੀਲੰ ਅਰੂਪੰ ਅਦ੍ਵੈਖੰ॥**

**ਮਹਾਤੇਜਤੇਜੰਮਹਾਜ੍ਵਾਲ ਜ੍ਵਾਲੰ॥ਮਹਾਂਮੰਤ੍ਰਮੰਤ੍ਰੰ ਮਹਾਂ ਕਾਲ ਕਾਲੰ॥੧੭॥**

ਕਲੰਕ, ਝਗੜਾ ਜਾਂ ਦਾਗੋ ਲੇਖ ਭੇਖ ਤੋਂ ਰਹਿਤ ਹੈ। ਬਿਅੰਤ ਹੈ ਗਿਣਤੀ ਰੂਪ ਦ੍ਵੈਸ਼ ਰਹਿਤ ਹੈ। ਵੱਡਿਆਂ ਤੇਜ ਵਾਲਿਆਂ ਨੂੰ ਤੇਜ ਦੇਣ ਵਾਲਾ ਹੈ ਅੱਗਾਂ ਤੋਂ ਵੱਡਾ ਅੱਗ ਰੂਪ ਹੈ। ਮੰਤ੍ਰੀਆਂ ਤੋਂ ਵੱਡਾ ਮੰਤ੍ਰੀ=ਵਜ਼ੀਰ ਹੈ ਕਾਲ ਦਾ ਵੀ ਵੱਡਾ ਕਾਲ ਕਰਨ ਵਾਲਾ ਹੈ ॥ ੧੭ ॥

**ਕਰੇ ਬਾਮ ਚਾਪਿਯੰਕ੍ਰਿਪਾਣੰਕਰਾਲੰ॥ਮਹਾਤੇਜ ਤੇਜੰ ਬਿਰਾਜੈਬਿਸਾਲੰ॥**
**ਮਹਾਂ ਦਾੜ ਦਾੜੰ ਸੁ ਸੋਹੰ ਅਪਾਰੰ ॥**
**ਜਿਨੈ ਚਰਬੀਯੰ ਜੀਵ ਗੱਜਿਯੰ ਹਜਾਰੰ ॥ ੧੮ ॥**

ਕਰ=ਹਥ। ਬਾਮ=ਖੱਬਾ। ਚਾਪਯੰ=ਧਨੁਖ। ਚਰਬੀਯੰ=ਚੱਬਿਆ ਹੈ। ਖੱਬੇ ਹੱਥ ਵਿਚ ਧਨੁਖ ਤੇ ਦੂਸਰੇ ਸੱਜੇ ਹਥ ਵਿਚ ਕਰਾਲੰ=ਭਿਆਨਕ ਤਲਵਾਰ ਫੜੀ ਹੋਈ ਹੈ ਭਾਵ ਮੌਤ ਨੂੰ ਡਰਾਉਣ ਵਾਸਤੇ ਇਹ ਰੂਪ ਧਾਰਿਆ ਹੈ। ਵੱਡੇ ਤੇਜ ਵਾਲਾ ਹੋਕੇ ਬਿਸਾਲੰ=ਚੰਗਾ ਸੋਭਦਾ ਹੈ। ਵੱਡਿਆਂ ਦਾੜ੍ਹਾਂ ਵਾਲਿਆਂ ਸੂਰਮਿਆਂ ਆਦਿਕਾਂ ਵਿਚ ਦਾੜ੍ਹਾਂ ਵਾਲਾ ਭਾਵ ਮਾਰਨ ਵਾਲਾ ਹੋਕੇ ਬਿਅੰਤ ਸੋਭਾ ਵਾਲਾ ਹੈ। ਜਿਸਨੇ ਜਗਤ ਦੇ ਹਜ਼ਾਰਾਂ ਜੀਵ ਖਾ ਲਏ ਹਨ॥ ੧੮ ॥

**ਡਮਾ ਡੰਮ ਡਉਰੂ ਸਿਤਾਸੇਤ ਛੱਤ੍ਰੰ॥ ਹਹਾ ਹੂਹ ਹਾਸੰ ਝਮਾ ਝੰਮ ਅੱਤ੍ਰੰ॥**
**ਮਹਾਘੋਰ ਸਬਦੰ ਬਜੇਸੰਖਐਸੰ॥ਪ੍ਰਲੈਕਾਲਤੇਕਾਲਕੀਜ੍ਵਾਲਜੈਸੰ॥੧੯॥**

ਸਿਤਾਸੇਤ=ਚਿੱਟਾ ਕਾਲਾ। ਹਾ ਹਾ ਹੂ ਹੂ ਗੰਧਰਬਾਂ ਦਾ ਨਾਮ ਹੈ ਜਾਂ ਹੜ ਹੜ ਹਾਸਾ। ਡੌਰੂਆਂ ਵਾਂਗ ਡਮ ਡਮ ਜਾਂ ਡਿਬ ੨ ਸ਼ਬਦ ਹੁੰਦਾ ਹੈ ਚਿੱਟਾ ਕਾਲਾ ਸਿਰ ਉਤੇ ਛੱਤ੍ਰ ਹੈ। ਖਿੜ ੨ ਹਾਸਾ ਹੈ ਅਸਤ੍ਰ ਸ਼ਸਤ੍ਰ ਬੜੇ ਝਮ ਝਮ ਲਿਸ਼ਕਦੇ ਹਨ। ਬੜਿਆਂ ਭਾਰਿਆਂ ਡਰੌਣਿਆਂ ਸੰਖ ਵਾਜਿਆਂ ਦੇ ਸ਼ਬਦ ਇੱਕੁਰ ਵੱਜਦੇ ਹਨ ਜਿਕੁਰ ਪ੍ਰਲੈ ਦੇ ਸਮੇਂ ਕਾਲ ਦੀ ਅੱਗ ਬੋਲਦੀ ਹੈ॥ ੧੯ ॥

ਰਸਾਵਲ ਛੰਦ ॥

**ਘਣੰਘੰਟਬਾਜੇਧੁਣੰਮੇਘਲਾਜੈ॥ਭਯੋਸੱਦਏਵੰ॥ਹੜਿਓਨੀਰਧੇਵੰ॥੨੦॥**

ਪ੍ਰਮੇਸ਼ਰ ਦਾ ਇਕੁਰ ਅਵਾਜ ਆਉਂਦਾ ਹੈ। ਘੰਟਿਆਂ ਵਾਂਗ ਬੜਾ ਸ਼ਬਦ ਵੱਜਦਾ ਹੈ ਜਿਕੁਰ ਬੜੇ ਘੰਟੇ ਵੱਜਦੇ ਹਨ। ਉਸ ਧੁਣੰ=ਅਵਾਜ ਨੂੰ ਸੁਣਕੇ ਬਦਲ ਵੀ ਲੱਜਿਆਮਾਨ ਹੁੰਦਾ ਹੈ ਜਿਕੁਰ ਨੀਰਧੇਵੰ=ਪਾਣੀ ਦਾ ਆਸਰਾ ਰੂਪ ਸਮੁੰਦਰ ਗੱਜਦਾ ਹੈ॥ ੨੦ ॥

**ਘੁਰੰ ਘੁੰਘਰੇਯੰ ॥ ਧੁਣੰ ਨੇਵ ਰੇਯੰ॥**
**ਮਹਾ ਨਾਦ ਨਾਦੰ॥ ਸੁਰੰ ਨਿਰਬਿਖਾਦੰ ॥ ੨੧ ॥**

ਘੁੰਘਰੂਆਂ ਦਾ ਘੁਰਨਾ ਭਾਵ ਸ਼ਬਦ, ਨੇਵਰੈਯੰ=ਝਾਂਝਰਾਂ ਦਾ ਧੁਣੰ=ਸ਼ਬਦ ਹੋਰ ਵੱਡਿਆਂ ਵੱਡਿਆਂ ਸ਼ਬਦਾਂ ਦੇ ਵਿੱਚੋਂ, ਪ੍ਰਮੇਸਰ ਦੇ ਅਵਾਜ਼ ਦੀ ਸੁਰ ਲਗਾਤਾਰ ਭਾਵ ਵਿਖਾਦ ਤੋਂ ਬਿਨਾਂ ਹੁੰਦੀ ਹੈ ॥੨੧॥

**ਸਿਰੰ ਮਾਲ ਰਾਜੰ ॥ ਲਖੇ ਰੁਦ੍ਰ ਲਾਜੰ ॥**

**ਸੁਭੇ ਚਾਰ ਚਿੱਤ੍ਰੰ ॥ ਪਰਮੰ ਪਵਿੱਤ੍ਰੰ ॥ ੨੨ ॥**

ਸੂਰਮਿਆਂ ਦੇ ਸਿਰਾਂ ਦੀਆਂ ਮਾਲਾ ਇਕੁਰ ਦੀਆਂ ਸੋਭਾ ਪਾਂਦੀਆਂ ਹਨ ਓਨਾਂ ਨੂੰ ਵੇਖਕੇ ਸ਼ਿਵਜੀ ਵੀ ਲੱਜਿਆਮਾਨ ਹੁੰਦਾ ਹੈ ਮੱਥੇ ਉਤੇ ਸੁੰਦਰ ਟਿਕੇ ਵੱਡੇ ਪਵਿਤ੍ਰ ਸੋਭਾ ਪਾਂਦੇ ਹਨ ॥ ੨੨ ॥

**ਮਹਾ ਗਰਜ ਗਰਜੰ ॥ ਸੁਣੇ ਦੂਤ ਲਰਜੰ ॥**

**ਸ੍ਰਵੰ ਸ੍ਰੋਣ ਸੋਹੰ ॥ ਮਹਾ ਮਾਨ ਮੋਹੰ ॥ ੨੩ ॥**

ਗੱਜਣ ਵਾਲਿਆਂ ਵਿੱਚੋਂ ਪ੍ਰਮੇਸਰ ਦੀ ਗਰਜ ਵੱਡੀ ਹੈ, ਜਿਸ ਨੂੰ ਸੁਣ ਕੇ ਜਮ ਦੇ ਦੂਤ ਵੀ ਕੰਬਦੇ ਜਾਂ ਲੱਜਿਆ ਵਾਲੇ ਹੁੰਦੇ ਹਨ। ਸ੍ਰਵੰ=ਚੋ ਦਾ ਹੋਇਆ ਲਹੂ ਇੱਕਰ ਸੋਕਾ ਪਾਂਦਾ ਹੈ ਜਿਸ ਨੂੰ ਵੇਖਕੇ ਬੜੇ ਬੜੇ ਹੰਕਾਰੀ ਵੀ ਮੋਹਤ ਭਾਵ ਸ਼ਰਮਿੰਦੇ ਹੁੰਦੇ ਹਨ ॥ ੨੩ ॥

ਭੁਜੰਗ ਪ੍ਰਯਾਤ ਛੰਦ ॥

**ਸ੍ਰਿਜੇ ਸੇਤਜੰ ਜੇਰਜੰ ਉਤਭੁਜੇਵੰ ॥ ਰਚੇ ਅੰਡ ਖੰਡੰ ਬ੍ਰਹਮੰਡ ਏਵੰ ॥**

**ਦਿਸਾ ਬਿਦਿਸਾਯੰ ਜਿਮੀ ਆਸਮਾਣੇ ॥**

**ਚਤੁਰ ਬੇਦ ਕਥਿਯੰ ਕੁਰਾਣੰ ਪੁਰਾਣੇ ॥ ੨੪ ॥**

ਸੇਤਜ=ਮੁੜ੍ਹਕੇ ਤੋਂ ਜੰਮਣ ਵਾਲੇ, ਜੇਰਜ=ਜੇਓਰ ਤੋਂ ਜੰਮਣ ਵਾਲੇ ਉਤ ਭੁਜ=ਜਮੀਨ ਤੋਂ ਜੰਮਣ ਵਾਲੇ, ਰਚੇ=ਪੈਦਾ ਕੀਤੇ, ਅੰਡਜ=ਅੰਡਿਆਂ ਤੋਂ ਜੰਮਣ ਵਾਲੇ। ਏਵੰ=ਇੱਕੁਰ। ਜਿਸ ਪ੍ਰਮੇਸਰ ਨੇ ਚਾਰ ਖਾਣੀਆਂ ਤੇ ਇੱਕੁਰ ਹੀ ਸਾਰਿਆਂ ਖੰਡਾਂ ਬ੍ਰਹਮੰਡਾਂ ਨੂੰ ਬਣਾਇਆ ਹੈ। ਦਸੇ ਦਿਸਾ, ਬਿਦਸਾਯੰ=ਚਹੁੰਆਂ ਕੂੰਟਾਂ ਧਰਤੀ ਅਕਾਸ਼ ਨੂੰ ਰਚਿਆ ਹੈ। ਜਿਸ ਦੀ ਰਚਨਾਂ ਨੂੰ ਚਾਰੇ ਵੇਦ ਅਠਾਰਾਂ ਪੁਰਾਣ ਤੇ ਕੁਰਾਣ ਰਚਿਆ ਹੋਇਆ ਆਖਦੇ ਹਨ ॥ ੨੪ ॥

**ਰਚੇ ਰੈਣਦਿਵਸੰ ਥਪੇ ਸੂਰ ਚੰਦ੍ਰੰ॥ਠਟੇ ਦਈਵ ਦਾਨੋ ਰਚੇ ਬੀਰ ਬਿੰਦ੍ਰੰ॥**

**ਕਰੀ ਲੋਹ ਕਲਮੰ ਲਿਖਿਓ ਲੇਖ ਮਾਥੰ ॥**

**ਸਬੈ ਜੋਰ ਕੀਨੇ ਬਲੀ ਕਾਲ ਹਾਥੰ ॥ ੨੫ ॥**

ਜਿਸ ਪ੍ਰਮੇਸਰ ਨੇ ਰਾਤ ਦਿਨ ਚੰਦ ਸੂਰਜ ਨੂੰ ਰਚਕੇ ਥਾਪਿਆ ਹੈ। ਦੇਵ-ਤਿਆਂ ਦੈਂਤਾਂ ਨੂੰ ਬਣਾ ਦਿਤਾ ਹੈ ਤੇ ਸਾਰਿਆਂ ਸੂਰਮਿਆਂ ਨੂੰ ਲੋਹੇ ਦੀ ਕਲਮ

ਨਾਲ ਓਨਾਂ ਦੇ ਮੱਥੇ ਉਤੇ ਲਿਖਣਾ ਕੀਤਾ ਹੈ ਭਾਵ ਓਹ ਹੁਕਮ ਲਿਖਿਆ ਹੈ ਜੋ ਮੇਟਿਆ ਨਹੀਂ ਜਾਂਦਾ ਹੈ। ਬਲੀਕਾਲ ਨੇ ਸਾਰੇ ਆਪਣੇ ਥੱਲੇ ਦਬੈਣੇ ਕੀਤੇ ਹਨ ਭਾਵ ਸਾਰੇ ਜੇਰ=ਵਸ ਕੀਤੇ ਹਨ ॥ ੨੫ ॥

**ਕਈ ਮੇਟ ਡਾਰੇ ਉਸਾਰੇ ਬਨਾਏ॥ਉਪਾਰੇ ਗੜੇ ਫੇਰ ਮੇਟੇ ਉਪਾਏ ॥**
**ਕ੍ਰਿਯਾ ਕਾਲ ਜੂ ਕੀ ਕਿਨੂ ਨ ਪਛਾਨੀ ॥**
**ਘਨਿਯੋ ਪੈ ਬਿਹੈ ਹੈ ਘਨਿਯੋ ਪੈ ਬਿਹਾਨੀ ॥ ੨੬ ॥**

ਉਪਾਰੇ=ਪੁੱਟ ਦਿੱਤੇ, ਮਾਰ ਸੁਟੇ। ਗੜੇ=ਘੜ, ਬਣਾ ਦਿੱਤੇ । ਕਈ ਨਾਸ ਕਰ ਦਿਤੇ ਤੇ ਕਈ ਫੇਰ ਮੁੜਕੇ ਬਣਾ ਦਿਤੇ ਹਨ। ਫੇਰ ਪ੍ਰਮੇਸਰ ਬਣਾਇਆਂ ਹੋਇਆਂ ਨੂੰ ਮਾਰਦਾ ਹੈ ਫੇਰ ਘੜਕੇ ਮਾਰਦਾ ਹੈ ਤੇ ਪੈਦਾ ਕਰਦਾ ਹੈ। ਪ੍ਰਮੇਸਰ ਦੀ ਕਾਰ ਕਿਸੇ ਨੇ ਵੀ ਨਹੀਂ ਪਛਾਣੀ ਹੈ ਜਾਂ ਤਿੰਨਾਂ ਸਮਿਆਂ ਦੀ ਬਣੌਟ ਨਹੀਂ ਜਾਣੀ। ਇਹ ਕਾਰ ਕਈਆਂ ਉਤੇ ਹੁਣ ਬਤੀਤ ਹੁੰਦੀ ਹੈ ਤੇ ਕਈਆਂ ਉਤੇ ਅੱਗੇ ਗੁਜਰ ਚੁੱਕੀ ਹੈ ॥ ੨੬ ॥

**ਕਿਤੇ ਕ੍ਰਿਸਨ ਸੇ ਕੀਟਕੋਟੈ ਬਨਾਏ॥ਕਿਤੇਰਾਮ ਸੇ ਮੇਟਿਡਾਰੇ ਉਪਾਏ॥**
**ਮਹਾ ਦੀਨਕੇਤੇਪ੍ਰਿਥੀਮਾਂਝਹੂਏ॥ਸਮੈਆਪਨੀਆਪਨੀਅੰਤਮੂਏ॥੨੭॥**

ਪ੍ਰਮੇਸਰ ਨੇ ਕਈ ਕ੍ਰੋੜਾਂ ਕ੍ਰਿਸ਼ਨ ਵਰਗੇ ਕੀੜੇ ਬਣਾਏ ਹਨ । ਕਈ ਰਾਮ ਵਰਗੇ ਮੇਟ ਸੁੱਟੇ ਤੇ ਫੇਰ ਮੁੜਕੇ ਬਣਾਏ। ਕਈ ਮੁਹੰਮਦ ਵਰਗੇ ਧਰਤੀ ਉਤੇ ਹੋ ਗਏ ਹਨ। ਅਪਣੇ ੨ ਸਮੇਂ ਵਿਚ ਅਪਣੀ ੨ ਉਮਰ ਭੋਗ ਕੇ ਓੜਕ ਨੂੰ ਸਮਾ ਗਏ ਹਨ ॥ ੨੭ ॥

**ਜਿਤੇ ਔਲੀਆ ਅੰਬੀਆ ਹੋਇ ਬੀਤੇ ॥**
**ਤਿਤਿਯੋ ਕਾਲ ਜੀਤਾ ਨ ਤੇ ਕਾਲ ਜੀਤੇ ॥**
**ਜਿਤੇ ਰਾਮ ਸੇ ਕ੍ਰਿਸਨ ਹੁਇ ਬਿਸਨ ਆਏ ॥**
**ਤਿਤਯੋ ਕਾਲ ਖਾਪਿਓ ਨ ਤੇ ਕਾਲ ਘਾਏ ॥ ੨੮ ॥**

ਜਿਤਨੇ ਵਲੀ ਤੇ ਸੰਪ੍ਰਦਾਇ ਚਲੌਣ ਵਾਲੇ ਕਰਾਮਾਤ ਦਿਖੌਣ ਵਾਲੇ ਵੱਡੇ ੨ ਗੁਜਰ ਚੁੱਕੇ ਹਨ। ਸਾਰਿਆਂ ਨੂੰ ਕਾਲ ਨੇ ਜਿੱਤ ਲਿਆ ਹੈ ਪਰ ਇਹਨਾਂ ਵੱਡਿਆਂ ੨ ਪਾਸੋਂ ਕਾਲ ਨਹੀਂ ਜਿੱਤਿਆ ਗਿਆ ਹੈ। ਜਿਤਨੇ ਬਿਸ਼ਨ ਜੀ ਦੇ ਰਾਮ ਕ੍ਰਿਸ਼ਨ ਵਰਗੇ ਅਵਤਾਰ ਹੋਕੇ ਔਂਦੇ ਰਹੇ ਹਨ। ਓਨਾਂ ਸਾਰਿਆਂ ਨੂੰ ਕਾਲ ਨੇ ਮਾਰ ਦਿਤਾ ਹੈ, ਪਰ ਓਹ ਕਾਲ ਨੂੰ ਨਹੀਂ ਮਾਰ ਸਕੇ ਹਨ ॥ ੨੮ ॥

**ਜਿਤੇ ਇੰਦ੍ਰ ਸੇ ਚੰਦ੍ਰ ਸੇ ਹੋਤ ਆਏ॥ਤਿਤਯੋਕਾਲਖਾਪਾਨਤੇ ਕਾਲ ਘਾਏ॥**
**ਜਿਤੇ ਔਲੀਆ ਅੰਬੀਆ ਗੌਸ ਹ੍ਵੈ ਹੈਂ ॥**

**ਸਭੈ ਕਾਲ ਕੈ ਅੰਤ ਦਾੜ੍ਹਾ ਤਲੈ ਹੈਂ ॥ ੨੯ ॥**

ਜਿੰਨੇ ਇੰਦ੍ਰ ਤੇ ਚੰਦ ਵਰਗੇ ਹੋਕੇ ਦੁਨੀਆਂ ਉਤੇ ਆਏ ਹਨ, ਓਨੇ ਹੀ ਕਾਲ ਨੇ ਖਪਾ ਦਿਤੇ ਹਨ, ਪਰ ਓਹ ਕਾਲ ਨੂੰ ਨਹੀਂ ਮਾਰ ਸਕੇ ਹਨ। ਜਿਤਨੇ ਔਲੀਆ ਨਬੀ ਭਾਵ ਵੱਡੇ ਗੌਸ=ਸੂਰਮੇਂ ਹੋਕੇ ਜਗਤ ਉਤੇ ਆਏ ਹਨ। ਓਹ ਸਾਰੇ ਹੀ ਓੜਕ ਨੂੰ ਕਾਲ ਦੀਆਂ ਦਾੜ੍ਹਾਂ ਦੇ ਹੇਠਾਂ ਆਏ ਹਨ ਭਾਵ ਮਰ ਗਏ ਹਨ ॥ ੨੯ ॥

**ਜਿਤੇ ਮਾਨਧਾਤਾਦਿ ਰਾਜਾ ਸੁਹਾਏ॥ਸਭੈ ਬਾਂਧਕੈਕਾਲਜੇਲੈ ਚਲਾਏ॥**
**ਜਿਨੈਨਾਮਤਾਕੋਉਚਾਰੋਉਬਾਰੇ॥ਬਿਨਾਸਾਮਤਾਕੀਲਖੇਕੋਟਮਾਰੇ॥੩੦॥**

ਜਿਤਨੇ ਮਾਨਧਾਤਾ ਰਾਜੇ ਤੋਂ ਲੈਕੇ ਵੱਡੇ ੨ ਰਾਜੇ ਸੋਹਣੇ ਹੋਏ ਹਨ। ਸਾਰਿਆਂ ਨੂੰ ਕਾਲ ਨੇ ਬੰਨ੍ਹ ਕੇ ਜੇਲਖਾਨੇ ਵਿਚ ਘੱਲ ਦਿਤਾ ਹੈ ਭਾਵ ਮਾਰ ਦਿਤਾ ਹੈ। ਜਿਸ ਆਦਮੀ ਨੇ ਉਸ ਪ੍ਰਮੇਸਰ ਦਾ ਨਾਮ ਉਚਾਰਿਆ ਹੈ ਉਸ ਨੂੰ ਜਗਤ ਤੋਂ ਬਚਾ ਲਿਆ ਹੈ । ਪ੍ਰਮੇਸਰ ਦੀ ਸ਼ਰਨ ਗਿਆਂ ਬਿਨਾਂ ਕਰੋੜਾਂ ਮਾਰੇ ਗਏ ਹਨ ॥ ੩੦ ॥

ਰਸਾਵਲ ਛੰਦ ॥ ਤ੍ਵਪ੍ਰਸਾਦਿ ॥

**ਚਮਕਹ ਕ੍ਰਿਪਾਣੰ ॥ ਅਭੂਤੰ ਭਯਾਣੰ ॥**
**ਧੁਨੰਨੇਵ ਰਾਣੰ ॥ ਘੁਰੰ ਘੁੰਘ੍ਰਯਾਣੰ ॥ ੩੧ ॥**

ਪ੍ਰਮੇਸ਼ਰ ਦੇ ਹੱਥ ਵਿਚ ਤਲਵਾਰ ਚਮਕਦੀ ਹੈ । ਅਸਚਰਜ ਡਰੌਣੀ ਹੈ ਅਵਾਜ ਨੇਵਰਾਣੰ=ਝਾਝਰਾਂ ਦੀ ਹੁੰਦੀ ਹੈ । ਘੁੰਘਰੂ ਬੋਲਦੇ ਹਨ । ਜਿਸਤਰਾਂ ਬਾਲਕ ਦੇ ਗਹਿਣਿਆਂ ਦਾ ਖੜਾਕ ਹੁੰਦਾ ਹੈ ਇੱਕੁਰ ਹੀ ਜਿਸ ਵੇਲੇ ਪ੍ਰਮੇਸ਼ਰ ਸਰਗੁਨ ਰੂਪ ਧਾਰਕੇ ਤੁਰਦਾ ਹੈ ਤਾਂ ਉਸ ਬਾਲ ਦੇ ਗਹਿਣਿਆਂ ਵਾਂਗ ਖੜਾਕ ਹੁੰਦਾ ਹੈ ॥ ੩੧ ॥

**ਚਤੁਰ ਬਾਂਹੁ ਚਾਰੰ ॥ ਨ੍ਰਿਜੂਟੰ ਸੁਧਾਰੰ ॥**
**ਗਦਾ ਪਾਸ ਸੋਹੰ ॥ ਜਮੰ ਮਾਨ ਮੋਹੰ ॥ ੩੨ ॥**

ਚਾਰ ਬਾਹਾਂ ਬਹੁਤ ਸੁੰਦਰ ਹਨ। ਨ੍ਰਿਜੂਟੰ=ਬਹੁਤ ਸੁੰਦਰ ਕੇਸਾਂ ਦੇ ਜੂੜੇ ਨੂੰ ਬਣਾਇਆ ਹੋਇਆ ਹੈ। ਗਦਾ ਹਥਿਆਰ ਉਸਦੇ ਪਾਸ ਬੜਾ ਸੋਹਣਾ ਲੱਗਦਾ ਹੈ। ਹੰਕਾਰ ਵੀ ਮੋਹਦਾ ਭਾਵ ਜਮ ਨੂੰ ਲੱਜਿਆ ਵਾਲਾ ਕਰਦਾ ਹੈ ॥ ੩੨ ॥

**ਸੁਭੰ ਜੀਭ ਜੁਆਲੰ ॥ ਸੁ ਦਾੜ੍ਹਾ ਕਰਾਲੰ ॥**
**ਬਜੀ ਬੰਬ ਸੰਖੰ ॥ ਉਠੇ ਨਾਦ ਬੰਖੰ ॥ ੩੩ ॥**

ਜਿਸ ਦੀ ਜ਼ਬਾਨ ਅੱਗ ਵਾਂਗ ਭਖਦੀ ਹੈ। ਦਾੜ੍ਹਾਂ ਬੜੀਆਂ ਡਰੌਣੀਆਂ

ਹਨ। ਜਿਸ ਵੇਲੇ ਪ੍ਰਮੇਸਰ ਜੰਗ ਨੂੰ ਚੜ੍ਹਦਾ ਹੈ ਤਾਂ ਸੰਖਾਂ ਦੀ ਅਵਾਜ ਹੁੰਦੀ ਹੈ ਅਵਾਜਾਂ ਦੀਆਂ ਬੜੀਆਂ ਬੰਖੰ=ਟੇਢੀਆਂ ਜਾਂ ਸੋਹਣੀਆਂ ਅਵਾਜਾਂ ਉਠਦੀਆਂ ਹਨ ॥ ੩੩ ॥

**ਸੁਭੰ ਰੂਪ ਸਿਆਮੰ ॥ ਮਹਾ ਸੋਭ ਧਾਮੰ ॥**
**ਛਬੇ ਚਾਰ ਚਿਤ੍ਰੰ ॥ ਪਰੇਅੰ ਪਵਿਤ੍ਰੰ ॥ ੩੪ ॥**

ਕਾਲਾ ਰੂਪ ਸੋਭਦਾ ਹੈ। ਜੋ ਬਹੁਤ ਉਪਮਾਂ ਦਾ ਘਰ ਹੈ। ਮੱਥੇ ਉਤੇ ਸੁੰਦਰ ਟਿੱਕੇ ਫਬੇ ਹੋਇ ਹਨ। ਜੋ ਬਹੁਤ ਸੋਹਣੇ ਪਵਿਤ੍ਰ ਹਨ ॥ ੩੪ ॥

ਭੁਜੰਗ ਪ੍ਰਯਾਤ ਛੰਦ ॥

**ਸਿਰੰ ਸੇਤ ਛਤ੍ਰੰ ਸੁ ਸੁਭ੍ਰੰ ਬਿਰਾਜੰ॥ਲਖੇ ਛੈਲ ਛਾਯਾ ਕਰੇ ਤੇਜ ਲਾਜੰ ॥**
**ਬਿਸਾਲਾਲ ਨੈਨੰ ਮਹਾਂਰਾਜ ਸੋਹੰ॥ਢਿਗੰ ਅੰਸੁਮਾਲੰ ਹਸੰ ਕੋਟ ਕ੍ਰੋਹੰ॥੩੫॥**

ਸੇਤ=ਚਿੱਟਾ । ਸੁਭ=ਸੁੰਦਰ । ਛੈਲ=ਸੁੰਦ੍ਰਤਾਈ । ਢਿਗੰ=ਪਾਸ। ਅੰਸ ਮਾਲ=ਸੂਰਜ । ਸਿਰ ਉਤੇ ਚਿੱਟਾ ਸੁੰਦਰ ਛਤਰ ਬਿਰਾਜਦਾ ਹੈ । ਛੱਤ੍ਰ ਦਾ ਛਾਇਆ=ਪ੍ਰਤਾਪ ਵੇਖਕੇ ਸੁੰਦਰਤਾ ਆਦਕ ਲੱਜਿਆ ਵਾਲੇ ਹੁੰਦੇ ਹਨ। ਬਹੁਤ ਸੋਹਣੇ ਤੇਜ ਨੂੰ ਚੌੜੇ ਸੁੰਦਰ ਨੇਤ੍ਰ ਮਹਾਰਾਜ ਦੇ ਸੋਭਦੇ ਹਨ। ਹਾਸਾ ਪਾਸੋਂ ਵੇਖਕੇ ਕਰੋੜਾਂ ਸੂਰਜ ਵੀ ਗੁਸੇ ਹੁੰਦੇ ਭਾਵ ਪਾਸ ਬੈਠ ਕੇ ਸੂਰਜ ਸ਼ਰਮ ਖਾਂਦਾ ਹੈ ਕਿ ਮੈਂ ਇਸ ਹਾਸੇ ਅੱਗੇ ਕੀ ਹਾਂ ਜੋ ਚਮਕਦਾ ਹਾਂ ॥ ੩੫ ॥

**ਕਹੂੰ ਰੂਪ ਧਾਰੇ ਮਹਾਰਾਜ ਸੋਹੰ॥ਕਹੂੰ ਦੇਵ ਕੰਨਿਆਨ ਕੇ ਮਾਨ ਮੋਹੰ ॥**
**ਕਹੂੰ ਬੀਰ ਹ੍ਵੈਕੈ ਧਰੇ ਬਾਨ ਪਾਨੰ॥ਕਹੂੰ ਭੂਪ ਹ੍ਵੈਕੈ ਬਜਾਏ ਨਿਸਾਨੰ॥੩੬॥**

ਕਿਤੇ ਪ੍ਰਮੇਸਰ ਵੱਡੇ ਰਾਜਿਆਂ ਦਾ ਰੂਪ ਧਾਰਕੇ ਸੋਭਦਾ ਹੈ।ਕਿਤੇ ਦੇਵਤਿਆਂ ਦੀਆਂ ਧੀਆਂ ਦੇ ਹੰਕਾਰ ਨੂੰ ਮੋਹਤ ਕਰਦਾ ਹੈ। ਕਿਤੇ ਸੂਰਮਾ ਹੋਕੇ ਬਾਣਾ ਨੂੰ ਹੱਥ ਵਿਚ ਧਾਰ ਕੇ ਫਿਰਦਾ ਹੈ। ਕਿਤੇ ਰਾਜਾ ਹੋਕੇ ਜੰਗ ਦੇ ਵਾਜੇ ਵਜੌਂਦਾਹੈ॥ ੩੬ ॥

ਰਸਾਵਲ ਛੰਦ ॥

**ਧਨੁਰਬਾਣਧਾਰੇ॥ਛਕੇਛੈਲਭਾਰੇ॥ਲਏਖੱਗਐਸੇ॥ਮਹਾਬੀਰਜੈਸੇ॥੩੭॥**

ਧਨੁਖ ਬਾਣ ਦੇ ਧਾਰਨ ਵਾਲਾ ਹੈ। ਜੋਧਿਆਂ ਵਾਂਗ ਫਬਿਆ ਹੋਇਆ ਹੈ। ਹੱਥ ਵਿਚ ਖੰਡਾ ਇੱਕੁਰ ਲਿਆ ਹੈ। ਜਿਕੁਰ ਕੋਈ ਵੱਡਾ ਬਲੀ ਹੁੰਦਾ ਹੈ ॥ ੩੭ ॥

**ਜੁਰੇ ਜੰਗ ਜੋਰੰ ॥ ਕਰੇ ਜੁੱਧ ਘੋਰੰ ॥**
**ਕ੍ਰਿਪਾਨਿਧਿ ਦਿਆਲੰ ॥ ਸਦਾਯੰ ਕ੍ਰਿਪਾਲੰ ॥ ੩੮ ॥**

ਜੋਰ ਨਾਲ ਜੁਧ ਵਿਚ ਜੁੱਟਦਾ ਹੈ। ਵੱਡਾ ਭਾਰਾ ਜੁੱਧ ਕਰਦਾ ਹੈ । ਕਿਰਪਾ ਦਾ ਖਜ਼ਾਨਾ ਦਿਆਲੂ ਹੈ। ਸਦਾ ਕ੍ਰਿਪਾਲੂ ਹੈ॥ ੩੮ ॥

**ਸਦਾਏਕਰੂਪੰ॥ਸਭੈਲੋਕਭੂਪੰ॥ਅਜੇਯੰਅਜਾਯੰ॥ਸਰਨਿਯੰਸਹਾਯੰ॥੩੯॥**

ਸਦਾ ਸਭਨਾਂ ਵਿਚ ਇਕ ਰੂਪ ਹੈ। ਸਭਨਾਂ ਦਾ ਰਾਜਾ ਹੈ। ਜਿੱਤਣ ਤੇ ੰਮਣ ਤੋਂ ਰਹਿਤ ਹੈ। ਸਰਨ ਆਇਆਂ ਦੀ ਸਹੈਤਾ ਕਰਦਾ ਹੈ॥ ੩੯ ॥

**ਤਪੈ ਖੱਗ ਪਾਨੰ ॥ ਮਹਾਂ ਲੋਕ ਦਾਨੰ ॥**
**ਭਵਿਖਿਅੰ ਭਵੇਅੰ ॥ ਨਮੋ ਨਿਰਜੁਰੇਅੰ ॥ ੪੦ ॥**

ਪ੍ਰਮੇਸਰ ਦੇ ਹੱਥ ਵਿਚ ਖੰਡਾ ਚਮਕਦਾ ਹੈ । ਲੋਕਾਂ ਵਿਚ ਵੱਡਾ ਦਾਨੀ ਹੈ। ਅੱਗੇ ਤੇ ਹੁਣ ਦੇ ਸਮੇਂ ਵਿਚ। ਜੁਰਨ ਬਿਨਾਂ ਹੈ ਨਮਸਕਾਰ ਹੈ ॥ ੪੦ ॥

**ਮਧੋ ਮਾਨਮੁੰਡੰ॥ਸੁਭੰ ਰੁੰਡਝੁੰਡੰ॥ਸਿਰੰ ਸੇਤ ਛੱਤ੍ਰੰ॥ਲਸੰਹਾਥ ਅੱਤ੍ਰੰ॥੪੧॥**

ਮਧੂ ਮੁੰਡ ਆਦਿਕ ਮਾਨ=ਹੰਕਾਰੀਆਂ ਦੈਂਤਾਂ ਦੇ ਸੁਭ ਸਿਰਾਂ ਨੂੰ ਜਾਂ ਚੰਗੇ ਰੁੰਡ=ਧੜਾਂ ਦੇ ਝੁੰਡਾਂ=ਅਕੱਠਾਂ ਨੂੰ ਵੱਢਣ ਵਾਲਾ ਹੈ। ਸਿਰ ਉਤੇ ਚਿੱਟਾ ਛੱਤ੍ਰ ਹੈ । ਹੱਥਾਂ ਵਿਚ ਤੀਰ ਆਦਿਕ ਅਸਤ੍ਰ ਜੋ ਚਲਾਏ ਜਾਂਦੇ ਹਨ । ਚਮਕਦੇ ਹਨ ॥ ੪੧ ॥

**ਸੁਣੇ ਨਾਦ ਭਾਰੀ ॥ ਤ੍ਰਸੇ ਛਤ੍ਰਧਾਰੀ ॥**
**ਦਿਸਾ ਬਸਤ੍ਰ ਰਾਜੰ ॥ ਸੁਣੇ ਦੋਖ ਭਾਜੰ ॥ ੪੨ ॥**

ਸ਼ਸਤ੍ਰਾਂ ਦੇ ਵੱਡੇ ਭਾਰੇ ਅਵਾਜ ਨੂੰ ਜਦੋਂ ਸੁਣਦੇ ਹਨ ਤਾਂ ਵੱਡੇ ਭਾਰੀ ਛੱਤ੍ਰਧਾਰੀ ਰਾਜੇ ਵੀ ਤ੍ਰਸੇ=ਡਰਦੇ ਹਨ। ਕਿਸ ਤੋਂ ਡਰਦੇ ਹਨ ਜਿਸ ਪ੍ਰਮੇਸਰ ਦੇ ਦਸਾਂਦਿਸਾਂ ਰੂਪ ਬਸਤ੍ਰ ਸਜੇ ਹੋਏ ਬਿਰਾਜਦੇ ਹਨ । ਜਿਸ ਦਾ ਨਾਮ ਸੁਣਨ ਨਾਲ ਹੀ ਦੋਖ ਭੱਜ ਜਾਂਦਾ ਹੈ ਜਾਂ ਸਾਰੇ ਦੋਸ਼ ਦੂਰ ਹੋ ਜਾਂਦੇ ਹਨ ॥ ੪੨ ॥

**ਸੁਣੇ ਗੱਦ ਸੱਦੰ ॥ ਅਨੰਤੰ ਬਿਹੱਦੰ ॥**
**ਘਟਾ ਜਾਣੁ ਸਿਆਮੰ ॥ ਦੁਤੰ ਅਭਿਰਾਮੰ ॥ ੪੩ ॥**

ਗਦਾ ਆਦਿਕ ਸ਼ਸਤ੍ਰਾਂ ਦੇ ਸਬਦ ਸੁਣੀਂਦੇ ਹਨ। ਜੋ ਬਿਅੰਤ ਤੇ ਹੱਦ ਤੋਂ ਬਾਹਰ ਹਨ । ਮਾਨੋਂ ਕਾਲੀਆਂ ਘਟਾਂ ਗੱਜਦੀਆਂ ਹਨ । ਜਿਸ ਦੀ ਸੋਭਾ ਬਿਜਲੀ ਵਰਗੀ ਸੁੰਦਰ ਹੈ ॥ ੪੩ ॥

**ਚਤੁਰ ਬਾਹ ਚਾਰੰ॥ ਕਰੀਟੰ ਸੁਧਾਰੰ ॥**
**ਗਦਾ ਸੰਖ ਚੱਕ੍ਰੰ॥ ਦਿਪੈ ਕ੍ਰੂਰ ਬੱਕ੍ਰੰ॥ ੪੪॥**

ਚਾਰ ਬਾਹਾਂ ਸੁੰਦਰ ਹਨ। ਸਿਰ ਉਤੇ ਮੁਕਟ ਸਵਾਰਿਆ ਹੋਇਆ ਹੈ। ਗਦਾ ਸੰਖ ਚੱਕਰ ਇਹ ਤਿੰਨੇ ਬੜੇ ਕਰੜੇ ਟੇਢੇ ਹਥ ਵਿਚ ਪ੍ਰਕਾਸ਼ਦੇ ਹਨ ਭਾਵ ਇਹ ਸ਼ਸਤ੍ਰ ਦੁਸ਼ਮਣਾਂ ਦੇ ਮਾਰਨ ਨੂੰ ਤਿਆਰ ਹਨ ॥ ੪੪ ॥

ਨਰਾਜ ਛੰਦ ॥

**ਅਨੂਪ ਰੂਪ ਰਾਜਿਯੰ ॥ ਨਿਹਾਰ ਕਾਮ ਲਾਜਿਯੰ ॥**
**ਅਲੋਕ ਲੋਕ ਸੋਭਿਅੰ ॥ ਬਿਲੋਕ ਲੋਕ ਲੋਭਿਅੰ ॥ ੪੫ ॥**

ਰੂਪ ਦੀ ਅਨੂਪਮ ਸ਼ਕਲ ਸੋਭਦੀ ਹੈ। ਕਾਮ ਦੇਵ ਵੇਖਕੇ ਲੱਜਿਆ ਵਾਲਾ ਹੁੰਦਾ ਹੈ। ਲੋਕਾਂ ਵਿਚ ਅਲੋਕਕ=ਸੁੰਦਰ ਸੋਭਾ ਪਾਂਦਾ ਹੈ। ਜਿਸ ਨੂੰ ਵੇਖਕੇ ਲੋਕ ਲੋਭੇ ਭਾਵ ਮੋਹੇ ਜਾਂਦੇ ਹਨ ॥ ੪੫ ॥

**ਚਮੱਕ ਚੰਦ੍ਰ ਸੀਸਿਯੰ ॥ ਰਹਿਯੋ ਲਜਾਇ ਈਸਯੰ ॥**
**ਸੁ ਸੋਭ ਨਾਗ ਭੂਖਣੰ ॥ ਅਨੇਕ ਦੁਸਟ ਦੂਖਣੰ ॥ ੪੬ ॥**

ਸਿਰ ਵਿਚ ਅਜੇਹਾ ਚੰਦ ਲਿਸ਼ਕਦਾ ਹੈ। ਉਸ ਨੂੰ ਵੇਖਕੇ ਸ਼ਿਵਜੀ ਵੀ ਲੱਜਿਆ ਵਾਲਾ ਹੋ ਰਹਿੰਦਾ ਹੈ। ਉਸ ਨੂੰ ਸੱਪਾਂ ਦੇ ਗਹਿਣੇ ਸੋਭਦੇ ਹਨ। ਜੋ ਅਨੇਕਾਂ ਦੁਸ਼ਟਾਂ ਦੇ ਮਾਰਨ ਵਾਲੇ ਹਨ ॥ ੪੬ ॥

**ਕ੍ਰਿਪਾਣ ਪਾਣ ਧਾਰੀਅੰ ॥ ਕਰੋਰ ਪਾਪ ਟਾਰੀਅੰ ॥**
**ਗਦਾ ਗ੍ਰਿਸਟ ਪਾਨਿਅੰ ॥ ਕਮਾਣ ਬਾਣ ਤਾਨਿਯੰ ॥ ੪੭ ॥**

ਜਿਸਦੇ ਹਥ ਵਿਚ ਤਲਵਾਰ ਧਾਰੀ ਹੈ। ਓਹ ਕ੍ਰੋੜਾਂ ਪਾਪਾਂ ਨੂੰ ਨਾਸ ਕਰਨ ਵਾਲਾ ਹੈ। ਬਹੁਤ ਭਾਰੀ ਗਦਾ ਹੱਥ ਵਿਚ ਹੈ, ਕਮਾਨ ਵਿਚ ਬਾਣ ਤਾਣੇ ਹੋਏ ਹਨ ॥ ੪੭ ॥

**ਸਬਦ ਸੰਖ ਬਜਿਯੰ ॥ ਘਣੰਕਿ ਘੁੰਮਰ ਗੱਜਿਯੰ ॥**
**ਸਰਨਿ ਨਾਥ ਤੋਰੀਯੰ ॥ ਉਬਾਰ ਲਾਜ ਮੋਰੀਯੰ ॥ ੪੮ ॥**

ਸੰਖਾਂ ਦੇ ਸ਼ਬਦਾਂ ਦੀ ਅਵਾਜ ਵੱਜਦੀ ਹੈ। ਘੁੰਘਰੂਆਂ ਦੀ ਗਰਜ ਦੇ ਛਣ ੨ ਹੁੰਦੇ ਹਨ। ਹੇ ਇੱਕੁਰ ਦੇ ਰੂਪ ਵਾਲੇ ਪ੍ਰਮੇਸਰ ਮੈਂ ਤੇਰੀ ਸ਼ਰਨ ਹਾਂ ਮੇਰੀ ਸ਼ਰਨ ਆਏ ਦੀ ਲੱਜਿਆ ਬਚਾ ਲੌ ਜੀ ॥ ੪੮ ॥

**ਅਨੇਕ ਰੂਪ ਸੋਹੀਅੰ ॥ ਬਿਸੇਖ ਦੇਵ ਮੋਹੀਅੰ ॥**
**ਅਦੇਵ ਦੇਵ ਦੇਵਲੰ ॥ ਕ੍ਰਿਪਾ ਨਿਧਾਨ ਕੇਵਲੰ ॥ ੪੯ ॥**

ਪ੍ਰਮੇਸ਼ਰ ਅਨੇਕ ਰੂਪ ਵਾਲਾ ਸੋਭਦਾ ਹੈ। ਵੱਡਿਆਂ ਵੱਡਿਆਂ ਦੇਵਤਿਆਂ ਦੇ ਮੋਹਣ ਵਾਲਾ ਹੈ। ਦੇਵਤਿਆਂ ਦੈਂਤਾਂ ਦਾ ਪ੍ਰਕਾਸ਼ਕ ਹੈ। ਨਿਰਾ ਕਿਰਪਾ ਦਾ ਖਜ਼ਾਨਾ ਹੈ ॥ ੪੯ ॥

**ਸੁ ਆਦਿ ਅੰਤ ਏਕਿਯੰ ॥ ਧਰੇ ਸੁ ਰੂਪ ਅਨੇਕਿਯੰ ॥**
**ਕ੍ਰਿਪਾਣਿ ਪਾਣ ਰਾਜਈ ॥ ਬਿਲੋਕ ਪਾਪ ਭਾਜਈ ॥ ੫੦ ॥**

ਪਹਿਲੇ ਤੇ ਅੰਤ ਨੂੰ ਇਕ ਰੂਪ ਵਾਲਾ ਹੈ। ਓਹ ਅਨੇਕਾਂ ਰੂਪ ਧਾਰਦਾ ਹੈ। ਹਥ ਵਿਚ ਤਲਵਾਰ ਸੋਭਦੀ ਹੈ। ਉਸ ਦੇ ਵੇਖਣ ਨਾਲ ਪਾਪ ਭੱਜ ਜਾਂਦੇ ਹਨ ॥ ੫੦ ॥

**ਅਲੰਕ੍ਰਿਤੰ ਸੁ ਦੇਹਯੰ ॥ ਤਨੋ ਮਨੋ ਕਿ ਮੋਹਿਯੰ ॥**
**ਕਮਾਣਬਾਣ ਧਾਰਹੀ ॥ ਅਨੇਕ ਸੱਤ੍ਰ ਟਾਰਹੀ ॥ ੫੧ ॥**

ਦੇਹ ਬਹੁਤ ਸੁੰਦਰ ਹੈ। ਤਨ ਮਨ ਦੇ ਮੋਹਣ ਵਾਲੀ ਹੈ। ਹਥ ਵਿਚ ਧਨਖ ਬਾਣ ਲੈਕੇ ਅਨੇਕਾਂ ਵੈਰੀਆਂ ਨੂੰ ਮਾਰਦਾ ਹੈ ॥ ੫੧ ॥

**ਘਮੰਕਿ ਘੁੰਘਰੰ ਸੁਰੰ ॥ ਨਵੰਨ ਨਾਦ ਨੂਪਰੰ ॥**
**ਪ੍ਰਜ੍ਵਾਲ ਬਿਜੁਲੰਜੁਲੰ ॥ ਪਵਿਤ੍ਰ ਪਰਮ ਨਿਰਮਲੰ ॥ ੫੨ ॥**

ਘੁੰਘਰੂਆਂ ਦੇ ਅਵਾਜ਼ਾਂ ਦੀ ਗਰਜ ਹੁੰਦੀ ਹੈ। ਝਾਂਝਰਾਂ ਦੇ ਸ਼ਬਦ ਨਵੇਂ ਉਠਦੇ ਹਨ। ਚੱਲਨ ਦਾ ਚਾਨਣ ਇੱਕੁਰ ਦਾ ਹੈ ਜਿਕੁਰ ਅੱਗ ਭੱਖਦੀ ਤੇ ਬਿਜਲੀ ਹੁੰਦੀ ਹੈ। ਪ੍ਰਮਾਤਮਾ ਵੱਡਾ ਸ਼ੁਧ ਨਿਰਮਲ ਹੈ ॥ ੫੨ ॥

ਤੋਟਕ ਛੰਦ ॥ ਤ੍ਵਪ੍ਰਸਾਦਿ ॥

**ਨਲ ਨੇਵਰ ਨਾਦ ਸੁਰੰ ਨ੍ਰਿਮਲੰ॥ਮੁਖ ਬਿੱਜੁਲ ਜ੍ਵਾਲ ਘਣੰ ਪ੍ਰਜੁਲੰ॥**
**ਮਦਰਾ ਕਰ ਮੱਤ ਮਹਾ ਭਭਕੰ॥ਬਨ ਮੈ ਮਨੋ ਬਾਘ ਬਚਾ ਬਬਕੰ॥੫੩॥**

ਨਵੀਆਂ ਝਾਂਝਰਾਂ ਦੇ ਸ਼ਬਦਾਂ ਦੀਆਂ ਸਾਫ ਸੁਰਾਂ ਹੁੰਦੀਆਂ ਹਨ। ਮੂੰਹ ਦਾੜ੍ਹਾਂ ਵਿਚੋਂ ਇੱਕੁਰ ਲਿਸ਼ਕਦਾ ਹੈ ਜਿੱਕੁਰ ਬੱਦਲਾਂ ਵਿਚ ਬਿਜਲੀ ਅਤੇ ਕਾਲਖ ਵਿਚ ਅੱਗ ਪ੍ਰਜੁਲਤ ਭਾਵ ਪ੍ਰਕਾਸ਼ਦੀ ਹੈ। ਜਿੱਕੁਰ ਸ਼ਰਾਬ ਕਰਕੇ ਕਰਿ=ਹਾਥੀ ਵੱਡਾ ਮਸਤ ਬੋਲਦਾ ਹੈ। ਜਿੱਕੁਰ ਜੰਗਲ ਵਿਚ ਸ਼ੇਰ ਦਾ ਬੱਚਾ ਬੜ੍ਹਕਾਂ ਮਾਰਦਾ ਹੈ ਓਹ ਇਕੁਰ ਬੋਲਦਾ ਹੈ ॥ ੫੩ ॥

**ਭਵ ਭੂਤ ਭਵਿਖ ਭਵਾਨ ਭਵੰ ॥ ਕਲ ਕਾਰਣ ਉਬਾਰਣ ਏਕ ਤੁਵੰ॥**
**ਸਭ ਠੌਰ ਨਿਰੰਤਰ ਨਿੱਤ ਨਯੰ॥ਮ੍ਰਿਦ ਮੰਗਲ ਰੂਪ ਤੁਯੰ ਸੁ ਭਯੰ॥੫੪॥**

ਪਿੱਛੇ ਅੱਗੇ ਹੁਣ ਤਿੰਨਾਂ ਸਮਿਆਂ ਵਿਚ ਭਵ=ਪ੍ਰਗਟ ਕਰਨ ਵਾਲਾ ਭਵੰ= ਛਰੌਣਾ ਹੈ ਜਾਂ ਹੈ। ਜਗਤ ਦਾ ਕਰਨ ਵਾਲਾ ਤੇ ਬਚੌਣ ਵਾਲਾ ਇੱਕ ਤੂੰ ਹੈਂ। ਸਾਰਿਆਂ ਜਗਾਂ ਵਿਚ ਲਗਾਤਾਰ ਰੋਜ ਨਵਾਂ ਹੈ। ਕੂਲਾ ਸੁੰਦਰ ਮੰਗਲ ਰੂਪ ਭਾਵ ਅਨੰਦ ਦੇਣ ਵਾਲਾ ਤੂੰ ਸੋਭਦਾ ਹੈਂ ॥ ੫੪ ॥

**ਦ੍ਰਿੜ੍ਹ ਦਾੜ੍ਹ ਕਰਾਲ ਦ੍ਵੈ ਸੇਤ ਉਧੰ॥ ਜਿਹ ਭਾਜਤ ਦੁਸਟ ਬਿਲੋਕ ਜੁਧੰ॥**
**ਮਦ ਮਤ ਕ੍ਰਿਪਾਣ ਕਰਾਲ ਧਰੰ॥ ਜਯ ਸਦ ਸੁਰਾਸੁਰਯੰ ਉਚਰੰ॥੫੫॥**

(ਹੂਰ ਅਵਤਾਰ ਕਰਕੇ ਵਰਣਨ ਹੈ) ਬਹੁਤ ਪੱਕੀਆਂ ਡਰੌਣੀਆਂ ਉੱਚੀਆਂ ਚਿੱਟੀਆਂ ਦੇ ਦਾੜ੍ਹਾਂ ਹਨ। ਜਿਸ ਨੂੰ ਦੁਸ਼ਟ ਦੇਖ ਕੇ ਜੁਧ ਵਿੱਚੋਂ ਭੱਜ ਜਾਂਦੇ ਹਨ। ਹੰਕਾਰ ਦੀ ਸ਼ਰਾਬ ਵਿਚ ਮਸਤੀ ਵਾਲਿਆਂ ਭਿਆਨਕ ਤਲਵਾਰ ਧਾਰੀ ਹੈ। ਦੇਵਤੇ ਦੈਂਤ ਜੈ ਸ਼ਬਦ ਉਚਾਰਦੇ ਹਨ ਉਸ ਵੈਰਾਹ ਨੂੰ ਵੇਖਦੇ ॥ ੫੫ ॥

**ਨਵ ਕਿੰਕਣ ਨੇਵਰ ਨਾਦ ਹੂਅੰ॥ ਚਲ ਚਾਲ ਸਭਾ ਚਲ ਕੰਪ ਭੂਅੰ॥**
**ਘਣ ਘੁੰਘਰ ਘੰਟਣ ਘੋਰ ਸੁਰੰ॥ ਚਰ ਚਾਰ ਚਰਾ ਚਰਯੰ ਹੁਹਰੰ॥੫੬॥**

ਹੁਣ ਪ੍ਰਮੇਸ਼ਰ ਨੂੰ ਬਾਲਕ ਰੂਪ ਕਰਕੇ ਵਰਣਨ ਕਰਦੇ ਹਨ। ਜਦੋਂ ਪ੍ਰਮੇਸਰ ਤੁਰਦਾ ਹੈ ਤਾਂ ਨਵੀਂ ਤੜਾਗੀ ਝਾਂਝਰਾਂ ਦਾ ਸ਼ਬਦ ਹੁੰਦਾ ਹੈ। ਜਦੋਂ ਜਵਾਨ ਹੋਕੇ ਪ੍ਰਮੇਸ਼ਰ ਚੱਲਦਾ ਹੈ ਤਾਂ ਅਚਲ=ਪਹਾੜ ਸਾਰੇ ਤੇ ਧਰਤੀ ਕੰਬਦੀ ਹੈ ਇੱਕੁਰ ਦੀ ਚਾਲ ਚਲਦਾ ਹੈ। ਘੁੰਘਰੂਆਂ ਤੇ ਘੰਟਿਆਂ ਦੀ ਗੂੜੀ ਸੁਰ ਦੀ ਘੁਣ=ਅਵਾਜ ਹੁੰਦੀ ਹੈ ਸੁੰਦਰ ਚਹੁੰਆਂ ਖਾਣੀਆਂ ਦੇ ਜੀਵ ਤੇ ਜੜ ਚੇਤਨ ਸਾਰੇ ਜੀਵ ਹੈਰਾਨ ਹੁੰਦੇ ਹਨ ॥ ੫੬ ॥

**ਚਲ ਚੌਦਹੂੰ ਚੱਕ੍ਰ ਨ ਚੱਕ੍ਰ ਫਿਰੰ॥ ਬਦਵੰ ਘਟਵੰ ਹਰੀਅੰ ਸੁਭਰੰ॥**
**ਜਗਜੀਵ ਜਿਤੇ ਜਲਯੰ ਥਲਯੰ॥ ਅਸਕੋ ਜੁਤਵਾਇ ਸੁਅੰਮਲਯੰ॥੫੭॥**

ਚੌਦਾਂ ਚੱਕਾਂ ਵਿਚ ਤੇਰਾ ਹੁਕਮ ਰੂਪ ਚੱਕਰ ਚਲਦਾ ਫਿਰਦਾ ਹੈ। ਤੂੰ ਵਧਿਆਂ ਨੂੰ ਘਣਾਉਣ ਵਾਲਾ ਤੇ ਹਰੀਅੰ=ਹੌਲਿਆਂ ਭਾਵ ਘਟਿਆਂ ਹੋਇਆਂ ਨੂੰ ਸੁਭਰੰ=ਪੂਰਾ ਕਰਨ ਵਾਲਾ ਹੈਂ। ਜਗਤ ਦੇ ਜਲਾਂ ਥਲਾਂ ਵਿਚ ਜਿਤਨੇ ਜੀਵ ਹਨ। ਇੱਕੁਰ ਦਾ ਕੇਹੜਾ ਹੈ ਜੇਹੜਾ ਤੇਰੀ ਆਇਸਅੰ=ਆਗਿਆ ਨੂੰ ਮਲਯੰ= ਮਲ ਸੁੱਟੇ ਭਾਵ ਹਟਾਵੇ ਭਾਵ ਕੋਈ ਨਹੀਂ ਹਟਾ ਸਕਦਾ ਹੈ ॥ ੫੭ ॥

**ਘਟ ਭਾਦਵ ਮਾਸਕੀ ਜਾਣ ਸੁਭੰ॥ ਤਨ ਸਾਵਰੇ ਰਾਵਰੇਅੰ ਹੁਲਸੰ॥**
**ਰਦ ਪੰਗਤ ਦਾਮਨੀਅੰ ਦਮਕੰ॥ ਘਨ ਘੁੰਘਰ ਘੰਟ ਸੁਰੰ ਘਮਕੰ॥੫੮॥**

(ਪ੍ਰਮੇਸਰ ਦੇ ਸਰੀਰ ਦਾ ਰੰਗ ਵਰਣਨ ਹੈ) ਇੱਕੁਰ ਦਾ ਸਰੀਰ ਦਾ ਰੰਗ ਸਾਉਲਾ ਹੈ ਜਿੱਕੁਰ ਜਾਣੋ ਸੌਣ ਦੇ ਮਹੀਨੇ ਦੀ ਘਟਾ ਸੋਭਦੀ ਹੈ ਇੱਕੁਰ ਦਾ ਪ੍ਰਮੇਸਰ ਦਾ ਸਰੀਰ ਸਾਵਲੇ ਰੰਗ ਦਾ ਤੇ ਅਨੰਦ=ਵਾਲਾ ਹੈ (ਰਾਵਰੇਯੰ=ਆਪ ਦੇ ਸਰੀਰ ਦਾ) ਹੁਲਸੰ=ਅਨੰਦ ਵਾਲਾ। ਦੰਦਾਂ ਦੀਆਂ ਪੰਗਤੀਆਂ ਬਿਜਲੀ ਵਾਂਗੂ ਚਮਕਾ ਮਾਰਦੀਆਂ ਹਨ। ਵੱਡਿਆਂ ਘੰਟਿਆਂ ਤੇ ਘੁੰਘਰੂਆਂ ਦੀਆਂ ਸੁਰਾਂ ਦੇ ਘਮਕੰ=ਸ਼ਬਦ ਹੁੰਦੇ ਹਨ ॥ ੫੮ ॥

ਭੁਜੰਗ ਪ੍ਰਯਾਤ ਛੰਦ ॥

**ਘਟਾ ਸਾਵਣੰ ਜਾਣ ਸਿਆਮੰ ਸੁਹਾਯੰ॥**

ਮਣੀ ਨੀਲ ਨਗਯੰ ਲਖੰ ਸੀਸ ਨਜਾਯੰ ॥
ਮਹਾਂ ਸੁੰਦਰ ਸਿਆਮੰ ਮਹਾ ਅਭਿਰਾਮੰ ॥
ਮਹਾਂ ਰੂਪ ਰੂਪੰ ਮਹਾਂ ਕਾਮ ਕਾਮੰ ॥ ੫੯ ॥

ਪ੍ਰਮੇਸਰ ਦਾ ਸਰਗੁਨ ਰੂਪ ਇੱਕੁਰ ਦਾ ਹੈ ਮਾਨੋ ਮੌਣ ਮਹੀਨੇ ਦੀਆਂ ਕਾਲੀਆਂ ਘਟਾ ਸੁਹਾ ਰਹੀਆਂ ਹਨ । ਨੀਲ ਮਣੀਆਂ ਦੇ ਨਗਯੰ=ਪਹਾੜਾਂ ਨੇ ਦੇਖਕੇ ਸਿਰ ਨਿਵਾਇਆ ਹੈ । ਵੱਡੇ ਸ਼ਾਮ ਰੰਗ ਦੇ ਸੁੰਦਰਾਂ ਵਿਚੋਂ ਬਹੁਤ ਸੁੰਦਰ ਹਨ । ਵੱਡੇ ਰੂਪ ਵਾਲਿਆਂ ਵਿਚੋਂ ਰੂਪ ਵਾਲੇ ਤੇ ਕਾਮ ਦੇ ਵੀ ਕਾਮਦੇਵ=ਸੁੰਦਰ ਹਨ ॥ ੫੯ ॥

ਫਿਰੈ ਚਕ੍ਰ ਚੌਦਹੂੰ ਪੂਰੀਅੰ ਮਧਿਆਣੰ ॥
ਇਸੋ ਕੌਣ ਬੀਅੰ ਫਿਰੈ ਆਇਸਾਣੰ ॥
ਕਹੋ ਕੁੰਟ ਕੌਨੈ ਬਿਖੈ ਭਾਜ ਬਾਚੈ ॥
ਸਭੰ ਸੀਸ ਕੇ ਸੰਗ ਸ੍ਰੀ ਕਾਲ ਨਾਚੈ ॥ ੬੦ ॥

ਪ੍ਰਮੇਸਰ ਦਾ ਹੁਕਮ ਰੂਪ ਚੱਕਰ ਚੌਦਾਂ ਪੁਰੀਆਂ ਵਿਚ ਫਿਰਦਾ ਹੈ । ਇਕੁਰ ਦਾ ਦੂਸਰਾ ਕੇਹੜਾ ਹੈ ਜੇਹੜਾ ਪ੍ਰਮੇਸਰ ਦੀ ਆਇਸਰਣੰ=ਆਗਯਾ ਨੂੰ ਫੇਰ ਭਾਵ ਮੋੜ ਦੇਵੇ। ਜੇਹੜਾ ਕੋਈ ਬਲ ਦੱਸੇ ਤਾਂ ਦੱਸੋ ਖਾਂ ਕੇਹੜੇ ਕੂੰਟ ਵਿਚ ਭੱਜ ਕੇ ਬਚ ਸਕਦਾ ਹੈ। ਸਾਰਿਆਂ ਦੇ ਸਿਰਾਂ ਉਤੇ ਪ੍ਰਮੇਸਰ ਨੱਚਦਾ ਹੈ ਭਾਵ ਸਭ ਪ੍ਰਮੇਸਰ ਦੇ ਹੁਕਮ ਵਿਚ ਹਨ ॥ ੬੦ ॥

ਕਰੇ ਕੋਟ ਕੋਊ ਧਰੇ ਕੋਟ ਓਟੰ॥ਬਚੇਗੋ ਨ ਕਿਉਹੂੰ ਕਰੈ ਕਾਲ ਚੋਟੰ॥
ਲਿਖੰ ਜੰਤ੍ਰ ਕੇਤੇ ਪੜੰ ਮੰਤ੍ਰ ਕੋਟੰ ॥
ਬਿਨਾ ਸਰਨ ਤਾਂਕੀ ਨਹੀ ਔਰ ਓਟੰ ॥ ੬੧ ॥

ਭਾਵੇਂ ਕਿਤਨਾ ਜਤਨ ਕਰੇ ਪਰ ਕਾਲ ਤੋਂ ਕੋਈ ਨਹੀਂ ਬਚ ਸਕਦਾ ਹੈ। ਭਾਵੇਂ ਕੋਈ ਕਰੋੜਾਂ ਕਿਲੇ ਬਣਾਵੇ ਤੇ ਹੋਰ ਵੀ ਕਰੋੜਾਂ ਆਸਰੇ ਕਰ ਲਵੇ। ਫਿਰ ਕੋਈ ਨਹੀਂ ਬਚ ਸਕਦਾ ਕਿਉਂਕਿ ਕਾਲ ਨੇ ਜਰੂਰ ਚੋਟ ਕਰਨੀ ਹੈ। ਭਾਵੇਂ ਕਰੋੜਾਂ ਜੰਤ੍ਰ ਕਰ ਲਵੇ ਤੇ ਕਿਤਨੇ ਹੀ ਮੰਤ੍ਰ ਪੜ੍ਹ ਲਵੇ ਬਿਨਾ ਉਸ ਪ੍ਰਮਾਤਮਾਂ ਦੀ ਸ਼ਰਨ ਤੋਂ ਹੋਰ ਕੋਈ ਆਸਰਾ ਬਚਣ ਦਾ ਨਹੀਂ ਹੈ ॥ ੬੧ ॥

ਲਿਖੰ ਜੰਤ੍ਰ ਥਾਕੇ ਪੜੰ ਮੰਤ੍ਰ ਹਾਰੇ॥ਕਰੇ ਕਾਲ ਤੇ ਅੰਤ ਲੈਕੈ ਬਿਚਾਰੇ॥
ਕਿਤਿਓ ਤੰਤ੍ਰ ਸਾਧੇ ਜੁ ਜਨਮੰ ਬਿਤਾਇਓ ॥
ਭਏ ਫੋਕਟੰ ਕਾਜ ਏਕੈ ਨ ਆਇਓ ॥ ੬੨ ॥

ਕਈ ਜੰਤ੍ਰ ਲਿਖਦੇ ਹਾਰ ਗਏ, ਕਈ ਮੰਤ੍ਰ ਪੜ੍ਹਦੇ ਹਾਰ ਗਏ, ਜਨਮ ਦੇ ਵੇਲੇ ਤੋਂ ਲੈਕੇ ਮਰਨ ਦੇ ਕਾਲ ਤਕ ਇੱਕਰ ਦੀਆਂ ਵਿਚਾਰਾਂ ਕਰੇ ਜਾਂ ਵਿਚਾਰਿਆਂ ਆਦਮੀਆਂ ਦਾ ਕਾਲ ਨੇ ਲੈ ਕਰ ਕੇ ਓੜਕ ਕਰ ਦਿਤਾ ਹੈ। ਕਈਆਂ ਨੇ ਟੂਣੇ ਸਾਧਨ ਵਿਚ ਜਨਮ ਗੁਜ਼ਾਰ ਕੀਤਾ ਹੈ। ਉਤੇ ਦੱਸੇ ਸਾਰੇ ਸਾਧਨ, ਨਿਕੰਮੇ ਹੋ ਗਏ ਇਕ ਵੀ ਕੰਮ ਨ ਆਇਆ ॥ ੬੨ ॥

**ਕਿਤੇ ਨਾਸ ਮੂੰਦੇ ਭਏ ਬ੍ਰਹਮਚਾਰੀ ॥**
**ਕਿਤੇ ਕੰਠ ਕੰਠੀ ਜਟਾ ਸੀਸ ਧਾਰੀ ॥**
**ਕਿਤੇ ਚੀਰ ਕਾਨੰ ਜੁਗੀਸੰ ਕਹਾਯੰ ॥**
**ਸਭੇ ਫੋਕਟੰ ਧਰਮ ਕਾਮੰ ਨ ਆਯੰ ॥ ੬੩ ॥**

ਕਈ ਨਾਸਾਂ ਬੰਦ ਕਰਕੇ ਬ੍ਰਹਮਚਾਰੀ ਹੋ ਗਏ ਹਨ। ਕਈ ਵੈਰਾਗੀ ਹੋਕੇ ਕੰਠ=ਗਲ ਵਿਚ ਲਕੜ ਦੀ ਕੰਠੀ=ਮਾਲਾ ਪਾਈ ਫਿਰਦੇ ਹਨ। ਕਈਆਂ ਸਿਰ ਉਤੇ ਜੜਾਂਵਾਂ ਬਣਾ ਲਈਆਂ ਹਨ। ਕਈ ਕੰਨਾਂ ਨੂੰ ਪਾੜਕੇ ਵੱਡੇ ਜੋਗੀ ਕਹਾਇ ਹਨ। ਉਤੇ ਦੱਸੇ ਸਾਰੇ ਧਰਮ ਨਿਕੰਮੇ ਹਨ ਕੋਈ ਵੀ ਓਨਾਂ ਵਿੱਚੋਂ ਕੰਮ ਨਹੀਂ ਆਉਣ ਵਾਲਾ ਹੋ।ਜੋ ਕਿਸੇ ਭਲੇ ਕੰਮ ਨਹੀਂ ਆਏ ਹਨ ਭਾਵ ਮੁਕਤੀ ਆਦਕ।੬੩।

**ਮਧੁ ਕੀਟਭੰ ਰਾਛਸੇਸੰ ਬਲੀਅੰ॥ਸਮੈ ਆਪਨੀਕਾਲ ਤੇਊ ਦਲੀਅੰ॥**
**ਭਏ ਸੁੰਭ ਨੈਸੁੰਭ ਸ੍ਰੋਣੰਤ ਬੀਜੰ॥ਤੇਊਕਾਲ ਕੀਨੇ ਪੁਰੇਜੇਪੁਰੇਜੰ॥੬੪॥**

ਰਾਕਸ਼ਾਂ ਦੇ ਵੱਡੇ ਮਧੁ ਕੈਟਭ ਦੈਂਤ ਦੋ ਵੱਡੇ ਭਾਰੇ ਬਲੀ ਹੋਏ ਹਨ। ਆਪਣੇ ਅਪਣੇ ਸਮੇਂ ਸਿਰ ਕਾਲ ਨੇ ਸਾਰੇ ਦਲ ਸੁੱਟੇ ਹਨ। ਸੁੰਭ ਨਿਸੁੰਭ ਸ਼ੋਣ ਬੀਜ ਦੋ ਦੈਂਤ ਵੱਡੇ ਹੋਏ ਹਨ। ਓਨਾਂ ਨੂੰ ਵੀ ਕਾਲ ਨੇ ਟੁਕੜੇ ੨ ਕਰ ਦਿਤਾ ਹੈ ॥ ੬੪ ॥

**ਬਲੀ ਪ੍ਰਿਥੀਅੰ ਮਾਨਧਾਤਾ ਮਹੀਪੰ॥ਜਿਨੈਰੱਥ ਚੱਕ੍ਰੰਕੀਏ ਸਾਤਦੀਪੰ॥**
**ਭੁਜੰਭੀਮ ਭਰਥੰ ਜਗੰ ਜੀਤ ਡੰਡਯੰ॥**
**ਤਿਨੈ ਅੰਤ ਕੇ ਅੰਤ ਕੋ ਕਾਲ ਖੰਡਯੰ॥ ੬੫ ॥**

ਧਰਤੀ ਉਤੇ ਮਾਨਧਾਤਾ ਵਰਗੇ ਵੱਡੇ ਬਲੀ ਰਾਜੇ ਹੋ ਗਏ ਹਨ। ਜਿਸ ਦੇ ਹੱਥਾਂ ਦੇ ਚਕਰਾਂ=ਪਹੀਆਂ ਨਾਲ ਸਤ ਦੀਪ ਬਣ ਗਏ। ਭਾਵ ਡੂੰਘੇ ਸਮੁੰਦਰ ਬਣ ਗਏ। ਜਿਨ੍ਹਾਂ ਭੀਮ ਸੈਨ ਤੇ ਭਰਤ ਆਦਕਾਂ ਨੇ ਬਾਹਾਂ ਨਾਲ ਜਗਤ ਨੂੰ ਜਿਤ ਕੇ ਡੰਡਿਆ ਭਾਵ ਡੰਡ ਲਾਇਆ ਹੈ। ਓਨਾਂ ਨੂੰ ਵੀ ਅੰਤਕ=ਜਮ ਰਾਜਾ ਨੇ ਓੜਕ ਨੂੰ ਕਾਲ ਨੇ ਨਾਸ ਕੀਤਾ ਹੈ ਜਾਂ ਓੜਕ ਨੂੰ ਜੇਹੜੇ ਅੰਤ=ਅੰਤ ਚੁਕਣ ਵਾਲੇ ਸੀ ਓਨਾਂ ਦਾ ਵੀ ਨਾਸ ਜਮ ਨੇ ਕਰ ਦਿਤਾ ॥ ੬੫ ॥

**ਜਿਨੈਦੀਪਦੀਪੰ ਦੁਹਾਈਫਿਰਾਈ॥ਭੁਜਾਦੰਡਦੇ ਛੋਣਿ ਛਤ੍ਰੰਛਿਨਾਈ॥**

**ਕਰੇ ਜੱਗ ਕੋਟੰ ਜਸੰ ਅਨੇਕ ਲੀਤੇ॥**
**ਵਹੈ ਬੀਰ ਬੰਕੇ ਬਲੀ ਕਾਲ ਜੀਤੇ॥੬੬॥**

ਜਿਨ੍ਹਾਂ ਨੇ ਦੀਪਕ ਵਿਚ ਅਪਣੀ ਦੁਹਾਈ ਫਿਰਾਈ ਹੈ। ਬਾਹਾਂ ਦੇ ਜ਼ੋਰ ਨਾਲ ਡੰਡ ਦੇਕੇ ਧਰਤੀ ਛੱਤ੍ਰੀਆਂ ਤੋਂ ਛੁਡਾ ਲਈ ਹੈ। ਅਨੇਕਾਂ ਜੱਗ ਕਰਕੇ ਕਈ ਤਰਾਂ ਦੇ ਜਸ ਖੱਟ ਲਏ ਹਨ। ਓਹ ਬੜੇ ੨ ਸੁੰਦਰ ਸੂਰਮੇ ਕਾਲ ਨੇ ਜਿੱਤ ਲਏ ਹਨ ॥ ੬੬ ॥

**ਕਈ ਕੋਟਲੀਨੇ ਜਿਨੈਦੁਰਗ ਢਾਹੇ॥ਕਿਤੇ ਸੂਰਬੀਰਾਨਕੇ ਸੈਨਗਾਹੇ॥**
**ਕਈ ਜੰਗ ਕੀਨੇ ਸੁਸਾਕੇ ਪਵਾਰੇ॥**
**ਵਹੈ ਦੀਨ ਦੇਖੇ ਗਿਰੇ ਕਾਲ ਮਾਰੇ॥੬੭॥**

ਕਈ ਕਿਲਿਆਂ ਦੇ ਕਿਲੇ ਜਿੱਤ ਕੇ ਜਿਨ੍ਹਾਂ ਦੇ ਕਿਲੇ ਢਾਹ ਸੁਟੇ। ਕਈ ਸੂਰਬੀਰਾਂ ਦੀਆਂ ਫ਼ੌਜਾਂ ਦੇ ਮੂੰਹ ਗਾਹ ਭਾਵ ਮੋੜ ਸੁਟੇ। ਕਈ ਸਾਕੇ ਪਵਾਰੇ= ਪਾਏ ਤੇ ਜੰਗ ਕੀਤੇ। ਓਹ ਗਰੀਬ ਕਾਲ ਦੇ ਮਾਰੇ ਡਿੱਗੇ ਹੋਏ ਦੇਖੇ ॥ ੬੭ ॥

**ਜਿਨੈ ਪਾਤਿਸਾਹੀ ਕਰੀ ਕੋਟ ਜੁੱਗਯੰ॥**
**ਰਸੰ ਆਨਰਸੰ ਭਲੀਭਾਂਤਿ ਭੁਗਿਯੰ॥ਵਹੈ ਅੰਤਕੋ ਪਾਵਨਾਗੇ ਪਧਾਰੇ॥**
**ਗਿਰੇ ਦੀਨ ਦੇਖੇ ਹਠੀ ਕਾਲ ਮਾਰੇ॥੬੮॥**

ਜਿਨ੍ਹਾਂ ਨੇ ਕਰੋੜਾਂ ਜੁੱਗ ਪਾਤਸ਼ਾਹੀ ਕੀਤੀ ਹੈ। ਰਸ ਵਾਲੇ ਤੇ ਨ ਰਸ ਵਾਲੇ ਭਾਵ ਮਿੱਠੇ ਖੱਟੇ ਭੋਗ ਚੰਗੀ ਤਰਾਂ ਭੋਗੇ ਭਾਵ ਖਾਣੇ ਖਾਧੇ। ਓਹ ਓੜਕ ਨੂੰ ਨੰਗੀਂ ਪੈਰੀਂ ਚਲੇ ਗਏ ਹਨ। ਓਹ ਗਰੀਬ ਹਠੀ ਕਾਲ ਦੇ ਮਾਰੇ ਡਿੱਗੇ ਹੋਏ ਦੇਖੇ ਹਨ ॥ ੬੮ ॥

**ਜਿਨੈ ਖੰਡੀਅੰ ਦੰਡ ਧਾਰੰ ਅਪਾਰੰ॥ਕਰੇ ਚੰਦ੍ਰਮਾ ਸੂਰ ਚੇਰੇ ਦੁਆਰੰ॥**
**ਜਿਨੈ ਇੰਦ੍ਰ ਸੇ ਜੀਤਕੇ ਛੋਡ ਡਾਰੇ॥**
**ਵਹੈ ਦੀਨ ਦੇਖੇ ਗਿਰੇ ਕਾਲ ਮਾਰੇ॥੬੯॥**

ਜਿਨ੍ਹਾਂ ਨੇ ਅਨੇਕਾਂ ਖੰਡਾਂ ਦੇ ਵੱਡੇ ਡੰਡ ਧਰ ਲਏ ਭਾਵ ਮਸੂਲ ਕੱਠੇ ਕਰ ਲਏ ਸੀ। ਚੰਦ ਸੂਰਜ ਵਰਗੇ ਬੂਹੇ ਦੇ ਦਾਸ ਕਰ ਲਏ ਸਨ। ਜਿਨਾਂ ਨੇ ਇੰਦ੍ਰ ਵਰਗਿਆਂ ਨੂੰ ਜਿਤ ਕੇ ਛੰਡ ਕੇ ਪਰੇ ਸੁਟਿਆ ਸੀ। ਓਹ ਗਰੀਬ ਮਾਰੇ ਕਾਲ ਦੇ ਡਿਗੇ ਹੋਏ ਦੇਖੇ ਹਨ ॥ ੬੯ ॥

ਰਸਾਵਲ ਛੰਦ ॥

**ਜਿਤੇ ਰਾਮ ਹੂਏ॥ ਸਭੈ ਅੰਤ ਮੂਏ॥**

**ਜਿਤੇ ਕ੍ਰਿਸਨ ਹ੍ਵੈ ਹੈਂ ॥ ਸਭੈ ਅੰਤ ਜੈ ਹੈਂ ॥ ੭੦ ॥**

ਜਿਤਨੇ ਰਾਮ ਹੋਏ ਹਨ, ਓੜਕ ਨੂੰ ਓਹ ਸਾਰੇ ਮਰ ਗਏ ਹਨ । ਜਿਤਨੇ ਕ੍ਰਿਸ਼ਨ ਵਰਗੇ ਹੁੰਦੇ ਹਨ, ਸਾਰੇ ਓੜਕ ਨੂੰ ਚਲੇ ਜਾਂਦੇ ਹਨ ॥ ੭੦ ॥

**ਜਿਤੇ ਦੇਵ ਹੋਸੀ ॥ ਸਭੈ ਅੰਤ ਜਾਸੀ ॥**
**ਜਿਤੇ ਬੋਧ ਹ੍ਵੈ ਹੈਂ ॥ ਸਭੈ ਅੰਤ ਛੈ ਹੈਂ ॥ ੭੧ ॥**

ਜਿਤਨੇ ਦੇਵਤੇ ਹੋਣਗੇ, ਓਹ ਸਾਰੇ ਓੜਕ ਨੂੰ ਜਾਣਗੇ, ਜਿਤਨੇ ਬੁਧ ਮਤ ਵਾਲੇ ਜੈਨੀ ਹੁੰਦੇ ਹਨ । ਓਹ ਸਾਰੇ ਓੜਕ ਨੂੰ ਮਰ ਜਾਂਦੇ ਹਨ ॥ ੭੧ ॥

**ਜਿਤੇ ਦੇਵ ਰਾਯੰ ॥ ਸਭੈ ਅੰਤਜਾਯੰ ॥**
**ਜਿਤੇ ਦਈਤ ਏਸੰ ॥ ਤਿਤਿਯੋ ਕਾਲ ਲੇਸੰ ॥ ੭੨ ॥**

ਜਿਤਨੇ ਦੇਵਤਿਆਂ ਦੇ ਰਾਜੇ ਇੰਦ੍ਰ ਹੁੰਦੇ ਹਨ । ਓਹ ਸਾਰੇ ਅੰਤ ਨੂੰ ਚਲੇ ਜਾਂਦੇ ਹਨ । ਜਿਤਨੇ ਦੈਂਤਾਂ ਦੇ ਰਾਜੇ ਹੁੰਦੇ ਹਨ । ਓਨਾਂ ਸਾਰਿਆਂ ਨੂੰ ਕਾਲ ਲੈ ਲੈਂਦਾ ਹੈ ॥ ੭੨ ॥

**ਨਰਸਿੰਘਾਵਤਾਰੰ ॥ ਵਹੈ ਕਾਲ ਮਾਰੰ ॥**
**ਬਡੋ ਡੰਡਧਾਰੀ ॥ ਹਣਿਯੋ ਕਾਲ ਭਾਰੀ ॥ ੭੩ ॥**

ਜੇਹੜਾ ਨਰਸਿੰਘ ਅਵਤਾਰ ਹੈ । ਉਸ ਨੂੰ ਵੀ ਕਾਲ ਨੇ ਮਾਰ ਲਿਆ ਹੈ । ਵਡੇ ੨ ਦੰਡ ਦੇਣ ਵਾਲਿਆਂ ਨੂੰ ਓਨਾਂ ਨੂੰ ਵੀ ਭਾਰੀ ਕਾਲ ਨੇ ਮਾਰ ਲਿਆ ਹੈ।੭੩।

**ਦਿਜੰ ਬਾਵਨੇਯੰ ॥ ਹਣਿਯੋ ਕਾਲ ਤੇਯੰ ॥**
**ਮਹਾ ਮੱਛ ਮੁੰਡੰ ॥ ਫਧਿਓ ਕਾਲ ਝੁੰਡੰ ॥ ੭੪ ॥**

ਜੇਹੜਾ ਬਾਵਨ ਬ੍ਰਾਹਮਣ ਸੀ ਉਸ ਨੂੰ ਵੀ ਕਾਲ ਨੇ ਮਾਰ ਲਿਆ ਹੈ । ਵੱਡੇ ਮੱਛ ਦੇ ਸਿਰ ਵਾਲਾ ਜੋ ਮੱਛ ਅਵਤਾਰ ਹੈ ਸੀ ਓਨੂੰ ਵੀ ਕਾਲ ਨੇ ਫਸਾ ਲਿਆ ਹੈ । ਝੁੰਡ ਬਹੁਤ ਸਾਰਿਆਂ ਨੂੰ ॥ ੭੪ ॥

**ਜਿਤੇ ਹੋਇ ਬੀਤੇ ॥ ਤਿਤੇ ਕਾਲ ਜੀਤੇ ॥**
**ਜਿਤੇ ਸਰਨਿ ਜੈਹੈ ॥ ਤਿਤਿਯੋ ਰਾਖ ਲੈਹੈ ॥ ੭੫ ॥**

ਜਿਤਨੇ ਪਿੱਛੇ ਹੋ ਗੁਜਰੇ ਹਨ, ਉਨਾਂ ਨੂੰ ਕਾਲ ਨੇ ਜਿੱਤ ਲਿਆ ਹੈ । ਜਿਤਨੇ ਪ੍ਰਮੇਸਰ ਦੀ ਸ਼ਰਨ ਜਾਂਦੇ ਹਨ, ਉਨਾਂ ਸਾਰਿਆਂ ਨੂੰ ਰੱਖ ਲੈਂਦਾ ਹੈ ॥ ੭੫ ॥

ਭੁਜੰਗ ਪ੍ਰਯਾਤ ਛੰਦ ॥

**ਬਿਨਾ ਸਰਨ ਤਾਕੀ ਨ ਔਰੈ ਉਪਾਯੰ ॥**
**ਕਹਾ ਦੇਵ ਦਈਤੰ ਕਹਾ ਰੰਕ ਰਾਯੰ॥ ਕਹਾ ਪਾਤਸਾਹੰ ਕਹਾ ਉਮਰਾਯੰ॥**

**ਬਿਨਾ ਸਰਨ ਤਾਕੀ ਨ ਕੋਟੈ ਉਪਾਯੰ ॥ ੭੬ ॥**

ਉਸ ਪ੍ਰਮੇਸ਼ਰ ਦੀ ਸ਼ਰਨ ਬਿਨਾਂ ਛੁਟਕਾਰਾ ਕਰਨ ਦਾ ਹੋਰ ਕੋਈ ਜਤਨ ਨਹੀਂ ਹੈ। ਕੀ ਦੇਵਤੇ ਦੈਂਤ, ਕੀ ਗਰੀਬ ਰਾਜੇ। ਕੀ ਚੱਕਰਵਰਤੀ ਵੱਡੇ ਬੂਹੇ ਵਾਲੇ ਅਮੀਰ । ਬਿਨਾਂ ਉਸ ਪ੍ਰਮੇਸ਼ਰ ਦੀ ਸ਼ਰਨ ਤੋਂ ਕਰੋੜਾਂ ਉਪਾਉ ਕਿਸੇ ਕੰਮ ਨਹੀਂ ਹਨ ॥ ੭੬ ॥

**ਜਿਤੇ ਜੀਵ ਜੰਤੰ ਸੁ ਦੁਨੀਯੰ ਉਪਾਯੰ ॥**
**ਸਭੈ ਅੰਤਕਾਲੰ ਬਲੀ ਕਾਲਘਾਯੰ॥ਬਿਨਾ ਸਰਨ ਤਾਕੀ ਨਹੀਔਰਓਟੰ॥**
**ਲਿਖੇ ਜੰਤ੍ਰ ਕੇਤੇ ਪੜ੍ਹੇ ਮੰਤ੍ਰ ਕੋਟੰ ॥ ੭੭ ॥**

ਜਿਤਨੇ ਜਗਤ ਵਿਚ ਨਿਕੇ ਵੱਡੇ ਜੀਵ ਪੈਦਾ ਕੀਤੇ ਹਨ। ਓਹਨਾਂ ਸਭਨਾਂ ਨੂੰ ਓੜਕ ਵੇਲੇ ਬਲੀ ਕਾਲ ਨੇ ਮਾਰ ਲਿਆ ਹੈ। ਉਸ ਪ੍ਰਮੇਸ਼ਰ ਦੀ ਸ਼ਰਨ ਤੋਂ ਬਿਨਾਂ ਹੋਰ ਕੋਈ ਦੂਸਰਾ ਆਸਰਾ ਛੁਟਣ ਦਾ ਨਹੀਂ ਹੈ। ਭਾਵੇਂ ਕਿਤਨੇ ਜੰਤ੍ਰਾਂ ਨੂੰ ਤੇ ਕਿਤਨੇ ਮੰਤ੍ਰਾਂ ਨੂੰ ਕਿਉਂ ਨ ਪੜ੍ਹਦਾ ਹੋਵੇ ॥ ੭੭ ॥

ਨਰਾਜ ਛੰਦ ॥

**ਜਿਤੇ ਕਿ ਰਾਜ ਰੰਕਯੰ ॥ ਹਨੇ ਸੁ ਕਾਲ ਬੰਕਯੰ ॥**
**ਜਿਤੇਕ ਲੋਕ ਪਾਲਯੰ ॥ ਨਿਦਾਨ ਕਾਲ ਦਾਲਯੰ ॥ ੭੮ ॥**

ਜਿੰਨੇ ਕੁ ਰਾਜੇ ਗਰੀਬ ਹਨ। ਓਹਨਾਂ ਨੂੰ ਬੰਕੇ=ਟੇਢੇ ਕਾਲ ਨੇ ਮਾਰ ਲਿਆ ਹੈ। ਜਿਤਨੇ ਲੋਕ ਪਾਲ ਹਨ, ਸਭਨਾਂ ਨੂੰ ਓੜਕ ਵੇਲੇ ਕਾਲ ਦਲੀ ਜਾਂਦਾਹੈ॥੭੮॥

**ਕ੍ਰਿਪਾਣਿ ਪਾਣਜੇ ਜਪੈ ॥ ਅਨੰਤ ਥਾਟ ਤੇ ਥਪੈ ॥**
**ਜਿਤੇਕ ਕਾਲ ਧ੍ਯਾਇ ਹੈ ॥ ਜਗਤਿ ਜੀਤ ਜਾਇ ਹੈ ॥ ੭੯ ॥**

ਜਿਸਦੇ ਹਥ ਵਿਚ ਤਲਵਾਰ ਹੈ, ਉਸ ਪ੍ਰਮੇਸ਼ਰ ਨੂੰ ਜਿਹੜਾ ਜਪਦਾ ਹੈ। ਬਹੁਤ ਸਾਰੀਆਂ ਬਣੌਤਾਂ ਨੂੰ ਓਹ ਬਣਾ ਲੈਂਦਾ ਹੈ। ਜਿਤਨੇ ਪ੍ਰਮੇਸ਼ਰ ਨੂੰ ਧਿਆਂਦੇ ਹਨ। ਓਹ ਜਗਤ ਵਿਚ ਜਿਤ ਜਾਂਦੇ ਹਨ ॥ ੭੯ ॥

**ਬਚਿਤ੍ਰ ਚਾਰ ਚਿਤ੍ਰਯੰ ॥ ਪਰਮਯੰ ਪਵਿਤ੍ਰਯੰ ॥**
**ਅਲੋਕ ਰੂਪ ਰਾਜਿਯੰ ॥ ਸੁਣੇ ਸੁ ਪਾਪ ਭਾਜਿਯੰ ॥ ੮੦ ॥**

ਜਿਸਦੇ ਮੱਥੇ ਉਤੇ ਬਹੁਤ ਤਰਾਂ ਦੇ ਸੁੰਦਰ ਚਿੱਤ੍ਰ=ਟਿੱਕੇ ਹਨ। ਓਹ ਵੱਡਾ ਪਵਿੱਤ੍ਰ ਹੈ । ਓਹ ਅਸਚਰਜ ਰੂਪ ਵਾਲਾ ਸੋਭਦਾ ਹੈ। ਜਿਸਦੇ ਨਾਮ ਨੂੰ ਸੁਣਕੇ ਪਾਪ ਭੱਜ ਜਾਂਦੇ ਹਨ ॥ ੮੦ ॥

**ਬਿਸਾਲ ਲਾਲ ਲੋਚਨੰ ॥ ਬਿਅੰਤ ਪਾਪ ਮੋਚਨੰ ॥**

**ਚਮਕ ਚੰਦ੍ਰ ਚਾਰੀਐਂ ॥ ਅਘੀ ਅਨੇਕ ਤਾਰੀਐਂ ॥ ੯੧ ॥**

ਬੜੇ ਚੌੜੇ ਲਾਲ ਨੇਤ੍ਰ ਹਨ । ਜਿਨਾਂ ਦਾ ਦਰਸ਼ਨ ਬਹੁਤ ਸਾਰੇ ਪਾਪਾਂ ਨੂੰ ਨਸ਼ਟ ਕਰ ਦੇਂਦਾ ਹੈ । ਜਿਨਾਂ ਦੀ ਮੂੰਹ ਦੀ ਚੰਦ ਵਾਂਗ ਸੁੰਦਰ ਲਿਸ਼ਕਾਰ ਹੈ । ਮੂੰਹ ਦਾ ਦਰਸ਼ਨ ਅਨੇਕਾਂ ਪਾਪੀਆਂ ਨੂੰ ਤਾਰਨ ਵਾਲਾ ਹੈ ॥ ੯੧ ॥

ਰਸਾਵਲ ਛੰਦ ॥

**ਜਿਤੇ ਲੋਕ ਪਾਲੰ ॥ ਤਿਤੇ ਜੇਰ ਕਾਲੰ ॥**
**ਜਿਤੇ ਸੂਰ ਚੰਦ੍ਰੰ ॥ ਕਹਾਂ ਇੰਦ੍ਰ ਬਿੰਦ੍ਰੰ ॥ ੯੨ ॥**

ਜਿਤਨੇ ਲੋਕਪਾਲ ਰਾਜੇ ਹਨ । ਓਹ ਸਾਰੇ ਕਾਲ ਦੇ ਹੇਠਾਂ ਹਨ ਭਾਵ ਵੱਸ । ਜਿਤਨੇ ਸੂਰਜ ਚੰਦ ਦੀ ਇੰਦ੍ਰ ਬਾਵਨ ਅੌਤਾਰ ਹਨ । ਇਹ ਸਾਰੇ ਕਾਲ ਦੇ ਵੱਸ ਹਨ ਭਾਵ ਕੀ ਹਨ ਸਾਰੇ ਮਰਨਗੇ ॥ ੯੨ ॥

ਭੁਜੰਗ ਪ੍ਰਯਾਤ ਛੰਦ ॥

**ਫਿਰੈ ਚੌਦਹੂੰ ਲੋਕਯੰ ਕਾਲ ਚੱਕ੍ਰੰ॥ਸਭੈ ਨਾਥ ਨਾਥੇ ਭ੍ਰਮੰ ਭਉਹ ਬੱਕ੍ਰੰ॥**
**ਕਹਾਰਾਮਕ੍ਰਿਸਨੰ ਕਹਾਚੰਦਸੂਰੰ॥ਸਭੈਹਾਥਬਾਧੇ ਖਰੇਕਾਲਹਜੂਰੰ॥੯੩॥**

ਜਿਸ ਪ੍ਰਮੇਸ਼ਰ ਦਾ ਹੁਕਮ ਰੂਪ ਚੱਕਰ ਚੌਦਾਂ ਲੋਕਾਂ ਵਿਚ ਫਿਰਦਾ ਹੈ । ਬੱਕ੍ਰੰ=ਟੇਢੀਆਂ ਭੌਹਾਂ ਨੂੰ ਭਰਮਾਕੇ ਭਾਵ ਫੇਰਕੇ ਸਾਰੇ ਨਾਥ=ਮਾਲਕਾਂ ਨੂੰ ਕਾਲ ਨੇ ਨੱਥ ਲਿਆ ਭਾਵ ਵੱਸ ਕਰ ਲਿਆ ਹੈ । ਕੀ ਰਾਮ ਕੀ ਕ੍ਰਿਸ਼ਨ ਚੰਦ ਸੂਰਜ ਜੋ ਬਿਸ਼ਨ ਦੇ ਅਵਤਾਰ ਹਨ। ਸਾਰੇ ਹੀ ਹਥ ਜੋੜ ਕੇ ਕਾਲ ਦੇ ਪਾਸ ਖੜੇਤੇਹਨ॥੯੩॥

ਸਵੈਯਾ ॥

**ਕਾਲ ਹੀ ਪਾਇ ਭਯੋ ਭਗਵਾਨ ਸੁ ਜਾਗਤ ਯਾ ਜਗ ਜਾਕੀ ਕਲਾ ਹੈ॥**
**ਕਾਲ ਹੀ ਪਾਇ ਭਯੋਬ੍ਰਹਮਾ ਸਿਵ ਕਾਲਹੀਪਾਇ ਭਯੋ ਜੁਗੀਆ ਹੈ ॥**
**ਕਾਲ ਹੀ ਪਾਇ ਸੁਰਾਸੁਰ ਗੰਧ੍ਰਬ ਜੱਛ ਭੁਜੰਗਦਿਸਾ ਬਿਦਿਸਾ ਹੈ ॥**
**ਔਰ ਸੁ ਕਾਲਸਬੈ ਬਸ ਕਾਲਕੇ ਏਕ ਹੀ ਕਾਲ ਅਕਾਲ ਸਦਾਹੈ ॥੯੪॥**

ਸਮਾਂ ਪਾਕੇ ਬਿਸ਼ਨ ਹੋਇਆ ਜਿਸ ਦੀ ਸ਼ਕਤੀ ਇਸ ਸੰਸਾਰ ਵਿਚ ਜਾਗਦੀ ਭਾਵ ਪ੍ਰਗਟ ਹੈ । ਸਮਾਂ ਪਾਕੇ ਬ੍ਰਹਮਾ ਹੋਇਆ ਸ਼ਿਵਜੀ ਜੋਗੀ ਵੀ ਸਮਾਂ ਪਾਕੇ ਹੋਇਆ । ਸਮਾਂ ਪਾਕੇ ਦੇਵਤੇ ਦੈਂਤ ਗੰਧਰਬ, ਜੱਛ ਸੱਪ ਤੇ ਸਾਰੀਆਂ ਦਸੋਦਿਸਾਂ ਹੋਈਆਂ ਹਨ । ਹੋਰ ਸਾਰੇ ਜੰਮਣ ਮਰਨ ਦੇ ਗੇੜ ਵਿਚ ਪਏ ਹੋਏ ਹਨ ਜੋ ਮੌਤ ਦੇ ਜਾਂ ਸਮੇਂ ਦੇ ਵੱਸ ਹੋਕੇ ਮਰਨ ਦੇ ਵਿਚ ਔਂਦੇ ਹਨ ਇਕ ਅਕਾਲ ਪੁਰਖ ਮੌਤ ਤੋਂ ਰਹਿਤ ਹੈ ॥ ੯੪ ॥

ਭੁਜੰਗ ਪ੍ਰਯਾਤ ਛੰਦ ॥

**ਨਮੋ ਦੇਵਦੇਵੰ ਨਮੋ ਖੜਗ ਧਾਰੰ॥ਸਦਾਏਕ ਰੂਪੰਸਦਾ ਨਿਰਬਿਕਾਰੰ॥**
**ਨਮੋ ਰਾਜਸੰ ਸਾਤਕੰ ਤਾਮਸੇਅੰ॥**
**ਨਮੋ ਨਿਰਬਿਕਾਰੰ ਨਮੋ ਨਿਰ ਜੁਰੇਅੰ॥ ੮੫॥**

ਹੇ ਦੇਵਤਿਆਂ ਦੇ ਤੇਵਤੇ ਤੇ ਖੰਡੇ ਨੂੰ ਧਾਰਨ ਵਾਲੇ । ਤੈਨੂੰ ਨਮਸਕਾਰ ਹੈ ਤੂੰ ਸਦਾ ਇਕ ਰੂਪ ਹੈਂ ਤੇ ਵਿਕਾਰਾਂ ਤੋਂ ਬਿਨਾ ਹੈਂ । ਰਜੋ ਤਮੋ ਸਤੋ ਤਿੰਨਾਂ ਗੁਣਾਂ ਦੇ ਬਣਾਉਣ ਵਾਲਾ ਹੈਂ ਤੈਨੂੰ ਨਮਸਕਾਰ ਹੈ। ਤੂੰ ਵਿਕਾਰਾਂ ਤੋਂ ਰਹਿਤ ਕਿਸੇ ਨਾਲ ਨ ਜੁੜਨ ਵਾਲਾ ਹੈਂ ਤੈਨੂੰ ਨਮਸਕਾਰ ਹੈ ॥ ੮੫ ॥

ਰਸਾਵਲ ਛੰਦ ॥

**ਨਮੋ ਬਾਨ ਪਾਣੰ॥ ਨਮੋ ਨਿਰਭਯਾਣੰ॥**
**ਨਮੋ ਦੇਵ ਦੇਵੰ ॥ ਭਵਾਣੰ ਭਵੇਅੰ॥ ੮੬॥**

ਹੇ ਪ੍ਰਮੇਸਰਾ ਤੈਨੂੰ ਨਮਸਕਾਰ ਹੈ ਤੇਰੇ ਹਥ ਵਿਚ ਬਾਣ ਹੈ। ਤੁਸੀਂ ਡਰ ਤੋਂ ਬਿਨਾ ਹੋ। ਦੇਵਤਿਆਂ ਦੇ ਦੇਵਤੇ ਹੋ ਤੁਹਾਨੂੰ ਨਮਸਕਾਰ ਹੈ । ਭਵਾਣੰ=ਹੁਣ ਤੇ ਭਵੇਅੰ=ਅਗੇ ਦੇ ਸਮੇਂ ਵਿਚ ਹੈਂ ਭਾਵ ਸਦਾ ਹੈਂ ॥ ੮੬ ॥

ਭੁਜੰਗ ਪ੍ਰਯਾਤ ਛੰਦ ॥

**ਨਮੋ ਖਗ ਖੰਡੰ ਕ੍ਰਿਪਾਣੰ ਕਟਾਰੰ॥ਸਦਾ ਏਕ ਰੂਪੰ ਸਦਾ ਨਿਰਬਿਕਾਰੰ॥**
**ਨਮੋ ਬਾਨ ਪਾਣੰ ਨਮੋ ਦੰਡ ਧਾਰਿਯੰ॥**
**ਜਿਨੈ ਚੌਦਹੂੰ ਲੋਕ ਜੋਤੰ ਬਿਥਾਰਯੰ॥ ੮੭॥**

ਪ੍ਰਮੇਸ਼ਰ ਦੀ ਸ਼ਕਤੀ ਦਾ ਵਰਣਨ ਕਰਦੇ ਹਨ । ਤਲਵਾਰ ਖੰਡਾ, ਕਿਰਪਾਨ, ਕਟਾਰੀ ਆਪ ਨੂੰ ਨਮਸਕਾਰ ਹੈ । ਤੂੰ ਸਦਾ ਇਕ ਰੂਪ ਹੈਂ ਤੇ ਵਿਕਾਰ ਰਹਿਤ ਹੈਂ । ਹੱਥ ਵਿਚ ਬਾਣ ਤੇ ਡੰਡਾ ਧਾਰਿਆ ਹੋਇਆ ਹੈ ਆਪ ਨੂੰ ਨਮਸਕਾਰ ਹੈ। ਹੇ ਪ੍ਰਮੇਸਰਾ ਤੂੰ ਇੱਕੁਰ ਦੇ ਰੂਪ ਵਾਲਾ ਹੈਂ। ਚੌਦਾਂ ਲੋਕਾਂ ਵਿਚ ਆਪ ਦੀ ਹੁਕਮ ਰੂਪ ਸ਼ਕਤੀ ਫੈਲੀ ਹੋਈ ਹੈ ਭਾਵ ਸਾਰਿਆਂ ਉਤੇ ਤੇਰਾ ਜ਼ੋਰ ਹੈ ਤੂੰ ਸਭਨਾਂ ਤੋਂ ਦੰਡ ਲੈਂਦਾ ਹੈ ॥ ੮੭ ॥

**ਨਮਸਕਾਰਯੰ ਮੋਰ ਤੀਰੰ ਤੁਫੰਗੰ॥ਨਮੋ ਖਗ ਅਦੱਗੰ ਅਭੇਅੰਅਭੰਗੰ॥**
**ਗਦਾਯੰ ਗ੍ਰਿਸਟੰ ਨਮੋ ਸੈਹਥੀਅੰ ॥**
**ਜਿਨੈ ਤੁਲੀਯੰ ਬੀਰਬੀਯੋ ਨ ਬੀਯੰ॥ ੮੮॥**

ਤਾਰਾਂ ਬੰਦੂਕਾਂ ਨੂੰ ਮੇਰੀ ਨਮਸਕਾਰ ਹੈ। ਤਲਵਾਰ ਅਦਗੰ=ਚਾਨਣ ਰਕਨ

ਵਾਲੀ ਵਿੰਨ੍ਹਣ ਤੋਂ ਰਹਿਤ ਨਾਸ ਤੋਂ ਬਿਨਾ ਹੈ ਤੈਨੂੰ ਨਮਸਕਾਰ ਹੈ। ਵੱਡੀ ਭਾਰੀ ਗਦਾ ਤੇ ਬਰਛੀ ਨੂੰ ਨਮਸਕਾਰ ਹੈ। ਜਿਸ ਦੇ ਬਰਾਬਰ ਬੀਯੋ=ਦੂਸਰਾ ਸੂਰਮਾ ਬੀਯੰ=ਪੈਦਾ ਨਹੀਂ ਹੋਇਆ ਹੈ॥ ੮੮॥

ਰਸਾਵਲ ਛੰਦ॥

**ਨਮੋ ਚੰਕ੍ਰ ਪਾਣੰ॥ ਅਭੂਤੰ ਭਯਾਣੰ॥**
**ਨਮੋ ਉਗ੍ਰਦਾੜੰ॥ ਮਹਾ ਗ੍ਰਿਸਟ ਗਾੜੰ॥ ੮੯॥**

ਚੱਕਰ ਆਪ ਦੇ ਹੱਥ ਵਿਚ ਹੈ ਨਮਸਕਾਰ ਹੈ। ਆਪ ਦਾ ਅਸਚਰਜ ਡਰਾਵਾ ਰੂਪ ਹੈ ਨਮਸਕਾਰ ਹੈ। ਉਗ੍ਰ=ਵੱਡੀਆਂ ਭਾਰੀਆਂ ਦਾੜਾਂ ਹਨ ਨਮਸਕਾਰ ਹੈ ਦਾੜਾਂ ਵਡੀਆਂ ਭਾਰੀਆਂ ਤਕੜੀਆਂ ਹਨ। ਗਾੜੰ=ਸੰਘਣੀਆਂ ॥ ੮੯॥

**ਨਮੋ ਤੀਰ ਤੋਪੰ॥ ਜਿਨੈ ਸਤ੍ਰ ਘੋਪੰ॥**
**ਨਮੋ ਧੋਪ ਪੱਟੰ॥ ਜਿਨੈ ਦੁਸ਼ਟ ਦਟੰ॥ ੯੦॥**

ਹੇ ਤਲਵਾਰ ਤੇ ਤੋਪ ਆਪ ਨੂੰ ਨਮਸਕਾਰ ਹੈ। ਜਿਸ ਆਪਨੇ ਆਪਣੇ ਵੈਰੀਆਂ ਨੂੰ ਤੁਸਾਂ ਘੋਪੰ=ਬੰਨਿਆਂ ਛਪਾਇਆ ਮਾਰਿਆ ਹੈ। ਧੋਪ ਸ਼ਸਤ੍ਰ ਤੇ ਪਟੇ ਸ਼ਸਤ੍ਰ ਨੂੰ ਵੀ ਨਮਸਕਾਰ ਹੈ। ਜਿਸ ਆਪਨੇ ਤੁਸਾਂ ਆਪਣੇ ਵੈਰੀਆਂ ਨੂੰ ਤਾੜਿਆ ਹੈ॥ ੯੦॥

**ਜਿਤੇ ਸਸਤ੍ਰ ਨਾਮੰ॥ ਨਮਸਕਾਰ ਤਾਮੰ॥**
**ਜਿਤੇ ਅਸਤ੍ਰ ਭੇਯੰ॥ ਨਮਸਕਾਰ ਤੇਯੰ॥ ੯੧॥**

ਜਿਤਨੇ ਸ਼ਸਤ੍ਰਾਂ ਦੇ ਨਾਮ ਹਨ। ਓਨਾਂ ਸਭਨਾਂ ਨੂੰ ਨਮਸਕਾਰ ਹੈ। ਜਿਤਨੇ ਵਗਾਹ ਕੇ ਮਾਰਨ ਵਾਲੇ ਤੀਰ ਗੋਲੀ ਆਦਕ ਸਸਤ੍ਰ ਭੇਯੰ=ਹੁੰਦੇ ਹਨ ਤੇਯੰ=ਤਿਨਾਂ ਸਾਰਿਆਂ ਨੂੰ ਨਮਸਕਾਰ ਹੈ॥ ੯੧॥

ਸਵੈਯਾ॥

**ਮੇਰੁ ਕਰੋ ਤ੍ਰਿਣਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋਸੋ॥**
**ਭੂਲ ਛਿਮੋ ਹਮਰੀ ਪ੍ਰਭ ਆਪਨ ਭੂਲਨ ਹਾਰ ਕਹੂੰ ਕੋਊ ਮੋਸੋ॥**
**ਸੇਵ ਕਰੀ ਤੁਮਰੀ ਤਿਨਕੇ ਸਭ ਹੀ ਗ੍ਰਿਹ ਦੇਖੀਅਤ ਦ੍ਰਬ ਭਰੋਸੋ॥**
**ਯਾ ਕਲਮੈ ਸਭ ਕਾਲ ਕ੍ਰਿਪਾਨਕੇਭਾਰੀ ਭੁਜਾਨਕੋਭਾਰੀ ਭਰੋਸੋ॥੯੨॥**

ਪ੍ਰਮੇਸਰ ਦੀ ਦਿਆਲਤਾ ਦਾ ਵਰਣਨ ਹੈ। ਆਪ ਮੇਰੇ ਵਰਗੇ ਘਾਹ ਦੀ ਤਿਤ੍ਰ ਨੂੰ ਸੁਮੇਰ ਪਰਬਤ ਵਾਂਗ ਵੱਡੇ ਬਣਾਉਣ ਵਾਲੇ ਹੋ। ਆਪ ਵਰਗਾ ਕੋਈ ਦੂਸਰਾ ਗਰੀਬਾਂ ਨੂੰ ਵਡਿਆਉਣ ਵਾਲਾ ਨਹੀਂ ਹੈ। ਹੇ ਮਾਲਕਾ ਤੁਸੀਂ ਮੇਰੀ ਭੁਲ ਨੂੰ ਮਾਫ ਕਰਨ ਵਾਲੇ ਹੋ ਮੇਰੇ ਵਰਗਾ ਹੋਰ ਕੋਈ ਭੁਲਣ ਵਾਲਾ ਨਹੀਂ ਹੈ।

ਜਿਨਾਂ ਨੇ ਆਪ ਦੀ ਸੇਵਾ ਕੀਤੀ ਹੈ ਉਨਾਂ ਸਾਰਿਆਂ ਘਰਾਂ ਵਿਚ ਵਡੇ ਧਨ ਦਾ ਭਰੋਸਾ ਵੇਖੀਦਾ ਹੈ ਭਾਵ ਬਹੁਤ ਧਨ ਹੈ। ਇਸ ਕਲਜੁਗ ਦੇ ਸਮੇਂ ਵਿਚ ਕ੍ਰਿਪਾਣ ਧਾਰੀ ਪ੍ਰਮੇਸਰ ਜੀ ਦੀ ਭਾਰੀਆਂ ਬਾਹਾਂ ਦਾ ਬੜਾ ਤਕੜਾ ਭਰੋਸਾ ਸਾਨੂੰ ਹੈ ਭਾਵ ਸਾਨੂੰ ਪ੍ਰਮੇਸਰ ਦੀ ਰਖਿਆ ਦਾ ਆਸਰਾ ਬੜਾ ਵੱਡਾ ਹੈ ਪ੍ਰਮੇਸਰ ਵਡੀਆਂ ਤਕੜੀਆਂ ਬਾਹਾਂ ਵਾਲਾ ਹੈ ॥ ੯੨ ॥

**ਸੁੰਭ ਨਿਸੁੰਭ ਸੇ ਕੋਟ ਨਿਸਾਚਰ ਜਾਹਿ ਛਿਨੇਕ ਬਿਖੈ ਹਨ ਡਾਰੇ ॥**
**ਧੂਮਰ ਲੋਚਨ ਚੰਡ ਔ ਮੁੰਡ ਸੇ ਮਾਹਖ ਸੇ ਪਲ ਬੀਚ ਨਿਵਾਰੇ ॥**
**ਚਾਮਰ ਸੇ ਰਣ ਚਿੱਛਰ ਸੇ ਰਕਤਿੱਛਨ ਸੇ ਝਟ ਦੈ ਝਝਕਾਰੇ ॥**
**ਐਸੇਸੁ ਸਾਹਿਬ ਪਾਇ ਕਹਾਂ ਪਰਵਾਰ ਰਹੀ ਇਹ ਦਾਸ ਤਿਹਾਰੇ ॥੯੩॥**

ਜਿਸ ਕਿਰਪਾਨ ਧਾਰੀ ਪ੍ਰਮੇਸਰ ਨੇ ਸੁੰਭ ਨਿਸੁੰਭ ਵਰਗੇ ਸੂਰਮੇ ਦੈਂਤ ਇਕ ਛਿਨ ਵਿਚ ਮਾਰ ਸੁੱਟੇ ਹਨ। ਧੂੰਏ ਵਰਗਿਆਂ ਨੇਤ੍ਰਾਂ ਵਾਲੇ ਧੂਮਰ ਦੈਂਤ, ਚੰਡ ਮੁੰਢ ਤੇ ਮਹਿਖੇ ਦੈਂਤ ਵਰਗੇ ਇਕ ਪਲ ਵਿਚ ਮਾਰਕੇ ਪਰੇ ਸੁੱਟ ਦਿਤੇ। ਚਾਮਰ ਤੇ ਚਿੱਛਰ ਦੈਂਤ ਵਰਗੇ ਲਹੂ ਵਰਗੇ ਲਾਲ ਅੱਖਾਂ ਵਾਲੇ ਦੈਂਤ ਵਰਗੇ ਛੇਤੀ ਦੇ ਕੇ ਝਾੜ ਸੁਟੇ ਭਾਵ ਮਾਰ ਸੁੱਟੇ। ਇੱਕੁਰ ਦੇ ਬਲੀ ਮਾਲਕ ਨੂੰ ਪਾਕੇ ਇਸ ਤੁਹਾਡੇ ਦਾਸ ਦੇ ਘਰ ਕੀ ਕਮੀ ਰਹੀ ਹੈ ॥ ੯੩ ॥

**ਮੁੰਡਹੁ ਸੇ ਮਧੁ ਕੀਟਭ ਸੇ ਮੁਰ ਸੇ ਅਘ ਸੇ ਜਿਨ ਕੋਟ ਦਲੇ ਹੈ ॥**
**ਓਟ ਕਰੀ ਕਬਹੂੰ ਨ ਜਿਨੈ ਰਣ ਚੋਟ ਪਰੀ ਪਗ ਦ੍ਵੈ ਨ ਟਲੇ ਹੈ ॥**
**ਸਿੰਧ ਬਿਖੈ ਜਿਨ ਬੂਡੇ ਨਿਸਾਚਰ ਪਾਵਕ ਬਾਣ ਬਹੈ ਨ ਜਲੇ ਹੈ ॥**
**ਤੇ ਅਸਿ ਤੋਰ ਬਿਲੋਕ ਅਲੋਕ ਸੁਲਾਜ ਕੋ ਛਾਡਿ ਕੈ ਭਾਜਿ ਚਲੇ ਹੈ ॥੯੪॥**

ਮੁੰਡ ਤੇ ਮਧੂਕੈਟਭ ਵਰਗੇ ਮੁਰਦੈਂਤ ਅਘਾਸਰ ਦੈਂਤ ਵਰਗੇ ਜਿਸ ਪ੍ਰਮੇਸਰ ਨੇ ਕਰੋੜਾਂ ਦਲ ਸੁੱਟੇ ਹਨ। ਇੱਕੁਰ ਦੇ ਬਹਾਦਰ ਬਲੀ ਸੀ ਜਿਨਾਂ ਨੇ ਸ਼ਸਤ੍ਰਾਂ ਦੇ ਬਚਾਉਣ ਵਾਸਤੇ ਕਦੀ ਵੀ ਓਟ=ਰੋਕ ਨਹੀਂ ਕੀਤੀ ਹੈ ਜੰਗ ਵਿਚ ਸੱਟਾਂ ਪੈਂਦੀਆਂ ਫਿਰ ਵੀ ਦੋ ਪੈਰ ਪਿਛੇ ਨਹੀਂ ਹਟੇ ਸਨ ਭਾਵ ਹਥਿਆਰਾਂ ਨਾਲ ਆਪਣੇ ਆਪਨੂੰ ਬਚੌਣ ਦਾ ਜਤਨ ਨਹੀਂ ਕੀਤਾ ਤੇ ਜੰਗ ਵਿਚੋਂ ਇਕ ਪੈਰ ਵੀ ਪਿਛਾਹਾਂ ਨਹੀਂ ਹਟੇ ਹਨ। ਜੇਹੜੇ ਸਮੁੰਦਰ ਵਿਚ ਵੀ ਨਹੀਂ ਡੁਬਦੇ ਸਨ ਦੈਂਤ ਤੇ ਅੱਗ ਦੇ ਬਾਣਾਂ ਦੇ ਚੱਲਣ ਤੋਂ ਜੇਹੜੇ ਨਹੀਂ ਕਦੀ ਸੜਦੇ ਸਨ। (ਅਲੌਕਕ=ਅਸਚਰਜ ਚਮਕ ਵਾਲੀ)। ਓਹ ਦੈਂਤ ਆਪ ਦੀ ਚਮਕਣ ਵਾਲੀ ਤਲਵਾਰ ਦੇ ਤੌਰ ਨੂੰ ਵੇਖਕੇ ਲੱਜਿਆ ਨੂੰ ਛੱਡ ਕੇ ਭੱਜ ਕੇ ਚਲੇ ਗਏ ਹਨ ॥ ੯੪ ॥

**ਰਾਵਣ ਸੇ ਮਹਿ ਰਾਵਣ ਸੇ ਘਟ ਕਾਨਹੁ ਸੇ ਪਲ ਬੀਚ ਪਛਾਰੇ ॥**

**ਬਾਰਦ ਨਾਦ ਅਕੰਪਨ ਸੇ ਜਗ ਜੰਗ ਜੁਰੇ ਜਿਨ ਸਿਉ ਜਮ ਹਾਰੇ ॥**
**ਕੁੰਭ ਅਕੁੰਭ ਸੇ ਜੀਤ ਸਭੈ ਜਗ ਸਾਤਹੂ ਸਿੰਧ ਹਥੀਆਰ ਪਖਾਰੇ ॥**
**ਜੇ ਜੇ ਹੁਤੇ ਅਕਟੇ ਬਿਕਟੇ ਸੁਕਟੇ ਕਰ ਕਾਲ ਕ੍ਰਿਪਾਣਕੇ ਮਾਰੇ॥੯੫॥**

ਜਿਸ ਪ੍ਰਮੇਸਰ ਨੇ ਰਾਵਣ ਤੇ ਰਾਵਣ ਦੇ ਭਰਾ ਪਤਾਲ ਦੇ ਰਾਜੇ ਵਰਗੇ ਕੁੰਭਕਰਨ ਵਰਗੇ ਪਲ ਵਿਚ ਮਾਰ ਦਿਤੇ ਹਨ। ਬਾਰਦ=ਬਦਲ ਵਰਗੇ ਨਾਦ= ਅਵਾਜ ਵਰਗੇ ਮੇਘ ਨਾਦ ਆਦਕ ਅਤੇ ਦੂਸਰੇ ਰਾਵਣ ਦੇ ਅਕੰਪਣ ਪੁਤ੍ਰ ਵਰਗੇ ਜਿਨਾਂ ਨਾਲ ਜਗਤ ਵਿਚ ਜੰਗ ਵਿਚ ਜੁੱਟ ਕੇ ਜਮ ਰਾਜੇ ਵਰਗੇ ਹਾਰ ਗਏ ਸਨ। ਕੁੰਭ ਵਰਗਿਆਂ ਨੇ ਜਿਤ ਕੇ ਸਾਰੇ ਜਗਤ ਨੂੰ ਸੱਤਾਂ ਸਮੁੰਦ੍ਰਾਂ ਵਿਚ ਹਥਿਆਰ ਧੋਤੇ ਆਖਦੇ ਸਨ। ਸਾਡੇ ਨਾਲ ਜਗਤ ਵਿਚ ਕੋਈ ਛੋਟਾ ਨਹੀਂ ਲੜਨ ਵਾਲਾ ਹੈ ਜੇਹੜੇ ਇਕੁਰ ਦੇ ਨ ਕੱਟੇ ਜਾਣ ਵਾਲੇ ਆਕੜੇ ਹੋਏ ਸਨ ਓਹ ਕਿਰਪਾਨ ਧਾਰੀ ਪ੍ਰਮੇਸਰ ਦੇ ਮਾਰੇ ਹੋਏ ਕੱਟੇ ਗਏ ਹਨ ॥ ੯੫ ॥

***ਜੋਕਹੂ ਕਾਲਕੇ ਭਾਜਕੇਬਾਚੀਅਤ ਤੋਕਿਹਕੁੰਟਕਹੋ ਭਜਿ ਜਈਯੈ॥**
**ਆਗੇ ਹੂ ਕਾਲ ਧਰੈਅਸ ਗਾਜਤ ਛਾਜਤ ਹੈ ਜਿਹ ਤੇਨਸਿਅਈਯੈ॥**
**ਐਸੋ ਨ ਕੈ ਗਯੋ ਕੋਈਸੁਦਾਵ ਰੇ ਜਾਹਿ ਉਪਾਵ ਸੋਘਾਵਬਚਈਯੈ॥**
**ਜਾਤੇਨਛੂਟੀਐਮੂੜਕਹੂੰਹਸਤਾਕੀਨਕਿਉਸਰਣਾਗਤਿਜਈਐ॥੯੬॥**

ਜੇ ਕਿਤੇ ਮੌਤ ਤੋਂ ਭੱਜਕੇ ਬਚਣਾ ਚਾਹੀਏ ਤਾਂ ਦੱਸੋ ਚਹੁੰਆਂ ਕੂੰਟਾਂ ਵਿਚੋਂ ਕੇਹੜੀ ਕੂੰਟ ਵਿਚ ਭੱਜਕੇ ਜਾਈਏ। ਜਿੱਥੇ ਕਿਤੇ ਜਾਈਏ ਓਥੇ ਅੱਗੇ ਹੀ ਕਾਲ ਤਲਵਾਰ ਲੈਕੇ ਫਬਕੇ ਗੱਜਦਾ ਹੈ ਜਿਸ ਤੋਂ ਨੱਸ ਆਈਏ ਭਾਵ ਨੱਸਿਆ ਨਹੀਂ ਜਾਂਦਾ ਹੈ। ਇੱਕੁਰ ਦਾ ਕੋਈ ਦਾ ਕਰਕੇ ਨਹੀਂ ਦੱਸ ਗਿਆ ਹੈ ਜਿਸ ਜਤਨ ਕਰਕੇ ਕਾਲ ਦੀ ਸੱਟ ਤੋਂ ਬਚ ਜਾਈਏ। ਹੇ ਮੂਰਖ ਜਿਸ ਕਾਲ ਤੋਂ ਕਿਤੇ ਵੀ ਨਹੀਂ ਛੁਟਕਾਰਾ ਹੋਣਾ ਹੈ ਪ੍ਰਸੰਨ ਹੋਕੇ ਉਸਦੀ ਸ਼ਰਨ ਨੂੰ ਕਿਉਂ ਨ ਜਾਈਏ ॥ ੯੬ ॥

[ਹੋਰਨਾਂ ਅਵਤਾਰਾਂ ਦੇ ਨਾਮ ਜਪਣ ਨਾਲ ਕਾਲ ਤੋਂ ਛੁਟਕਾਰਾ ਨਹੀਂ ਹੈ]

**ਕ੍ਰਿਸਨਔ ਬਿਸਨਜਪੌਤੁਹਿ ਕੋਟਿਕਰਾਮਰਹੀਮਭਲੀਬਿਧਿਧਿਆਯੋ॥**
**ਬ੍ਰਹਮ ਜਪਯੋ ਅਰ ਸੰਭ ਥਪਯੋ ਤਿਹ ਤੇ ਤਹਿ ਕੋ ਕਿਨਹੂ ਨ ਬਚਾਯੋ॥**
**ਕੋਟ ਕਰੀ ਤਪਸਾ ਦਿਨ ਕੋਟਿਕ ਕਾਹੂ ਨ ਕੌਡੀ ਕੋ ਕਾਮ ਕਢਾਯੋ॥**
**ਕਾਮਕਾਮੰਤ੍ਰਕਸੀਰੇਕੇਕਾਮਨ ਕਾਲਕੋਘਾਉਕਿਨਹੂ ਨ ਬਚਾਯੋ॥੯੭॥**

---

*ਰਵਾਲਸਰ ਤੇ ਬੀਕਾਨੇਰ ਨੂੰ ਭੱਜਣ ਵਾਲੇ ਅੱਜ ਕਲ ਇਸ ਤੋਂ ਕੁਛ ਸਿੱਖਿਆ ਪ੍ਰਾਪਤ ਕਰਨ।

ਕਰੋੜਾਂ ਵਾਰੀ ਕ੍ਰਿਸ਼ਨ ਤੇ ਬਿਸ਼ਨ ਨੂੰ ਜਪਿਆ ਰਾਮ ਤੇ ਰਹੀਮ ਨੂੰ ਚੰਗੀ ਤਰਾਂ ਨਾਲ ਚੇਤੇ ਕੀਤਾ। ਬ੍ਰਹਮਾ ਦਾ ਵੀ ਨਾਮ ਜਪਿਆ ਅਤੇ ਸ਼ਿਵਜੀ ਨੂੰ ਵੀ ਪੂਜਣਾ ਕੀਤਾ ਤਾਂ ਵੀ ਉਸ ਕਾਲ ਤੋਂ ਤੈਨੂੰ ਕਿਸੇ ਨੇ ਨਹੀਂ ਬਚਾਇਆ ਹੈ। ਕਰੋੜਾਂ ਦਿਨ ਕਰੋੜਾਂ ਵਿਧੀਆਂ ਨਾਲ ਇਹਨਾਂ ਦੀ ਤਪੱਸਯਾ ਸਾਧੀ ਪਰ ਇਹਨਾਂ ਨੇ ਕਾਲ ਦੇ ਅੱਗੇ ਕੋਈ ਕੌਡੀ ਦਾ ਕੰਮ ਵੀ ਨ ਕਢਿਆ ਭਾਵ ਸਵਾਰਿਆ। ਇਨਾਂ ਦੀਆਂ ਕਾਮਣਾ ਦੇ ਮੰਤ੍ਰ ਕਸੀਰੇ=ਧੇਲੇ ਦੇ ਕੰਮ ਨ ਆਏ, ਇਹਨਾਂ ਦੇ ਮੰਤ੍ਰਾਂ ਨੇ ਕਾਲ ਦੇ ਫੱਟ ਤੋਂ ਕਿਸੇ ਨੂੰ ਨਹੀਂ ਬਚਾਇਆ ਹੈ ॥੯੭॥

***ਕਾਹੇ ਕੋ ਕੂਰ ਕਰੈ ਤਪਸਾ ਇਨਕੀ ਕੋਊ ਕੌਡੀ ਕੇ ਕਾਮ ਨ ਐਹੈ॥**
**ਤੋਹਿ ਬਚਾਇ ਸਕੈ ਕਹੁ ਕੈਸੇਕੈ ਆਪਨ ਘਾਵਬਚਾਇ ਨ ਐਹੈ॥**
**ਕੋਪਕਰਾਲ ਕੀ ਪਾਵਕ ਕੁੰਡ ਮੈ ਆਪ ਟੰਗਿਓ ਤਿਮ ਤੋਹਿ ਟੰਗੈ ਹੈ॥**
**ਚੇਤ ਰੇ ਚੇਤ ਅਜੌਜੀਅ ਮੈਜੜਕਾਲ ਕ੍ਰਿਪਾਬਿਨੁ ਕਾਮਨਐਹੈ॥੯੮॥**

ਕਿਸ ਲਈ ਇਹਨਾਂ ਝੂਠਿਆਂ ਦੀ ਤਪੱਸਿਆ ਕਰਦਾ ਹੈ। ਕੋਈ ਇਕ ਕੌਡੀ ਦੇ ਕੰਮ ਨਹੀਂ ਆਉਣ ਵਾਲੀ ਤਪੱਸਿਆ ਹੈ। ਭਲਾ ਤੂੰ ਦਸ ਖਾਂ ਤੈਨੂੰ ਕਿਸ ਤਰਾਂ ਕਾਲ ਤੋਂ ਬਚਾ ਸਕਦੇ ਹਨ ਓਨਾਂ ਨੂੰ ਆਪਣੀ ਤਾਂ ਸੱਟ ਬਚੌਣੀ ਔਂਦੀ ਨਹੀਂ ਹੈ, ਡਰੌਣੇ ਗੁੱਸੇ ਦੀ ਅੱਗ ਦੇ ਕੁੰਡ (ਨਰਕ) ਵਿਚ ਜਿੱਕੁਰ ਆਪ ਟੰਗੇ ਹੋਏ ਹਨ ਓਸੇ ਤਰਾਂ ਤੈਨੂੰ ਫਸਾ ਦੇਣਗੇ। ਅਜੇ ਆਪਣੇ ਚਿਤ ਵਿਚ ਚੇਤਨ ਪ੍ਰਮੇਸਰ ਨੂੰ ਚੇਤੇ ਕਰ ਇਹ ਪੱਥਰਾਂ ਦੀਆਂ ਮੂਰਤਾਂ ਤੇ ਦੇਵਤੇ ਕਾਲ ਜੀ ਦੀ ਕਿਰਪਾ ਬਿਨਾਂ ਕੰਮ ਵਿਚ ਨਹੀਂ ਔਣੇ ਭਾਵ ਇਹਨਾਂ ਨੇ ਜਮ ਤੋਂ ਨਹੀਂ ਬਚੌਣਾ ਹੈ॥੯੮॥

**ਤਾਹਿ ਪਛਾਨਤ ਹੈ ਨ ਮਹਾ ਪਸੁ ਜਾਕੋ ਪ੍ਰਤਾਪ ਤਿਹੂ ਪੁਰ ਮਾਹੀ॥**
**ਪੂਜਤ ਹੈ ਪਰਮੇਸਰ ਕੈ ਜਿਹ ਕੈ ਪਰਸੈ ਪਰਲੋਕ ਪਰਾਹੀ॥**
**ਪਾਪਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਲਜਾਹੀ॥**
**†ਪਾਇ ਪਰੋ ਪਰਮੇਸਰ ਕੇ ਜੜ ਪਾਹਨ ਮੈ ਪਰਮੇਸੁਰ ਨਾਹੀ॥੯੯॥**

ਹੇ ਪਸੂ ਉਸ ਨੂੰ ਤਾਂ ਤੂੰ ਜਾਣਦਾ ਨਹੀਂ ਹੈਂ ਜਿਸ ਦਾ ਪ੍ਰਤਾਪ ਤਿੰਨਾਂ ਲੋਕਾਂ ਵਿਚ ਫੈਲਿਆ ਹੋਇਆ ਹੈ। ਜਿਨਾਂ ਪੱਥਰਾਂ ਨੂੰ ਤੂੰ ਪ੍ਰਮੇਸਰ ਕਰਕੇ ਪੂਜਦਾ ਹੈਂ ਓਨਾਂ ਦੀ ਸੇਵਾ ਕਰਕੇ ਪ੍ਰਲੋਕ ਦੇ ਸੁਖ ਤੋਂ ਪਰਾਈ=ਪਰੇ ਹੋਈਦਾ ਹੈ ਭਾਵ ਓਹ ਸੁਖ ਨਹੀਂ ਮਿਲਦਾ ਹੈ। ਜਿਨਾਂ ਪੱਥਰਾਂ ਨੂੰ ਤੁਸੀਂ ਪਰਮਾਰਥ ਰੂਪ ਭਾਵ

*ਮੌਤ ਤੋਂ ਕੋਈ ਨਹੀਂ ਬਚਾ ਸਕਦਾ। †ਇਕ ਰਾਜ ਕੁਮਾਰੀ ਨੇ ਪੰਡਤ ਨੂੰ ਪੱਥਰ ਪੂਜਾ ਤੋਂ ਹਟਾਇਆ, ਦੇਖੋ ਸ੍ਰੀ ਦਸਮ ਗ੍ਰੰਥ ਚਰਿਤ੍ਰ ੨੬੬।

ਪ੍ਰਮੇਸਰ ਦੇ ਮਿਲਨ ਦਾ ਸਾਧਨ ਸਮਝਕੇ ਸੇਵਾ ਕਰਦੇ ਹੋ ਓਨਾਂ ਇਹਨਾਂ ਪਾਪਾਂ ਤੋਂ ਹੋਰ ਪਾਪ ਵੀ ਸ਼ਰਮਿੰਦੇ ਹੁੰਦੇ ਹਨ ਭਾਵ ਪੱਥਰ ਪੂਜਾ ਨਾਲੋਂ ਵਧਕੇ ਹੋਰ ਕੋਈ ਵੱਡਾ ਪਾਪ ਨਹੀਂ ਹੈ। ਇਸ ਲਈ ਪ੍ਰਮੇਸਰ ਦੀ ਚਰਨੀਂ ਪਓ, ਪੱਥਰਾਂ ਵਿਚ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੈ ॥ ੯੯ ॥

**ਮੋਨ ਭਜੇ ਨਹੀ ਮਾਨ ਤਜੇ ਨਹੀ ਭੇਖ ਸਜੇ ਨਹੀ ਮੂੰਡ ਮੁੰਡਾਏ ॥**
**ਕੰਠ ਨ ਕੰਠੀ ਕਠੋਰ ਧਰੇ ਨਹੀ ਸੀਸ ਜਟਾਨ ਕੈ ਜੂਟ ਸੁਹਾਏ ॥**
**ਸਾਚੁ ਕਹੈਸੁਨ ਲੈਚਿਤ ਦੈ ਬਿਨੁ ਦੀਨ ਦਿਆਲ ਕੀ ਸਾਮ ਸਿਧਾਏ ॥**
**ਪ੍ਰੀਤਿਕਰੇ ਪ੍ਰਭੁ ਪਾਯਤ ਹੈਕ੍ਰਿਪਾਲ ਨ ਭੀਜਤ ਲਾਂਡਕਟਾਏ॥੧੦੦॥**

ਪ੍ਰਮੇਸਰ ਚੁਪ ਕੀਤਿਆਂ ਨਹੀਂ ਮਿਲਦਾ ਹੰਕਾਰ ਛੱਡਣ ਨਾਲ ਭੇਖ ਬਣਾਉਣ ਨਾਲ ਸਿਰ ਮੂੰਹ ਮੁਨਾਉਣ ਨਾਲ ਵੀ ਨਹੀਂ ਮਿਲਦਾ ਹੈ। ਕੰਠ ਵਿਚ ਵੈਰਾਗੀਆਂ ਵਾਲੀ ਕੰਠੀ ਪੌਣ ਨਾਲ ਕਰੜਿਆਂ ਸਾਧਨਾਂ ਤੇ ਧਰਨ ਨਾਲ ਸਿਰ ਉਤੇ ਜੜਾਵਾਂ ਦੇ ਜੂੜਿਆਂ ਦੇ ਧਰਨ ਨਾਲ ਜਾਂ ਸੁਹਾਉਣ ਨਾਲ ਪ੍ਰਮੇਸਰ ਨਹੀਂ ਮਿਲਦਾ ਹੈ। ਮੈਂ ਸੱਚ ਆਖਦਾ ਹਾਂ ਚਿਤ ਦੇਕੇ ਸੁਣ ਲੈ ਗਰੀਬਾਂ ਦੇ ਦਿਆਲੂ ਪ੍ਰਮੇਸ਼ਰ ਦੀ ਸ਼ਰਨ ਗਿਆਂ ਬਿਨਾਂ (ਸੁਖ ਨਹੀਂ ਹੈ) ਪ੍ਰੀਤੀ ਕਰਨ ਨਾਲ ਮਾਲਕ ਨੂੰ ਪਾਈਦਾ ਹੈ ਕਿਰਪਾਲੂ ਪ੍ਰਮੇਸ਼ਰ ਲਿੰਗ ਦੇ ਕਟਾਉਣ ਨਾਲ ਨਹੀਂ ਮਿਲਦਾ ਹੈ ਭਾਵ ਸੁੰਨਤ ਕਰਾਉਣ ਨਾਲ ਪ੍ਰਾਪਤੀ ਨਹੀਂ ਹੈ ॥ ੧੦੦ ॥

**ਕਾਗਦ ਦੀਪ ਸਭੈ ਕਰਕੈ ਅਰ ਸਾਤ ਸਮੁੰਦ੍ਰਨ ਕੀ ਮਸ ਕੈਹੋ ॥**
**ਕਾਟ ਬਨਾਸਪਤੀ ਸਗਰੀ ਲਿਖਬੇ ਹੂ ਕੇ ਲੇਖਨ ਕਾਜ ਬਨੈਹੋ ॥**
**ਸਾਰਸੁਤੀ ਬਕਤਾ ਕਰਕੈ ਜੁਗ ਕੋਟਿ ਗਨੇਸ ਕੇ ਹਾਥ ਲਿਖੈ ਹੋ ॥**
**ਕਾਲ ਕ੍ਰਿਪਾਨ ਬਿਨਾ ਬਿਨਤੀ ਨਤਉਤੁਮ ਕੋਪ੍ਰਭੁਨੈਕ ਰਿਝੈਹੋ॥੧੦੧॥**

ਸਾਰੇ ਸੱਤ ਦੀਪ ਕਾਗਜ਼ ਬਣਾਕੇ ਤੇ ਸੱਤਾਂ ਸਮੁੰਦ੍ਰਾਂ ਦੀ ਸਿਆਹੀ ਕਰੀਏ। ਲਿਖਣ ਵਾਸਤੇ ਸਾਰੀ ਬਨਾਸਪਤੀ ਕੱਟ ਕੇ ਕਲਮ ਬਣਾਈਏ ਸੁਰਸ੍ਵਤੀ ਨੂੰ ਬੋਲਣ ਵਾਲੀ ਕਰਕੇ ਕਰੋੜਾਂ ਜੁਗਾਂ ਵਿਚ ਗਣੇਸ਼ ਜੀ ਦੇ ਹਥ ਲਿਖਣ ਵਾਲਿਆਂ ਤੋਂ ਲਿਖਾਈਏ। ਹੋਰ ਵੀ ਬਿਅੰਤ ਵਸਤੂਆਂ ਕੱਠੀਆਂ ਕਰੀਏ ਤਾਂ ਵੀ ਹੇ ਕਿਰਪਾਨ ਧਾਰਣ ਵਾਲੇ ਤੇਰੇ ਅਗੇ ਬੇਨਤੀ ਕੀਤਿਆਂ ਬਿਨਾਂ ਮੈਂ ਤੈਨੂੰ ਥੋੜ ਜੇਹਾ ਵੀ ਪ੍ਰਸੰਨ ਨਹੀਂ ਕਰ ਸਕਦਾ ਹਾਂ ॥ ੧੦੧ ॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸ੍ਰੀ ਕਾਲ ਜੀ ਕੀ ਉਸਤਤਿ
ਪ੍ਰਿਥਮ ਧਿਆਇ ਸੰਪੂਰਨ ਸੁਭ ਮਸਤ ॥ ੧ ॥ ਅਫਜੂ ॥

ਇਸ ਅਧਯਾਯ ਵਿਚ ਗੁਰੂ ਜੀ ਨੇ ਅਕਾਲ ਪੁਰਖ ਦੀ ਉਪਮਾਂ ਨੂੰ ਮੁਖ ਰਖਕੇ ਸ਼ਸਤ੍ਰਾਂ ਦੀ ਉਸਤਤੀ ਕੀਤੀ ਹੈ। ਭਾਵੇਂ ਅਕਾਲ ਉਸਤਤਿ ਵਿਚ ਅਕਾਲ ਪੁਰਖ

ਦੀ ਉਪਮਾਂ ਕੀਤੀ ਹੈ ਪਰ ਇਸ ਅਧਯਾਯ ਵਿਚ ਵੀ ਅਕਾਲ ਪੁਰਖ ਦੀ ਉਪਮਾਂ ਦਾ ਹੀ ਵਰਣਨ ਕੀਤਾ ਹੈ ਨਾਲ ਨਾਲ ਹਥਿਆਰਾਂ ਦੀ ਉਸਤਤਿ ਕੀਤੀ ਹੈ ਕਿਉਂਕਿ ਗੁਰੂ ਜੀ ਹਥਿਆਰਾਂ ਨੂੰ ਪ੍ਰਮੇਸਰ ਦੀ ਥਾਂ ਪੂਜਨੀਕ ਮੰਨਦੇ ਹਨ ਜਿਸ ਤਰਾਂ ਗੁਰੂ ਜੀ ਦਾ ਬਚਨ ਹੈ:—

ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰ ਤੀਰ ॥
ਸੈਫ ਸਰੋਹੀ ਸੈਹਥੀ ਯਿਹੀ ਹਮਾਰੇ ਪੀਰ ॥

ਇਸ ਲਈ ਸਿਧ ਹੋਇਆ ਕਿ ਗੁਰੂ ਜੀ ਸ਼ਸਤ੍ਰਾਂ ਤੋਂ ਬਿਨਾਂ ਹੋਰ ਕਿਸੇ ਨੂੰ ਆਪਣਾ ਪੂਜਨੀਕ ਨਹੀਂ ਮੰਨਦੇ, ਸੋ ਇਸ ਅਧਯਾਯ ਵਿਚ ਕਈਆਂ ਖਿਆਲਾਂ ਨੂੰ ਮੁਖ ਰਖਕੇ ਪ੍ਰਮੇਸਰ ਦਾ ਨਾਮ ਚੇਤੇ ਰਖਦਿਆਂ ਹੋਇਆਂ ਹਥਿਆਰਾਂ ਦੀ ਅਨੇਕਾਂ ਦ੍ਰਿਸ਼ਟਾਂਤਾਂ ਦੁਆਰਾ ਉਸਤਤਿ ਕੀਤੀ ਹੈ।

ਕੁਛਕੁ ਛੰਦਾਂ ਵਿਚ ਦੇਵੀ ਭਾਵ ਪ੍ਰਮੇਸਰ ਦੀ ਮਹਾਂ ਸ਼ਕਤੀ ਦੀ ਉਸਤਤਿ ਕੀਤੀ ਹੈ ਓਹ ਵੀ ਪ੍ਰਮੇਸ਼ਰ ਦੀ ਹੀ ਉਸਤਤੀ ਹੈ। ਜਿਸਤਰਾਂ ਕਿਸੇ ਵੱਡੇ ਆਦਮੀ ਪਾਸ ਜਾਈਦਾ ਹੈ ਤਾਂ ਉਸ ਦੀ ਵਡਿਆਈ ਵਾਸਤੇ ਉਸ ਨੂੰ ਆਖੀਦਾ ਹੈ ਕਿ ਸਰਦਾਰ ਜੀ ਤੁਸੀਂ ਹੀ ਸਾਡੇ ਮਾਈ ਬਾਪ ਹੋ ਸੋ ਜੇ ਇਸ ਵਿਚ ਕਿਤੇ ਕਿਤੇ ਸ਼ਕਤੀ ਦੀ ਉਸਤਤਿ ਹੈ ਤਾਂ ਓਹ ਵੀ ਪ੍ਰਮੇਸਰ ਦੀ ਹੀ ਉਸਤਤਿ ਸਮਝੋ ਕਿਤੇ ਇਸਤ੍ਰੀ ਪਦ ਨਾਲ ਪ੍ਰਮੇਸਰ ਨੂੰ ਚੇਤੇ ਕੀਤਾ ਹੈ ਕਿਤੇ ਪੁਰਖ ਪਦ ਨਾਲ, ਕਿਤੇ ਉਸ ਦੀ ਮਹਾਨ ਕਿਰਪਾ ਨੂੰ ਚੇਤੇ ਕਰਕੇ ਹਥਿਆਰਾਂ ਦੀ ਵਡਿਆਈ ਕੀਤੀ ਹੈ।

ਜੇਕਰ ਸ਼ਸਤ੍ਰ ਧਾਰੀ ਪੰਥ ਗੁਰੂ ਜੀ ਨਾ ਸਾਜਦੇ ਤਾਂ ਹਿੰਦੂ ਧਰਮ ਸਾਰਾ ਨਾਸ ਹੋ ਜਾਣਾ ਸੀ ਠਾਕਰਦੁਆਰੇ ਆਦਿਕ ਹਿੰਦੂਆਂ ਦੇ ਪੂਜ ਅਸਥਾਨ ਢਹਿ ਜਾਣੇ ਸੀ, ਸਾਡੇ ਹਰੀ ਮੰਦਰ ਸਾਹਿਬ ਆਦਿਕ ਪਰਮ ਪੂਜ ਅਸਥਾਨ ਵੀ ਸ਼ਸਤ੍ਰਧਾਰੀ ਸ਼ਹੀਦ ਬਾਬਾਦੀਪ ਸਿੰਘ ਵਰਗਿਆਂ ਹੀ ਬਚਾਏ। ਸੋ ਭਾਵੇਂ ਪ੍ਰਮੇਸ਼ਰ ਦੇ ਅਗੇ ਤਲਵਾਰ ਜੜ ਹੈ ਪਰ ਜੜ ਨੂੰ ਚੇਤਨ ਕਰਕੇ ਚੇਤੇ ਕੀਤਾ ਹੈ ਜੇਹੜੇ ਵੈਰੀ ਚੇਤਨ ਹਨ ਓਨਾਂ ਨੂੰ ਜੜ ਵਸਤੂ ਤਲਵਾਰ ਜੜ ਬਣਾ ਦੇਂਦੀ ਹੈ ਇਸ ਲਈ ਤਲਵਾਰ ਚੇਤਨ ਵਸਤੂ ਹੈ।

ਪ੍ਰਮੇਸਰ ਨੂੰ ਕਾਲ ਪਦ ਨਾਲ ਚੇਤੇ ਕੀਤਾ ਹੈ ਭਾਵ ਪ੍ਰਮੇਸਰ ਸਾਰਿਆਂ ਨੂੰ ਪੈਦਾ ਕਰਕੇ ਕਾਲ ਕਰਨ ਭਾਵ ਮਾਰਨ ਵਾਲਾ ਹੈ ਜੇ ਆਦਮੀ ਮੌਤ ਨੂੰ ਚੇਤੇ ਰੱਖੇ ਤਾਂ ਪ੍ਰਮੇਸਰ ਵੀ ਚੇਤੇ ਆ ਜਾਂਦਾ ਹੈ ਸੋ ਪ੍ਰਮੇਸਰ ਨੂੰ ਚੇਤੇ ਰੱਖਣ ਨਾਲ ਹੀ ਦੁਨੀਆਂ ਦੇ ਭਵਜਲਾਂ ਤੋਂ ਆਦਮੀ ਦਾ ਛੁਟਕਾਰਾ ਹੈ ਜੇ ਆਦਮੀ ਨੂੰ ਮੁਕਤੀ ਦੀ ਲੋੜ ਹੈ ਤਾਂ ਪ੍ਰਮੇਸਰ ਨੂੰ ਚੇਤੇ ਰੱਖੇ।

ਸ੍ਰੀ ਗੁਰੂ ਜੀ ਨੇ ਆਪਣਾ ਪੰਥ ਸੰਤ ਭਗਤ ਸੂਰਮਾ ਸਰੂਪ ਪ੍ਰਗਟ ਕੀਤਾ ਹੈ ਸੋ ਜਿਸ ਵੇਲੇ ਗੁਰੂ ਦੇ ਸਿਖ ਭਜਨ ਕਰਦੇ ਹਨ ਤਾਂ ਭਗਤ ਜਾਪਦੇ ਹਨ ਜਿਸ ਵੇਲੇ ਸ਼ਸਤ੍ਰ ਫੜਕੇ ਮੈਦਾਨ ਵਿਚ ਗੱਜਦੇ ਹਨ ਤਾਂ ਬਹਾਦਰ ਸ਼ੇਰ ਜਾਪਦੇ

ਹਨ ਜੇ ਦੁਨੀਆ ਉਤੇ ਪ੍ਰਮੇਸਰ ਬਹਾਦਰ ਆਦਮੀ ਨਾ ਪ੍ਰਗਟ ਕਰਦਾ ਤਾਂ ਗਰੀਬ ਕਮਜ਼ੋਰ ਸਾਰੇ ਮਰ ਜਾਂਦੇ ਸੋ ਇਸ ਲਈ ਇਹ ਪੰਥ ਬਹਾਦਰਾਂ ਦਾ ਦੇਸ ਰੱਖਿਆਂ ਵਾਸਤੇ ਸਾਜਿਆ ਗਿਆ ਹੈ ।

ਜਿਸ ਵੇਲੇ ਪ੍ਰਹਿਲਾਦ ਨੂੰ ਦੁਖ ਮਿਲਿਆ ਤਾਂ ਪ੍ਰਮੇਸਰ ਨੇ ਉਸ ਦੁਖ ਨੂੰ ਦੂਰ ਕਰਨ ਵਾਸਤੇ ਬੜਾ ਡਰੌਣਾ ਰੂਪ ਸ਼ੇਰ ਤੇ ਆਦਮੀ ਦਾ ਧਾਰਕੇ ਹਰਨਾਖਸ਼ ਨੂੰ ਨਾਸ ਕੀਤਾ ਸੋ ਸਿਧ ਹੋਇਆ ਕਿ ਸ਼ਾਂਤੀ ਸਰੂਪ ਪ੍ਰਮੇਸ਼ਰ ਵੀ ਭਗਤਾਂ ਦੀ ਰੱਖਿਆ ਵਾਸਤੇ ਗੁੱਸੇ ਵਾਲਾ ਰੂਪ ਧਾਰਦਾ ਆਇਆ ਹੈ।

ਸੋ ਇਸ ਅਧਯਾਯ ਵਿਚ ਕਿਸੇ ਜਗਾ ਪ੍ਰਮੇਸਰ ਨੂੰ ਸ਼ਾਂਤੀ ਰੂਪ ਵਾਲਾ ਤੇ ਕਿਸੇ ਜਗ੍ਹਾ ਗੁੱਸੇ ਵਾਲਾ ਕਰਕੇ ਵਰਣਨ ਕੀਤਾ ਹੈ।

॥ ਚੌਪਈ ॥

**ਤੁਮਰੀ ਮਹਿਮਾ ਅਪਰ ਅਪਾਰਾ॥ਜਾਕਾ ਲਹਿਓ ਨ ਕਿਨਹੂ ਪਾਰਾ॥**
**ਦੇਵਦੇਵ ਰਾਜਨ ਕੇ ਰਾਜਾ॥ਦੀਨ ਦਇਆਲ ਗਰੀਬ ਨਿਵਾਜਾ॥੧॥**

ਤੁਹਾਡੀ ਮਹਿਮਾ ਬਹੁਤ ਵੱਡੀ ਹੈ। ਜਿਸ ਦਾ ਅੰਤ ਕਿਸੇ ਨਹੀਂ ਲਿਆ ਹੈ। ਤੁਸੀਂ ਦੇਵਤਿਆਂ ਦੇ ਦੇਵਤੇ ਰਾਜਿਆਂ ਦੇ ਰਾਜੇ ਹੋ। ਗਰੀਬਾਂ ਤੇ ਦਯਾ ਕਰਨ ਵਾਲੇ ਤੇ ਗਰੀਬਾਂ ਨੂੰ ਨਿਵਾਜਣ ਵਾਲੇ ਹੋ ॥ ੧ ॥

ਦੋਹਰਾ ॥ **ਮੂਕ ਉਚਰੈ ਸਾਸਤ੍ਰ ਖਟ ਪਿੰਗ ਗਿਰਨ ਚੜ ਜਾਇ॥**
**ਅੰਧ ਲਖੈ ਬਧਰੋ ਸੁਨੈ ਜੋ ਕਾਲ ਕ੍ਰਿਪਾ ਕਰਾਇ॥ ੨॥**

ਜੇ ਕਾਲ=ਅਕਾਲ ਪੁਰਖ ਕਿਰਪਾ ਕਰੇ ਤਾਂ ਮੂਕ=ਗੂੰਗਾ ਛੇ ਸ਼ਾਸਤ੍ਰਾਂ ਨੂੰ ਉਚਾਰਨ ਲਗ ਪੈਂਦਾ ਹੈ, ਪਿੰਗਲਾ ਆਦਮੀ ਪਹਾੜਾਂ ਉਤੇ ਚੜ੍ਹ ਜਾਂਦਾ ਹੈ, ਅੰਨਾ ਵੇਖਣ ਵਾਲਾ ਤੇ ਬੋਲਾ ਸੁਣਨ ਵਾਲਾ ਹੋ ਜਾਂਦਾ ਹੈ ॥ ੨ ॥

ਚੌਪਈ ॥

**ਕਹਾ ਬੁੱਧਿ ਪ੍ਰਭ ਤੁਛਹਮਾਰੀ ॥ ਬਰਨਿ ਸਕੈ ਮਹਿਮਾ ਜੁ ਤਿਹਾਰੀ ॥**
**ਹਮ ਨ ਸਕਤ ਕਰ ਸਿਫਤ ਤੁਮਾਰੀ॥ਆਪ ਲੇਹੁ ਤੁਮ ਕਥਾ ਸੁਧਾਰੀ॥੩॥**

ਹੇ ਮਾਲਕ ! ਮੇਰੀ ਅਕਲ ਕੀ ਤੁੱਛ ਹੈ (ਭਾਵ ਮੈਂ ਤੇਰੀ ਉਸਤਤਿ ਕਿਥੇ ਆਖ ਸਕਦਾ ਹਾਂ) ਜੋ ਆਪ ਦੀ ਮਹਿਮਾ ਵਰਨ ਕਰ ਸਕੇ। ਮੈਂ ਆਪ ਦੀ ਸਿਫਤ ਨਹੀਂ ਆਖ ਸਕਦਾ ਹਾਂ। ਤੁਸੀਂ ਆਪਣੀ ਕਥਾ ਆਪ ਹੀ ਬਣਾ ਲਓ ॥ ੩ ॥

**ਕਹਾ ਲਗੈ ਇਹ ਕੀਟ ਬਖਾਨੈ ॥ ਮਹਿਮਾ ਤੋਰ ਤੁਹੀ ਪ੍ਰਭ ਜਾਨੈ ॥**
**ਪਿਤਾ ਜਨਮ ਜਿਮ ਪੂਤ ਨ ਪਾਵੈ॥ਕਹਾ ਤਵਨ ਕਾ ਭੇਦ ਬਤਾਵੈ॥੪॥**

ਇਹ ਦਾਸ ਕਿਥੋਂ ਤਕ ਦਸ ਸੱਕੇ ? ਤੁਸੀਂ ਆਪਣੀ ਮਹਿਮਾਂ ਨੂੰ ਆਪ

ਹੀ ਜਾਣਦੇ ਹੋ। ਜਿੱਕੁਰ ਪਿਤਾ ਦਾ ਜਨਮ ਪੁਤ੍ਰ ਨਹੀਂ ਜਾਣ ਸਕਦਾ ਹੈ। ਕਿਥੇ ਉਸ ਦਾ ਭੇਦ ਦਸ ਸਕਦਾ ਹੈ ਭਾਵ ਪਿਤਾ ਦੇ ਜਨਮ ਦਾ ਪੁਤ੍ਰ ਕੀ ਪਤਾ ਦਸ ਸਕਦਾ ਹੈ ॥ ੪ ॥

**ਤੁਮਰੀ ਪ੍ਰਭਾ ਤੁਮੈ ਬਨਿਆਈ ॥ ਅਉਰਨ ਤੇ ਨਹੀ ਜਾਤ ਬਤਾਈ ॥**
**ਤੁਮਰੀ ਕ੍ਰਿਆ ਤੁਮਹੂ ਪ੍ਰਭ ਜਾਨੋ ॥ ਊਚ ਨੀਚ ਕਸ ਸਕਤ ਬਖਾਨੋ ॥੫॥**

ਤੁਹਾਡੀ ਸੋਭਾ ਤੁਹਾਨੂੰ ਹੀ ਬਣ ਆਉਂਦੀ ਹੈ। ਹੋਰ ਪਾਸੋਂ ਨਹੀਂ ਦੱਸੀ ਜਾਂਦੀ ਹੈ। ਹੇ ਮਾਲਕ ! ਤੁਹਾਡੀ ਕਾਰ ਤੁਸੀਂ ਜਾਣਦੇ ਹੋ। ਉੱਚੇ ਨੀਵੇਂ ਦੀ ਕੀ ਸ਼ਕਤੀ ਹੈ ਜੋ ਆਪ ਦੀ ਮਹਿਮਾ ਆਖ ਸਕੇ ॥ ੫ ॥

**ਸੇਸ ਨਾਗ ਸਿਰ ਸਹਸ ਬਨਾਈ ॥ ਦ੍ਵੈ ਸਹੰਸ ਰਸਨਾਹੁ ਸੁਹਾਈ ॥**
**ਰਟਤ ਅਬ ਲਗੇ ਨਾਮ ਅਪਾਰਾ ॥ ਤੁਮਰੋ ਤਊ ਨ ਪਾਵਤ ਪਾਰਾ ॥੬॥**

ਸ਼ੇਸ਼ਨਾਗ ਨੇ ਹਜ਼ਾਰਾਂ ਸਿਰ ਬਣਾਏ ਹਨ। ਓਨਾਂ ਉੱਤੇ ਦੋ ਹਜ਼ਾਰ ਜ਼ਬਾਨ ਸੋਭਨੀਕ ਹੈ। ਹੁਣ ਤਕ ਓਨਾਂ ਜ਼ਬਾਨਾਂ ਨਾਲ ਬਹੁਤ ਨਾਮ ਉਚਾਰਦਾ ਹੈ। ਫਿਰ ਵੀ ਆਪ ਦਾ ਅੰਤ ਨਹੀ ਪਾਂਦਾ ਹੈ ॥ ੬ ॥

**ਤੁਮਰੀ ਕ੍ਰਿਆ ਕਹਾਂ ਕੋਊ ਕਹੈ ॥ ਸਮਝਤ ਬਾਤ ਉਰਝ ਮਤਿਰਹੈ ॥**
**ਸੂਛਮ ਰੂਪ ਨ ਬਰਨਾ ਜਾਈ ॥ ਬਿਰਧ ਸਰੂਪਹਿ ਕਰੋ ਬਨਾਈ ॥੭॥**

ਤੁਹਾਡੀ ਕਾਰ ਕਿਥੇ ਕੋਈ ਆਖ ਸਕਦਾ ਹੈ। ਆਪ ਦੀ ਗਲ ਸਮਝਣ ਵਿਚ ਅਕਲ ਫਸ ਜਾਂਦੀ ਹੈ ਭਾਵ ਡੁਬ ਜਾਂਦੀ ਹੈ। ਆਪ ਦਾ ਨਿੱਕਾ ਰੂਪ ਆਖਿਆ ਨਹੀਂ ਜਾਂਦਾ ਹੈ। ਤੁਹਾਡਾ ਮੋਟਾ ਰੂਪ ਆਖਦਾ ਹਾਂ ਭਾਵ ਮੋਟੇ ੨ ਹਾਲ ਆਪ ਦੇ ਦਸਦਾ ਹਾਂ ਜੋ ਜੋ ਆਪ ਨੇ ਦੁਨੀਆਂ ਉਤੇ ਕੰਮ ਕੀਤੇ ਹਨ ॥ ੭ ॥

**ਤੁਮਰੀ ਪ੍ਰੇਮ ਭਗਤਿ ਜਬ ਗਹਿਹੋ ॥ ਛੋਰ ਕਥਾ ਸਬ ਹੀ ਤਬ ਕਹਿਹੋ ॥**
**ਅਬ ਮੈ ਕਹੋ ਸੁ ਅਪਨੀ ਕਥਾ ॥ ਸੋਢੀ ਬੰਸ ਉਪਜਿਯਾ ਜਥਾ ॥੮॥**

ਤੁਹਾਡੀ ਪ੍ਰੇਮਾ ਭਗਤੀ ਜਦੋਂ ਫੜਦਾ ਹਾਂ। ਸਾਰੀਆਂ ਕਥਾਂ ਨੂੰ ਛੱਡ ਕੇ ਤਦੋਂ ਉਹ ਕਥਾ ਆਖਦਾ ਹਾਂ ਭਾਵ ਜਿਸ ਵੇਲੇ ਆਪ ਦੀ ਜਾਪ ਅਕਾਲ ਉਸਤਤਿ ਆਦਕ ਉਪਮਾ ਕਰਦਾ ਹਾਂ ਤਾਂ ਹੋਰ ਕਥਾ ਕਹਾਣੀਆਂ ਛੱਡ ਦੇਂਦਾ ਹਾਂ। ਹੁਣ ਮੈਂ ਆਪਣੇ ਘਰ ਦੀ ਕਥਾ ਆਖਦਾ ਹਾਂ। ਜਿਕੁਰ ਸੋਢੀਆਂ ਦੀ ਬੰਸ ਪ੍ਰਗਟ ਹੋਈ ਹੈ।੮।

ਦੋਹਰਾ ॥ **ਪ੍ਰਿਥਮ ਕਥਾ ਸੰਛੇਪਤੇ ਕਹੋ ਸੁ ਹਿਤ ਚਿਤ ਲਾਇ ॥**
**ਬਹੁਤ ਬਡੋ ਬਿਸਥਾਰ ਕੈ ਕਹਿਹੋ ਸਭੈ ਸੁਨਾਇ ॥ ੯ ॥**

ਹੁਣ ਥੋੜੇ ਪ੍ਰਸੰਗ ਵਿਚ ਚਿਤ ਦਾ ਪ੍ਰੇਮ ਲਾ ਕੇ ਕਥਾ ਆਖਦਾ ਹਾਂ। ਫੇਰ ਮੈਂ ਬਹੁਤ ਵਧਾਕੇ ਸਾਰੀ ਕਥਾ ਸੁਣਾ ਕੇ ਆਖਾਂਗਾ ॥ ੯ ॥

ਚੌਪਈ ॥

**ਪ੍ਰਿਥਮ ਕਾਲ ਜਬ ਕਰਾ ਪਸਾਰਾ॥ਓਅੰਕਾਰ ਤੇ ਸ੍ਰਿਸਟਿ ਉਪਾਰਾ॥**
**ਕਾਲਸੈਣਪ੍ਰਿਥਮੈਦਇਓਭੂਪਾ॥ਅਧਿਕਅਤੁਲਬਲਿਰੂਪਅਨੂਪਾ॥੧੦॥**

ਜਦੋਂ ਪ੍ਰਮੇਸਰ ਨੇ ਪਹਿਲੋਂ ਪਸਾਰਾ ਕੀਤਾ। ਤਦੋਂ ਸੁਧ ਰੂਪ ਨੇ ਇਕ ਫੁਰਨੇ ਤੋਂ ਸਾਰੀ ਦੁਨੀਆਂ ਨੂੰ ਬਣਾਇਆ। ਪਹਿਲੇ ਪਹਿਲ ਕਾਲਸੈਨ=ਬਿਸ਼ਨ ਭਗਵਾਨ ਰਾਜਾ ਹੋਇਆ। ਜਿਸ ਦਾ ਬਲ ਅਤੋਲ ਤੇ ਅਧਕ ਹੈ ਤੇ ਰੂਪ ਸੁੰਦਰ ਹੈ ॥ ੧੦ ॥

**ਕਾਲ ਕੇਤ ਦੂਸਰ ਭੂਅ ਭਇਓ॥ ਕ੍ਰੂਰ ਬਰਸ ਤੀਸਰ ਜਗ ਠਯੋ॥**
**ਕਾਲਧੁਜ ਚਤੁਰਥ ਨ੍ਰਿਪ ਸੋਹੈ॥ਜਿਹਤੇ ਭਇਓਜਗਤ ਸਭ ਕੋਹੈ॥੧੧॥**

ਦੂਸਰਾ ਕਾਲਕੇਤ=ਬ੍ਰਹਮਾ ਧਰਤੀ ਉਤੇ ਹੋਇਆ। ਤੀਸਰਾ ਕ੍ਰੂਰਬਰਸ=ਸ਼ਿਵਜੀ ਜਗਤ ਉਤੇ ਹੋਇਆ। ਚੌਥਾ ਕਾਲ ਧੁਜ=ਪ੍ਰਮੇਸਰ ਭਾਵ ਮਹਾਂ ਬਿਸ਼ਨ ਭਗਵਾਨ ਰਾਜਾ ਸੋਹਣਾ ਹੋਇਆ। ਜਿਸ ਪ੍ਰਮੇਸਰ ਤੋਂ ਸਭ ਕੋਈ ਜਗਤ ਜੀਵ ਪ੍ਰਗਟ ਹੋਏ ॥ ੧੧ ॥

**ਸਹਸ ਰਾਛ ਜਾਕੇ ਸੁਭ ਸੋਹੈ॥ ਸਹਸ ਪਾਦ ਜਾਕੇ ਤਨ ਮੋਹੈ॥**
**ਸੇਖ ਨਾਗ ਪਰ ਸੋਇਬੋ ਕਰੈ॥ਜਗਤਿਹ ਸੇਖ ਸਾਇ ਉਚਰੈ॥ ੧੨ ॥**

ਜਿਸ ਪ੍ਰਮੇਸਰ ਦੇ ਹਜ਼ਾਰਾਂ ਸੁੰਦਰ ਨੇਤ੍ਰ ਸੋਭਦੇ ਹਨ। ਜਿਸ ਦੇ ਸਰੀਰ ਵਿਚ ਹਜਾਰਾਂ ਪੈਰ ਮੋਹਦੇ ਹਨ। ਸ਼ੇਸ਼ਨਾਗ ਉਤੇ ਸੌਣਾ ਕਰਦਾ ਹੈ। ਜਗਤ ਉਸ ਨੂੰ ਸ਼ੇਸ਼ਨਾਗ ਦਾ ਸੋਭਨੀਕ ਮਾਲਕ ਉਚਾਰਨ ਕਰਦਾ ਹੈ ॥ ੧੨ ॥

**ਏਕ* ਸ੍ਰਵਣ ਤੇ ਮੈਲ ਨਿਕਾਰਾ॥ ਤਾਤੇ ਮਧੁ ਕੀਟਭ ਤਨੁ ਧਾਰਾ॥**
**ਦੁਤੀਯ ਕਾਨਤੇ ਮੈਲੁਨਿਕਾਰੀ॥ਤਾਤੇਭਈ ਸ੍ਰਿਸਟਿ ਇਹਸਾਰੀ॥੧੩॥**

ਉਸ ਪ੍ਰਮੇਸਰ ਨੇ ਆਪਣੇ ਇਕ ਕੰਨ ਤੋਂ ਮੈਲ ਕੱਢੀ। ਉਸ ਮੈਲ ਤੋਂ ਮਧੁ

*ਪ੍ਰਮੇਸ਼ਰ ਦੀ ਕਿਰਪਾ ਨਾਲ ਮਹਾ ਬਿਸ਼ਨੂੰ ਤੋਂ ਬ੍ਰਹਮਾ ਹੋਯਾ ਤੇ ਬ੍ਰਹਮਾਂ ਨੇ ਸਾਰੇ ਪਾਣੀ ਹੀ ਪਾਣੀ ਵੇਖਿਆ, ਬਿਸ਼ਨੂੰ ਨੇ ਕੰਨਾਂ ਤੋਂ ਮੈਲ ਕੱਢੀ ਤੇ ਦੋ ਦੈਂਤ ਹੋਏ ਬ੍ਰਹਮਾਂ ਓਨਾਂ ਨੂੰ ਵੇਖਕੇ ਡਰਿਆ ਤੇ ਬਿਸ਼ਨੂੰ ਕੋਲ ਗਿਆ। ਬਿਸ਼ਨੂੰ ਜਾਗਿਆ ਤੇ ਦੈਂਤ ਨਾਲ ਜੰਗ ਕਰਨ ਲਗਾ ਜਦ ਪੰਜ ਹਜਾਰ ਵਰਾ ਲੜਦਿਆਂ ਹੋ ਗਿਆ ਤੇ ਦੈਂਤਾਂ ਆਖਿਆ ਇਹ ਮੁੰਡਾ ਕੱਲਾ ਬੜਾ ਤਕੜਾ ਹੈ ਅਸੀਂ ਦੋ ਜਣੇ ਹਾਂ ਆਖਣ ਲੱਗੇ ਵਰ ਮੰਗ,ਬਿਸ਼ਨੂੰ ਆਖਿਆ ਮੈਨੂੰ ਆਪਣੇ ਸਿਰ ਦਿਓ ਓਨਾਂ ਆਖਿਆ ਪਾਣੀ ਵਿਚ ਸਾਡੇ ਸਿਰਨਾ ਵੱਢੇ ਬਿਸ਼ਨੂੰ ਨੇ ਆਪਣੇ ਪੱਟਾਂ ਉਤੇ ਰੱਖ ਕੇ ਦੋਹਾਂ ਦੇ ਸਿਰ ਵੱਢੇ ਦੋਹਾਂ ਦੇ ਸਿਰ ਦੀ ਮਿੱਝ ਦੀ ਚਿਕਨਤਾ ਨਾਲ ਮੇਦਨੀ=ਧਰਤੀ ਬਣ ਗਈ।

ਤੇ ਕੈਟਭ ਦੇ ਦੈਂਤਾਂ ਨੇ ਸਰੀਰ ਧਾਰਿਆ। ਫੇਰ ਦੂਸਰੇ ਕੰਨ ਤੋਂ ਮੈਲ ਕੱਢੀ। ਉਸ ਤੋਂ ਇਹ ਸਾਰੀ ਦੁਨੀਆਂ ਬਣ ਗਈ ॥ ੧੩ ॥

**ਤਿਨਕੋ ਕਾਲ ਬਹੁਰ ਬਧ ਕਰਾ ॥ ਤਿਨ ਕੋ ਮੇਦ ਸਮੁੰਦ ਮੋ ਪਰਾ ॥**
**ਚਿਕਨ ਤਾਸ ਜਲਪਰ ਤਿਰ ਰਹੀ॥ਮੇਧਾ ਨਾਮ ਤਬਹਿ ਤੇ ਕਹੀ॥੧੪॥**

ਪ੍ਰਮੇਸ਼ਰ ਨੇ ਓਨਾਂ ਦੈਂਤਾਂ ਨੂੰ ਫੇਰ ਮਾਰਨਾ ਕੀਤਾ । ਓਨਾਂ ਦੀ ਮਿਝ ਸਮੁੰਦਰ ਦੇ ਪਾਣੀ ਉਤੇ ਪੈ ਗਈ। ਉਸ ਮਿਝ ਦੀ ਚਿਕਨਤਾ ਪਾਣੀ ਉਤੇ ਤਰਨ ਲਗ ਪਈ। ਤਦੋਂ ਤੋਂ ਮੇਦਨੀ ਕਰਕੇ ਧਰਤੀ ਨੂੰ ਆਖਣ ਲਗ ਪਏ ।। ੧੪ ।।

**ਸਾਧ ਕਰਮ ਜੋ ਪੁਰਖੁ ਕਮਾਵੈ ॥ ਨਾਮ ਦੇਵਤਾ ਜਗਤ ਕਹਾਵੈ ॥**
**ਕੁਕ੍ਰਿਤ ਕਰਮ ਜੇਜਗਮੈ ਕਰਹੀ॥ਨਾਮਅਸੁਰ ਤਿਨਕੋਸਭ ਧਰਹੀ॥੧੫॥**

{ ਓਨਾਂ ਦੈਂਤਾਂ ਦਾ ਨਾਮ ਦੈਂਤ ਕਿਉਂ ਪੈ ਗਿਆ ਇਸ ਦਾ ਕਾਰਨ ਇਹ ਹੈ ਕਿ ਓਹ ਜੰਮਦੇ ਹੀ ਲੜਨ ਲਗ ਪਏ ਕਿ ਸਾਡੇ ਵਰਗਾ ਹੋਰ ਕੋਈ ਨਹੀਂ ਹੈ ਜੇ ਓਹ ਚੰਗੇ ਕੰਮ ਕਰਦੇ ਤਾਂ ਓਨਾਂ ਦਾ ਨਾਮ ਸੰਤ ਪੈ ਜਾਂਦਾ। }

ਜੇਹੜਾ ਆਦਮੀ ਸੰਸਾਰ ਵਿਚ ਚੰਗੇ ਕੰਮ ਕਮੋਂਦਾ ਹੈ। ਓਹ ਦੇਵਤਾ ਨਾਮ ਕਰਕੇ ਜਗਤ ਵਿਚ ਕਹਾਉਂਦਾ ਹੈ । ਜੇਹੜਾ ਖੋਟੇ ਕੰਮ ਜਗਤ ਵਿਚ ਕਮਾਉਂਦਾ ਹੈ ਉਸ ਦਾ ਦੈਂਤ ਨਾਮ ਕਰਕੇ ਜਗਤ ਵਿਚ ਧਰਿਆ ਜਾਂਦਾ ਹੈ ਜਾਂ ਸਾਰੇ ਲੋਕ ਜਗਤ ਵਿਚ ਉਸਦਾ ਨਾਮ ਦੈਂਤ ਧਰਦੇ ਹਨ ॥ ੧੫ ॥

**ਬਹੁ ਬਿਸਥਾਰ ਕਹ ਲਗੈ ਬਖਾਨੀਅਤ ॥**
**ਗ੍ਰੰਥ ਬਢਨ ਤੇਅਤਿ ਡਰੁ ਮਾਨੀਅਤ॥ਤਿਨਤੇ ਹੋਤ ਬਹੁਤ ਨ੍ਰਿਪ ਆਏ॥**
**ਦੱਛ ਪ੍ਰਜਾਪਤਿ ਜਿਨ ਉਪਜਾਏ ॥ ੧੬ ॥**

ਮੈਂ ਬਹੁਤਾ ਖਲਾਰ ਕਰਕੇ ਕਿਥੋਂ ਆਖਾਂ ? ਗ੍ਰੰਥ ਵਧਨ ਤੋਂ ਬਹੁਤ ਡਰ ਮੰਨਦਾ ਹਾਂ। ਉਸ ਮਹਾਂ ਬਿਸ਼ਨੂੰ ਤੋਂ ਅਗੇ ਬ੍ਰਹਮਾ ਸ਼ਿਵਜੀ, ਪਰਚੇਤਾ ਤੇ ਪਰਚੇਤੇ ਤੋਂ ਹੋਰ ਰਾਜੇ ਪ੍ਰਗਟ ਹੁੰਦੇ ਆਏ । ਉਸ ਤੋਂ ਦੱਛ ਪ੍ਰਜਾਪਤਿ ਦੀ ਉਤਪਤੀ ਹੋਈ ਭਾਵ ਉਸ ਰਾਜਾ ਨੇ ਦਛ ਪ੍ਰਜਾਪਤਿ ਨੂੰ ਪ੍ਰਗਟ ਕੀਤਾ । ੧੬ ॥

**ਦਸ ਸਹੰਸ੍ਰ ਤਿਹਿ ਗ੍ਰਿਹ ਭਈ ਕੰਨਿਆ ॥**
**ਜਿਹ ਸਮਾਨ ਕਹਲਗੈ ਨਅੰਨਿਆ॥ਕਾਲ ਕ੍ਰਿਆਐਸੀ ਤਹੀ ਭਈ॥**
**ਤੇ ਸਭ ਬਿਆਹਿ ਨਰੇਸਨ ਦਈ ॥ ੧੭ ॥**

ਉਸ ਦੱਛ ਪ੍ਰਜਾਪਤਿ ਦੇ ਘਰ ਦਸ ਹਜਾਰ ਕੰਨਿਆਂ ਹੋਈਆਂ। ਜਿਨਾਂ ਦੇ ਬਰਾਬਰ ਹੋਰ ਕਹਿਣ ਵਿਚ ਨਹੀਂ ਆਉਂਦੀਆਂ ਹਨ ਭਾਵ ਓਹ ਬਹੁਤ ਸੁੰਦਰ ਹਨ ਪ੍ਰਮੇਸਰ ਦੀ ਕਰਮਾਗਤੀ ਇੱਕੁਰ ਦੀ ਹੋਈ ਕਿ ਓਹ ਸਾਰੀਆਂ ਲੜਕੀਆਂ ਦੱਛ

ਪ੍ਰਜਾਪਤ ਨੇ ਰਾਜਿਆਂ ਨੂੰ ਵਿਆਹ ਦਿੱਤੀਆਂ ਹਨ ॥ ੧੭ ॥

ਦੋਹਰਾ ॥ **ਬਨਤਾ ਕਦਰੂ ਦਿਤਿ ਅਦਿਤ ਏ ਰਿਖ ਬਰੀ ਬਨਾਇ ॥**
**ਨਾਗ ਨਾਗ ਰਿਪ ਦੇਵ ਸਬ ਦਈਤ ਲਏ ਉਪਜਾਇ ॥ ੧੮ ॥**

ਬਿਨਤਾ, ਕੱਦਰੂ, ਦਿੱਤੀ, ਅਦਿੱਤੀ ਇਹ ਚਾਰੇ ਕੱਸਪ ਰਿਖੀ ਨੇ ਬਹੁਤ ਚੰਗੀ ਤਰਾਂ ਵਿਆਹੀਆਂ । ਇਹਨਾਂ ਵਿਚੋਂ ਇਹ ਪ੍ਰਗਟ ਹੋਏ । ਬਿਨਤਾ* ਦਾ ਸੱਪਾਂ ਦਾ ਵੈਰੀ ਗਰੜ ਅਤੇ ਕਦਰੂ ਤੋਂ ਸੱਪ, ਦਿੱਤੀ ਤੋਂ ਦੈਂਤ, ਅਦਿੱਤੀ ਤੋਂ ਸਾਰੇ ਦੇਵਤੇ ਪ੍ਰਗਟ ਕਰ ਲਏ ॥ ੧੮ ॥

ਚੌਪਈ ॥

**ਤਾਤੇ ਸੂਰਜ ਰੂਪ ਕੋ ਧਰਾ ॥ ਜਾਤੇ ਬੰਸ ਪ੍ਰਚੁਰ ਰਵਿ ਕਰਾ ॥**
**ਜੋ ਤਿਨ ਕੇ ਕਹਿ ਨਾਮ ਸੁਨਾਊਂ ॥ ਕਥਾ ਬਢਨ ਤੇ ਅਧਿਕ ਡਰਾਊਂ ॥੧੯॥**

ਉਸ ਅਦਿੱਤੀ ਤੋਂ ਸੂਰਜ ਦੇ ਰੂਪ ਨੂੰ ਬਣਾਇਆ । ਜਿਸ ਸੂਰਜ ਤੋਂ ਸੂਰਜ ਬੰਸ ਦਾ ਪ੍ਰਚਾਰ ਕੀਤਾ ਗਿਆ ਹੈ। ਜੇ ਮੈਂ ਉਨਾਂ ਸਾਰਿਆਂ ਦੇ ਨਾਮ ਆਖਕੇ ਸੁਣਾਵਾਂ । ਤਾਂ ਮੈਂ ਕਥਾਂ ਵਧਣ ਤੋਂ ਬਹੁਤ ਡਰ ਪਾਂਦਾ ਹਾਂ ॥ ੧੯ ॥

**ਤਿਨ ਕੇ ਬੰਸ ਬਿਖੈ ਰਘੁ ਭਯੋ ॥ ਰਘੁ ਬੰਸਹਿ ਜਿਹ ਜਗਹਿ ਚਲਯੋ ॥**
**ਤਾਤੇ ਪੁਤ੍ਰ ਹੋਤ ਭਯੋ ਅਜ ਬਰ ॥ ਮਹਾਰਥੀ ਅਰੁ ਮਹਾ ਧਨੁਰ ਧਰ ॥੨੦॥**

ਉਸ ਸੂਰਜ ਦੇ ਬੰਸ ਵਿਚ ਰਘੁ ਰਾਜਾ ਪ੍ਰਗਟ ਹੋਇਆ । ਜਿਸ ਤੋਂ ਰਘੁ-ਬੰਸ ਜਗਤ ਵਿਚ ਚਲਿਆ । ਉਸ ਰਘੂ ਦਾ ਚੰਗਾ ਪੁੱਤ੍ਰ ਅਜ ਰਾਜਾ ਹੋਇਆ। ਬਹੁਤਿਆਂ ਨੂੰ ਜੰਗਾਂ ਵਿਚ ਮਾਰਨ ਵਾਲਾ ਤੇ ਬਹੁਤ ਸਾਰੇ ਭਾਰੇ ਧਨਖ ਬਾਣ ਨੂੰ ਚੁੱਕਣ ਵਾਲਾ ॥ ੨੦ ॥

**ਜਬ ਤਿਨ ਭੇਸ ਜੋਗ ਕੋ ਲਯੋ ॥ ਰਾਜ ਪਾਟ ਦਸਰਥ ਕੋ ਦਯੋ ॥**
**ਹੋਤ ਭਯੋ ਵਹ ਮਹਾ ਧਨੁਰ ਧਰ ॥ ਤੀਨ ਤ੍ਰਿਆਨ ਬਰਾ ਜਿਹ ਰੁਚਿ ਕਰ ॥੨੧॥**

ਜਦੋਂ ਅਜ ਰਾਜਾ ਨੇ ਜੋਗੀਆਂ ਦਾ ਭੇਖ ਬਣਾ ਲਿਆ। ਤਾਂ ਰਾਜ

---

*ਬਿਨਤਾ ਨੇ ਕੱਸਪ ਰਿਖੀ ਜੀ ਦੀ ਦੋ ਵਰ੍ਹੇ ਤਪਸਿਆ ਕੀਤੀ ਤਾਂ ਕੱਸਪ ਰਿਖੀ ਜੀ ਨੇ ਬਿਨਤਾ ਨੂੰ ਦੋ ਆਂਡੇ ਦਿਤੇ ਅਤੇ ਆਖਿਆ ਹਜ਼ਾਰ ਵਰ੍ਹੇ ਮਗਰੋਂ ਤੋੜ ਦੇਵੀਂ । ਬਿਨਤਾ ਨੇ ਪੰਜ ਸੌ ਬਰਸ ਪਿਛੋਂ ਇਹ ਸਮਝ ਕੇ ਕਿ ਮੇਰੇ ਨਾਲ ਧੋਖਾ ਕੀਤਾ ਗਿਆ ਹੈ, ਇਕ ਆਂਡਾ ਭੰਨ ਸੁਟਿਆ, ਉਸ ਵਿਚੋਂ ਅਰਣ ਪਿੰਗਲਾ ਜੋ ਸੂਰਜ ਦੇ ਰਥ ਨੂੰ ਚਲਾਉਣ ਵਾਲਾ ਹੈ ਪ੍ਰਗਟ ਹੋਇਆ ਅਤੇ ਦੂਸਰਾ ਆਂਡਾ ਹਜ਼ਾਰ ਬਰਸ ਪਿਛੋਂ ਭੰਨਿਆਂ ਤਾਂ ਗਰੜ ਪ੍ਰਗਟ ਹੋਇਆ ਜੇਹੜਾ ਬਿਸ਼ਨ ਭਗਵਾਨ ਜੀ ਦਾ ਬਾਹਨ ਬਣਿਆਂ ਹੋਇਆ ਹੈ ।

ਸਿੰਘਾਸਨ ਦਸਰਥ ਨੂੰ ਦੇ ਦਿਤਾ। ਓਹ ਰਾਜਾ ਦਸਰਥ ਬੜਾ ਧਨੁਖ ਚੁਕਣ ਵਾਲਾ ਹੋਇਆ। ਰਾਜਾ ਦਸਰਥ ਨੇ ਬਹੁਤ ਪ੍ਰੇਮ ਕਰਕੇ ਤਿਨਾਂ ਇਸਤ੍ਰੀਆਂ, ਕੁਸ਼ੱਲਿਆਂ, ਸੁਮਿੱਤ੍ਰਾਂ, ਕੇਕਈ ਨੂੰ ਵਿਆਹੀਆਂ ॥ ੨੧ ॥

**ਪ੍ਰਿਥਮ ਜਯੋ ਤਿਹ ਰਾਮ ਕੁਮਾਰਾ॥ ਭਰਥ ਲੱਛਮਣ ਸਤ੍ਰ ਬਿਦਾਰਾ॥**
**ਬਹੁਤ ਕਾਲਤਿਨਰਾਜਕਮਾਯੋ॥ਕਾਲ ਪਾਇਸੁਰਪੁਰਹਿਸਿਧਾਯੋ॥੨੨॥**

ਕੁਸ਼ੱਲਿਆ ਰਾਣੀ ਵਿਚੋਂ ਦਸਰਥ ਨੇ ਰਾਮ ਚੰਦ ਜੀ ਪ੍ਰਗਟ ਕੀਤੇ। ਦੂਸਰੀਆਂ ਤੋਂ ਭਰਥ, ਲੱਛਮਨ, ਸ਼ਤ੍ਰ ਬਿਦਾਰਾ=ਵੈਰੀਆਂ ਨੂੰ ਮਾਰਨ ਵਾਲਾ ਸ਼ੱਤ੍ਰਘਨ ਹੋਇਆ। ਓਨਾਂ ਬਹੁਤ ਸਾਰਾ ਸਮਾਂ ਰਾਜ ਕੀਤਾ। ਸਮਾਂ ਪਾ ਕੇ ਸੁਰਗ ਨੂੰ ਚਲੇ ਗਏ॥ ੨੨ ॥

**ਸੀਆ ਸੁਤ ਬਹੁਰਭਏ ਦੁਇਰਾਜਾ॥ਰਾਜਪਾਟ ਉਨਹੀ ਕਉ ਛਾਜਾ॥**
**ਮਦ੍ਰ ਦੇਸ ਏਸ੍ਰਰਜ ਬਰੀਜਬ॥ਭਾਂਤਿਭਾਂਤਿ ਕੇ ਜੱਗ ਕੀਏ ਤਬ॥੨੩॥**

ਫੇਰ ਸੀਤਾ ਦੇ ਦੋ ਪੁੱਤ੍ਰ ਰਾਜੇ ਹੋਏ। ਰਾਜ ਸਿੰਘਾਸਨ ਓਨ੍ਹਾਂ ਦੋਹਾਂ ਲਹੂ ਤੇ ਕੁਸ਼ੂ ਨੂੰ ਸੋਹਿਣਾ ਛਾਦਾ=ਫਬਿਆ ਭਾਵ ਲੱਗਾ। ਫੇਰ ਜਦੋਂ ਪੰਜਾਬ ਦੇਸ ਦੇ ਏਸ੍ਰਰਜ=ਰਾਜ ਪ੍ਰਤਾਪ ਵਾਲੇ ਰਾਜੇ ਤੋਂ ਪ੍ਰਗਟ ਹੋਈਆਂ ੨ ਕੰਨਿਆਂ ਵਿਆਹੀਆਂ ਤਾਂ ਬਹੁਤ ਤਰਾਂ ਤਰਾਂ ਦੇ ਜੱਗ ਕੀਤੇ॥ ੨੩ ॥

**ਤਹੀ ਤਿਨੇ ਬਾਧੇ ਦੁਇ ਪੁਰਵਾ ॥ ਏਕ ਕਸੂਰ ਦੁਤੀਅ ਲਹੁਰਵਾ ॥**
**ਅਧਿਕਪੁਰੀਤੇਦੋਊ ਬਿਰਾਜੀ॥ਨਿਰਖ ਲੰਕ ਅਮਰਾਵਤਿ ਲਾਜੀ॥੨੪॥**

ਤਿਸ ਪੰਜਾਬ ਦੇਸ ਵਿਚ ਓਨਾਂ ਨੇ ਦੋ ਵੱਡੇ ਸ਼ਹਿਰ ਬੰਨੇ। ਕੁਸ਼ੂ ਨੇ ਕਸੂਰ ਤੇ ਲਊ ਨੇ ਲਾਹੌਰ। ਇਹ ਦੋਵੇਂ ਬਹੁਤ ਵੱਡੀਆਂ ਪੁਰੀਆਂ ਸੋਹਿਣੀਆਂ ਲੱਗੀਆਂ। ਇਹਨਾਂ ਦੋਹਾਂ ਪੁਰੀਆਂ ਨੂੰ ਨਿਰਖ=ਵੇਖਕੇ ਸੋਨੇ ਦੀ ਲੰਕਾ ਤੇ ਦੇਵਤਿਆਂ ਦੀ ਪੁਰੀ ਵੀ ਲੱਜਿਆ ਵਾਲੀਆਂ ਹੋਈਆਂ ਕਿ ਅਸੀਂ ਕੀ ਹਾਂ॥ ੨੪ ॥

**ਬਹੁਤ ਕਾਲ ਤਿਨ ਰਾਜ ਕਮਾਯੋ ॥ ਜਾਲ ਕਾਲ ਕੇ ਅੰਤ ਫਸਾਯੋ ॥**
**ਤਿਨਤੇ ਪੁਤ੍ਰ ਪੌਤ੍ਰ ਜੇ ਵਏ ॥ ਰਾਜ ਕਰਤ ਇਹ ਜਗ ਕੋ ਭਏ ॥੨੫॥**

ਬਹੁਤ ਸਮਾਂ ਓਨਾਂ ਨੇ ਰਾਜ ਕੀਤਾ। ਓੜਕ ਨੂੰ ਕਾਲ ਨੇ ਓਨ੍ਹਾਂ ਨੂੰ ਅਪਣੀ ਫਾਹੀ ਵਿਚ ਫਸਾ ਲਿਆ। ਓਨਾਂ ਲਊ ਕੁਸੂ ਤੋਂ ਜੇਹੜੇ ਪੁੱਤ ਪੋਤਰੇ ਹੋਏ। ਓਹ ਵੀ ਜਗਤ ਵਿਚ ਰਾਜ ਕਰ ਕਰਕੇ ਚਲੇ ਗਏ॥ ੨੫ ॥ ਵਏ=ਪ੍ਰਗਟ ਹੋਏ।

**ਕਹਾ ਲਗੇ ਤੇ ਬਰਨ ਸੁਨਾਊਂ ॥ ਤਿਨਕੇ ਨਾਮ ਨ ਸੰਖਜਾ ਪਾਊਂ ॥**
**ਹੋਤ ਚਹੂੰ ਜੁਗ ਮੈ ਜੇ ਆਏ ॥ ਤਿਨਕੇ ਨਾਮ ਨ ਜਾਤ ਗਨਾਏ॥੨੬॥**

ਮੈਂ ਓਨਾਂ ਸਾਰਿਆਂ ਦੇ ਨਾਮ ਕਿਥੋਂ ਤਕ ਸੁਣਾਵਾਂ। ਓਨਾਂ ਦੇ ਨਾਵਾਂ ਦੀ

ਗਿਣਤੀ ਮੈਂ ਨਹੀਂ ਪਾ ਸੱਕਦਾ। ਜੇਹੜੇ ਚਹੁੰਆਂ ਜੁੱਗਾਂ ਵਿਚ ਸੂਰਜ ਤੋਂ ਲੈਕੇ ਹੁੰਦੇ ਆਏ ਹਨ ਓਨਾਂ ਦੇ ਨਾਮ ਇਸ ਗ੍ਰੰਥ ਵਿਚ ਨਹੀਂ ਗਿਣੇ ਜਾਂਦੇ ਹਨ॥ ੨੬ ॥

**ਜੋ ਅਬ ਤਉ ਕਿਰਪਾ ਬਲ ਪਾਊਂ॥ ਨਾਮ ਜਥਾ ਮਤਿ ਭਾਖ ਸੁਨਾਊਂ॥**
**ਕਾਲ ਕੇਤ ਅਰ ਕਾਲ ਰਾਇ ਭਨ॥ ਜਿਨ ਤੇ ਭਏ ਪੁਤ੍ਰ ਘਰ ਅਨਗਨ॥੨੭॥**

ਹੇ ਅਕਾਲ ਪੁਰਖ, ਜਦੋਂ ਆਪ ਦੀ ਕਿਰਪਾ ਦਾ ਜੋਰ ਪਾਂਦਾ ਹਾਂ ਤਾਂ ਅਕਲ ਅਨੁਸਾਰ ਓਨਾਂ ਦਾ ਥੋੜਾ ਜਹਿਆ ਸਮਾਚਾਰ ਆਖ ਕੇ ਸੁਣਾਂਦਾ ਹਾਂ। ਲਊ ਦੇ ਤਖਤ ਉਤੇ ਕਾਲ ਰਾਇ ਤੇ ਕੁਸ਼ੂ ਦੇ ਤਖਤ ਉਤੇ ਕਾਲ ਕੇਤ ਭਨ= ਆਖਿਆ ਹੈ। ਜਿਨਾਂ ਦੋਹਾਂ ਤੋਂ ਅਣਗਿਣਤ ਪੁਤ੍ਰ ਹੋਏ॥ ੨੭ ॥

**ਕਾਲ ਕੇਤ ਭਯੋ ਬਲੀ ਅਪਾਰਾ॥ ਕਾਲ ਰਾਇ ਜਿਨ ਨਗਰ ਨਿਕਾਰਾ॥**
**ਭਾਜ ਸਨੌਢ ਦੇਸ ਤੇ ਗਏ॥ ਤਹੀ ਭੂਪ ਜਾ ਬਿਆਹਤ ਭਏ॥ ੨੮ ॥**

ਕੁਸ਼ੂ ਦੀ ਕੁਲ ਦਾ ਕਾਲ ਕੇਤ ਬੜਾ ਬਲਵਾਨ ਹੋਇਆ। ਜਿਸ ਕਾਲ ਕੇਤ ਨੇ ਲਊ ਦੀ ਕੁਲ ਵਾਲੇ ਕਾਲ ਰਾਇ ਨੂੰ ਅਪਣੇ ਨਗਰ ਤੋਂ ਬਾਹਰ ਕੱਢ ਦਿਤਾ। ਇਹ ਕਾਲ ਰਾਇ ਆਪ ਭੱਜ ਕੇ ਸਨੌਢ ਦੇਸ ਵਿਚ ਚਲਿਆ ਗਿਆ। ਓਥੇ ਜਾਕੇ ਰਾਜੇ ਤੋਂ ਪੈਦਾ ਹੋਈ ਇਕ ਲੜਕੀ ਵਿਆਹੁਦਾ ਹੋਇਆ॥ ੨੮ ॥

**ਤਿਹ ਤੇ ਪੁਤ੍ਰ ਭਯੋ ਜੋ ਧਾਮਾ॥ ਸੋਢੀ ਰਾਇ ਧਰਾ ਤਿਹ ਨਾਮਾ॥**
**ਬੰਸ ਸਨੌਢ ਤਾ ਦਿਨ ਤੇ ਥੀਆ॥ ਪਰਮ ਪਵਿਤ੍ਰ ਪੁਰਖ ਜੂ ਕੀਆ॥੨੯॥**

ਉਸ ਲੜਕੀ ਦੇ ਪੇਟ ਤੋਂ ਜੇਹੜਾ ਪੁਤ ਘਰ ਹੋਇਆ। ਉਸ ਦਾ ਨਾਮ ਸੋਢੀ ਰਾਏ ਰੱਖਿਆ। ਉਸ ਦਿਨ ਤੋਂ ਸੋਢ ਬੰਸ ਹੋਇਆ। ਉਸ ਮਹਾਂ ਪਵਿਤ੍ਰ ਪੁਰਖ ਨੇ ਇਹ ਬੰਸ ਕੀਤਾ ਹੈ॥ ੨੯॥

**ਤਾ ਤੇ ਪੁਤ੍ਰ ਪੌਤ੍ਰ ਹੁਇ ਆਏ॥ ਤੇ ਸੋਢੀ ਸਭ ਜਗਤ ਕਹਾਏ॥**
**ਜਗ ਮੈ ਅਧਿਕ ਜੁ ਭਏ ਪ੍ਰਸਿੱਧਾ॥ ਦਿਨ ਦਿਨ ਤਿਨ ਕੇ ਧਨ ਕੀ ਬ੍ਰਿੱਧਾ॥੩੦॥**

ਉਸ ਸੋਢੀ ਰਾਏ ਤੋਂ ਜੇਹੜੇ ਪੁਤ ਪੋਤਰੇ ਹੁੰਦੇ ਆਏ ਹਨ ਓਹ ਸਾਰੇ ਜਗਤ ਵਿਚ ਸੋਢੀ ਕਹਾਏ। ਸੋਢੀ ਜਗਤ ਵਿਚ ਬਹੁਤ ਪ੍ਰਗਟ ਹੋਏ। ਦਿਨ ੨ ਓਨਾਂ ਦਾ ਧਨ ਵਧਿਆ ॥ ੩੦॥

**ਰਾਜ ਕਰਤ ਭਏ ਬਿਬਿਧ ਪ੍ਰਕਾਰਾ॥ ਦੇਸ ਦੇਸ ਕੇ ਜੀਤ ਨ੍ਰਿਪਾਰਾ॥**
**ਜਹਾਂ ਤਹਾਂ ਤਿਹ ਧਰਮ ਚਲਾਯੋ॥ ਅੱਤ੍ਰ ਪੱਤ੍ਰ ਕਹ ਸੀਸ ਢੁਰਾਯੋ॥੩੧॥**

ਬਹੁਤ ਤਰਾਂ ਰਾਜ ਕਰਦੇ ਹੋਏ। ਦੇਸਾਂ ੨ ਦੇ ਆਕੀਆਂ ਰਾਜਿਆਂ ਨੂੰ ਜਿੱਤ ਲਿਆ। ਥਾਂ ਥਾਂ ਧਰਮ ਚਲਾਇਆ। ਚੌਰ ਛੱਤ੍ਰ ਨੂੰ ਸਿਰ ਉਤੇ ਝੁਲਾਇਆ॥੩੧॥

**ਰਾਜਸੂਅ ਬਹੁ ਬਾਰਨ ਕੀਏ ॥ ਜੀਤ ਜੀਤ ਦੇਸੇਸੁਰ ਲੀਏ ॥**
**ਬਾਜ ਮੇਧ ਬਹੁਬਾਰਨ ਕਰੇ॥ਸਕਲ ਕਲੁਖਨਿਜ ਕੁਲ ਕੇ ਹਰੇ॥੩੨॥**

ਬਹੁਤ ਵਾਰੀ ਰਾਜਸੂਅ=ਰਾਜਿਆਂ ਨੂੰ ਜਿੱਤਣਾ ਜੇਹੜੇ ਰਾਜੇ ਆਕੇ ਹੋਣੇ ਓਨਾਂ ਨੂੰ ਮਾਰਕੇ ਓਨਾਂ ਦੀਆਂ ਜਾਨਾਂ ਅੱਗ ਵਿਚ ਪੌਣੀਆਂ ਇੱਕੁਰ ਦੇ ਜੱਗ ਕੀਤੇ । ਜਿਨਾਂ ਰਾਜਿਆਂ ਨੇ ਜਗਤ ਨੂੰ ਜਿਤ ਲਿਆ ਸੀ ਓਨਾਂ ਨੂੰ ਇਹਨਾਂ ਨੇ ਜਿੱਤ ਲਿਆ । ਬਹੁਤ ਵਾਰੀ ਘੋੜੇ ਦਾ ਜੱਗ ਕੀਤਾ ਆਪਣਾ ਘੋੜਾ ਸਾਰੇ ਜਗਤ ਉਤੇ ਛੱਡ ਦਿਤਾ ਜਦੋਂ ਕਿਸੇ ਨ ਫੜਿਆ ਤਾਂ ਓਹ ਜਗ ਪੂਰਾ ਕੀਤਾ । ਆਪਣੇ ਕੁਲ ਦੇ ਸਾਰੇ ਪਾਪ ਦੂਰ ਕੀਤੇ ॥ ੩੨ ॥

**ਬਹੁਰ ਬੰਸ ਮੈ ਬਢੋ ਬਿਖਾਧਾ ॥ ਮੇਟ ਨ ਸਕਾ ਕੋਊ ਤਿਹ ਸਾਧਾ ॥**
**ਬਿਚਰੇ ਬੀਰ ਬਨੈਤੁ ਅਖੰਡਲ ॥ ਗਹਿ ਗਹਿ ਚਲੇ ਭਿਰਨ ਰਨ ਮੰਡਲ॥ ੩੩ ॥**

ਫਿਰ ਲਊ ਕੁਸੂ ਦੀ ਵੰਸ ਵਿਚ ਬਹੁਤ ਸਾਰਾ ਝਗੜਾ ਵਧ ਗਿਆ । ਕੋਈ ਚੰਗਾ ਆਦਮੀ ਉਸ ਝਗੜੇ ਨੂੰ ਦੂਰ ਨ ਕਰ ਸਕਿਆ ਜਾਂ ਉਸ ਝਗੜੇ ਨੂੰ ਸਾਧਾ=ਸਾਧ ਭਾਵ ਵੱਸ ਕਰਕੇ ਹਟਾ ਨ ਸਕਿਆ । ਬਨੈਤ=ਬਣਾਵਾਂ ਵਾਲੇ ਬਣ ੨ ਕੇ ਸੂਰਮੇ, ਅਖੰਡਲ=ਇੰਦਰ ਵਾਂਗੂੰ ਗੱਜਦੇ ਫਿਰਦੇ ਹਨ । ਸ਼ਸਤ੍ਰਾਂ ਨੂੰ ਫੜ ੨ ਕੇ ਜੰਗ ਮੈਦਾਨ ਨੂੰ ਲੜਨ ਵਾਸਤੇ ਤੁਰ ਪਏ ਹਨ ॥ ੩੩ ॥

**ਧਨੁ ਅਰੁ ਭੂਮਿ ਪੁਰਾਤਨ ਬੈਰਾ॥ਜਿਨਕਾ ਮੂਆ ਕਰਤ ਜਗ ਘੇਰਾ ॥**
**ਮੋਹ ਬਾਦ ਹੰਕਾਰ ਪਸਾਰਾ ॥ ਕਾਮ ਕ੍ਰੋਧ ਜੀਤਾ ਜਗ ਸਾਰਾ ॥ ੩੪ ॥**

ਦੌਲਤ,ਜ਼ਮੀਨ ਤੋਂ ਪਿਛੇ ਦਾ ਪੁਰਾਣਾ ਵੈਰ ਬਣਿਆਂ ਆਇਆ ਹੈ । ਸਾਰਾ ਜਗਤ ਜਿਨਾਂ ਦਾ ਝਗੜਾ ਕਰਦਾ ਮਰਦਾ ਆਇਆ ਹੈ । ਘੇਰਾ=ਘੇਰਨਾ । ਧਨ ਧਰਤੀ ਨੇ ਹੀ ਮੋਹ ਝਗੜਾ ਹੰਕਾਰ ਦਾ ਸਾਰਾ ਪਸਾਰਾ ਕੀਤਾ ਹੈ । ਇਸ ਵਾਸਤੇ ਕਾਮ ਕ੍ਰੋਧ ਨੇ ਸਾਰੇ ਜਗਤ ਨੂੰ ਜਿੱਤ ਲਿਆ ਹੈ ॥ ੩੪ ॥

ਦੋਹਰਾ ॥ **ਧਨ ਧਨ ਧਨ ਕੋ ਭਾਖੀਐ ਜਾਕਾ ਜਗਤੁ ਗੁਲਾਮੁ ॥**
**ਸਭ ਨਿਰਖਤ ਯਾਕੋ ਫਿਰੈ ਸਬ ਚਲ ਕਰਤ ਸਲਾਮ ॥ ੩੫ ॥**

ਧਨ ਨੂੰ ਧੰਨ ਧੰਨ ਆਖਣਾ ਚਾਹੀਦਾ ਹੈ, ਸਾਰਾ ਜਗਤ ਜਿਸਦਾ ਦਾਸ ਹੈ । ਸਾਰੇ ਇਸ ਧਨ ਨੂੰ ਵੇਖਦੇ ਫਿਰਦੇ ਹਨ ਅਤੇ ਸਾਰੇ ਤੁਰ ਤੁਰ ਕੇ ਧਨ ਨੂੰ ਮੱਥਾ ਟੇਕਦੇ ਹਨ ॥ ੩੫ ॥

**ਕਾਲ ਨ ਕੋਊ ਕਰਨ ਸੁਮਾਰਾ ॥ ਬੈਰ ਬਾਦ ਅਹੰਕਾਰ ਪਸਾਰਾ ॥**
**ਲੋਭ ਮੂਲ ਇਹਿ ਜਗ ਕੋ ਹੂਆ ॥**

**ਜਾਸੋ ਚਾਹਤ ਸਭੈ ਕੋ ਮੂਆ ॥ ੩੬ ॥**

ਕਾਲ ਦਾ ਕੋਈ ਓੜਕ ਨਹੀਂ ਲੈ ਸੱਕਦਾ ਹੈ। ਭਾਵ ਗਿਣਤੀ ਨਹੀਂ ਕਰ ਸਕਦਾ ਹੈ। ਜਿਸ ਕਾਲ ਨੇ ਵੈਰ, ਝਗੜੇ, ਹੰਕਾਰ ਆਦਕ ਫੈਲਾ ਦਿੱਤੇ ਹਨ। ਇਸ ਜਗਤ ਨੂੰ ਧੁਰ ਤੋਂ ਹੀ ਲੋਭ ਹੋਇਆ। ਜਿਸ ਲੋਭ ਕਰਕੇ ਸਾਰੇ ਮਰਨਾ ਚਾਹੁੰਦੇ ਹਨ ॥ ੩੬ ॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸੁਭ ਬੰਸ ਬਰਨਨੰ ਨਾਮ
ਦੁਤੀਆ ਧਿਆਉ ॥ ੨ ॥ ਅਫਜੂ ॥ ੧੩੭ ॥

[ਦੂਸਰੇ ਧਿਆ ਦਾ ਸੰਛੇਪ ਹਾਲ ]

ਕਾਲ ਧੁਜ, ਕਾਲ ਸੈਨ, ਕਾਲ ਕੇਤ, ਕੂਰਬਧ ਰਾਜੇ ਪਹਿਲੇ ਹੋਏ। ਕਾਲ ਧੁਜ ਨੇ ਇਕ ਕੰਨ ਤੋਂ ਮੈਲ ਕੱਢੀ। ਉਸ ਮੈਲ ਤੋਂ ਮਧ ਕੈਟਭ ਦੋ ਦੈਂਤ ਬਣਾਏ। ਕਾਲ ਧੁਜ ਨੇ ਮਧ ਕੈਟਭ ਨੂੰ ਬੜਾ ਜੰਗ ਕਰਕੇ ਮਾਰਿਆ ਤੇ ਓਨਾਂ ਦੇ ਸਰੀਰ ਦੀ ਮਿੱਝ ਤੋਂ ਸਾਰੀ ਧਰਤੀ ਬਣਾਈ। ਦੂਸਰੇ ਕੰਨ ਤੋਂ ਮੈਲ ਕੱਢ ਕੇ ਸਾਰੀ ਦੁਨੀਆਂ ਬਣਾਈ। ਦੁਨੀਆਂ ਵਿੱਚ ਦੱਛ ਪਰਜਾ ਪਤ ਹੋਇਆ। ਦੱਛ ਪਰਜਾ ਪਤ ਦੇ ਘਰ ਦਸ ਹਜ਼ਾਰ ਧੀਆਂ ਹੋਈਆਂ। ਸਾਰਿਆਂ ਰਾਜਿਆਂ ਨੂੰ ਦੇ ਦਿੱਤੀਆਂ। ਦਿੱਤੀ, ਬਿਨਤਾ ਕੱਦਰੂ, ਅਦਿੱਤੀ, ਇਹ ਚਾਰ ਕੰਨਿਆਂ ਰਿਖੀਆਂ ਨੂੰ ਵਿਆਹ ਦਿੱਤੀਆਂ। ਇਹਨਾਂ ਵਿੱਚੋਂ ਗਰੜ, ਸੱਪ, ਦੈਂਤ,'ਦੇਵਤੇ ਪ੍ਰਗਟ ਹੋਏ।

ਅਦਿਤੀ ਦਾ ਪੁੱਤ ਸੂਰਜ ਹੋਇਆ। ਸੂਰਜ ਤੋਂ ਸੂਰਜ ਬੰਸ ਤੁਰਿਆ। ਰਘੁ, ਅਜ, ਦਸਰਥ ਹੋਏ। ਦਸਰਥ ਦੀਆਂ ਤਿੰਨ ਇਸਤ੍ਰੀਆਂ ਸਨ। ਇਹਨਾਂ ਵਿਚੋਂ ਚਾਰ ਪੁਤ੍ਰ ਜੰਮੇ। ਵੱਡੇ ਰਾਮ ਚੰਦ ਜੀ ਸਨ। ਰਾਮ ਚੰਦ ਦੇ ਘਰ ਸੀਤਾ ਦੀ ਕੁਖੋਂ ਲਊ ਕੁਸ਼ੂ ਹੋਏ। ਲਊ ਨੇ ਲਾਹੌਰ ਤੇ ਕੁਸ਼ੂ ਨੇ ਕਸੂਰ ਸ਼ੈਹਰ ਬੰਨਿਆ। ਇਹਨਾਂ ਦੀਆਂ ਅਨੇਕਾਂ ਪੀਹੜੀਆਂ ਮਗਰੋਂ ਲਊ ਦੇ ਸਿੰਘਾਸਨ ਉਤੇ ਕਾਲ ਰਾਇ ਬੈਠਾ। ਕੁਸ਼ੂ ਦਾ ਰਾਜ ਕਾਲਕੇਤ ਨੇ ਸੰਭਾਲਿਆ। ਲੋਭ ਕਰਕੇ ਦੋਵੇਂ ਲੜ ਪਏ। ਓੜਕ ਨੂੰ ਕਾਲਰਾਇ ਨੇ ਕਾਲਕੇਤ ਨੂੰ ਪੰਜਾਬ ਦੇਸ ਤੋਂ ਬਾਹਰ ਕੱਢ ਦਿਤਾ। ਕਾਲਕੇਤ ਅਪਣੀ ਫੌਜ ਸਮੇਤ ਅਮਰ ਕੋਟ (ਸਨੌਢ ਦੇਸ) ਵਿਚ ਜਾ ਵੱਸਿਆ। ਸਨੌਢ ਦੇਸ ਦੇ ਰਾਜੇ ਨੇ ਅਪਣੀ ਧੀ ਇਸ ਨੂੰ ਵਿਆਹ ਦਿਤੀ। ਇਸ ਕੰਨਿਆਂ ਤੋਂ ਸੋਢੀ ਰਾਇ ਪੁੱਤ੍ਰ ਹੋਇਆ। ਜਿਸ ਤੋਂ ਸੋਢੀ ਖੱਤ੍ਰੀ ਪ੍ਰਗਟ ਹੋਏ। ਸੋਢੀ ਰਾਇ ਆਪਣੇ ਨਾਨੇ ਦੀ ਗੱਦੀ ਉਤੇ ਬੈਠਾ। ਸੋਢੀ ਰਾਇ ਦੇ ਘਰ ਦੋ ਪੁਤ੍ਰ ਜਗਤ ਰਾਇ, ਪ੍ਰਿਥੀ ਰਾਇ ਹੋਏ।

ਸੋਢੀ ਰਾਏ ਅਪਣੇ ਪੁੱਤ ਪ੍ਰਿਥੀ ਰਾਏ ਨੂੰ ਅਮਰਕੋਟ ਦਾ ਰਾਜਾ ਬਣਾਕੇ ਆਪ ਜਗਤ ਰਾਏ ਨੂੰ ਨਾਲ ਲੈਕੇ ਅਪਣੇ ਪਿਓ ਦਾ ਵੈਰ ਲੈਣ ਵਾਸਤੇ ਪੰਜਾਬ ਦੇਸ ਨੂੰ ਆ ਗਿਆ। ਜੰਗ ਦੀ ਤਿਆਰੀ ਦੱਸਕੇ ਲੋਭ ਦਾ ਕਾਰਨ ਸੂਚਨ ਕਰਾਇਆ ਜਿਸ ਲੋਭ ਵਿਚ ਪੈਕੇ ਸਾਰਾ ਜਗਤ ਦਗਧ ਹੋਗਿਆ ਹੈ।

# ਤੀਸਰਾ ਧਿਆ

ਭੁਜੰਗ ਪ੍ਰਯਾਤ ਛੰਦ ॥

**ਰਚਾਬੈਰਬਾਦੰਬਿਧਾਤੇਅਪਾਰੰ॥ਜਿਸੈਸਾਧਸਾਕਿਓ ਨ ਕੋਊ ਸੁਧਾਰੰ॥**
**ਬਲੀ ਕਾਮਰਾਯੰ ਮਹਾਲੋਭਮੋਹੰ॥ਗਯੋਕਉਨਬੀਰੰਸੁਯਾਤੇ ਅਲੋਹੰ॥੧॥**

ਪ੍ਰਮੇਸਰ ਨੇ ਬਿਅੰਤ ਵੈਰ ਦਾ ਝਗੜਾ ਰਚਾ ਦਿਤਾ। ਜਿਸ ਨੂੰ ਕੋਈ ਵੀ ਚੰਗੀ ਤਰਾਂ ਸੰਭਾਲ ਸੁਧਾਰ ਨਹੀਂ ਸਕਿਆ। ਕਾਮ ਬਲੀ, ਮੋਹ ਮਹਾਂਰਾਜੇ, ਲੋਭ ਨੇ ਜਿਸ ੨ ਉਤੇ ਇਹਨਾਂ ਅਪਣਾ ਜੋਰ ਪਾਇਆ ਹੈ ਓਹ ਕੇਹੜਾ ਸੂਰਮਾ ਹੈ ਜੇਹੜਾ ਇਹਨਾਂ ਦੇ ਅਲੋਹੇ=ਸ਼ਸਤ੍ਰਾਂ ਤੋਂ ਬਚਕੇ ਦਾਗ ਤੋਂ ਬਿਨਾ ਚਲਿਆ ਗਿਆ ਹੈ ॥ ੧ ॥

**ਤਹਾਂ ਬੀਰ ਬੰਕੇ ਬਕੈ ਆਪ ਮੱਧੰ॥**
**ਉਠੈ ਸਸਤ੍ਰ ਲੈ ਲੈ ਮਚਾ ਜੁਧ ਸੁੱਧੰ॥**
**ਕਹੂੰ ਖਪਰੀ ਖੋਲ ਖੰਡੇ ਅਪਾਰੰ॥**
**ਨਚੇ ਬੀਰ ਬੈਤਾਲ ਡਉਰੂ ਡਕਾਰੰ॥ ੨॥**

ਆਪ, ਤਹਾ=ਪੰਜਾਬ ਦੇਸ ਵਿਚ, ਬੰਕੇ=ਸੁੰਦਰ ਸੂਰਮੇ, ਬਕੈ=ਬੋਲਦੇ ਹਨ। ਭਾਵ ਆਪੋ ਵਿਚ ਵੰਗਾਰਦੇ ਹਨ। ਹਥਿਆਰਾਂ ਨੂੰ ਫੜ ਫੜ ਕੇ ਉਠੇ ਹਨ ਬੜਾ ਭਾਰਾ ਜੰਗ ਮੱਚਿਆ ਹੈ। ਕਤੇ ਖਪਰੀ=ਤਲਵਾਰਾਂ, ਖੋਲ ਲੋਹੇ ਦੇ ਟੋਪ ਅਤੇ ਬਹੁਤ ਖੰਡੇ ਲੈਕੇ ਮਾਰਦੇ ਹਨ, ਭੈਰੋ ਬੀਰ ਸ਼ਿਵ ਜੀ ਦੇ ਭੂਤਨੇ ਨੱਚਦੇ ਤੇ ਡਕਾਰ ਮਾਰਦੇ ਅਤੇ ਡੌਰੂ ਵਜਾਂਦੇ ਹਨ ॥ ੨ ॥

**ਕਹੂੰ ਈਸ ਸੀਸੰ ਪੂਐ ਰੁੰਡ ਮਾਲੰ॥**
**ਕਹੂੰ ਡਾਕ ਡਉਰੂ ਕਹੂੰਕੰ ਬਿਤਾਲੰ॥**
**ਚਲੀ ਚਾਵਡੀ ਅੰਕਿਲੰ ਕਾਰ ਕੰਕੰ॥**
**ਗੁਥੀ ਲੁਥ ਜੁਥੰ ਬਹੋ ਬੀਰ ਬੰਕੰ॥ ੩॥**

ਕਿਤੇ ਸਿਵਜੀ ਸਿਰਾਂ ਨੂੰ ਲੈਕੇ ਸਿਰਾਂ ਦੀਆਂ ਮਾਲਾਂ ਵਿਚ ਪ੍ਰੋਂਦਾ ਹੈ। ਕਿਤੇ ਡਾਕ=ਡੈਣ ਕਿਤੇ ਡੌਰੂ ਵੱਜਦੇ ਹਨ ਕਿਤੇ ਭੂਤਨੇ ਕਹੂੰਕੰ=ਬੋਲਦੇ ਜਾਂ ਕਿਤੇ ਕੰ=ਕਾਂ ਬੋਲਦੇ ਹਨ। ਕਿਤੇ ਚਾਵਡੀਆਂ=ਇੱਲਾਂ, ਚਵੀ=ਬੋਲਦੀਆਂ ਹਨ ਕਿਤੇ ਕੰਕੰ=ਕਾਂ ਕਿਲਕਾਰੀਆਂ ਮਾਰਦੇ ਹਨ। ਕਿਤੇ ਜੁਥੰ=ਬਹੁਤ ਸਾਰੀਆਂ ਲੋਥਾਂ ਗੁਥੀ=ਗੁੰਨੀ ਦੀਆਂ ਹਨ ਭਾਵ ਪੈਰਾਂ ਨਾਲ ਮਲੀ ਦੀਆਂ ਹਨ ਕਿਤੇ

ਬੰਕੇ=ਸੁੰਦਰ ਸੂਰਮੇ ਬਹੇ ਰੁੜਦੇ ਭਾਵ ਫਿਰਦੇ ਹਨ ॥ ੩ ॥

**ਪਰੀ ਕੁਟ ਕੁਟੰ ਰੁਲੇ ਤਛ ਮੁਛੰ ॥**
**ਰਹੇ ਹਾਥ ਡਾਰੇ ਉਭੈ ਉਰਧ ਮੁਛੰ ॥**
**ਕਹੂੰ ਖੋਪਰੀ ਖੋਲ ਖਿੰਗੰ ਖਤੰਗੰ ॥**
**ਕਹੂੰ ਖਤ੍ਰੀਯੰ ਖਗ ਖੇਤੰ ਨਿਖੰਗੰ ॥ ੪ ॥**

ਬੜੀ ਕੁੱਟ ਉਤੇ ਕੁੱਟ ਪੈਂਦੀ ਹੈ, ਵੱਢ ਟੁੱਕੇ ਰੁਲਦੇ ਹਨ । ਕਿਤੇ ਸੂਰਮੇ ਦੇ ਉਭੈ=ਦੋਵੇਂ ਹਥ ਉਰਧੰ=ਉਪਰ ਨੂੰ ਮੁੱਛਾਂ ਵਲ ਡਾਰੇ=ਪਏ ਹੋਏ ਹਨ। ਕਿਸੇ ਨੇ ਤਲਵਾਰ, ਟੋਪ, ਖਿੰਗੰ=ਧਨੁਖ, ਖਤੰਗੰ=ਬਾਣ ਸਰੀਰ ਨਾਲ ਬੱਧੇ ਹੋਏ ਹਨ । ਕਿਤੇ ਸੂਰਮਿਆਂ ਨੇ ਖੇਤ=ਜੰਗ ਵਿਚ ਤਲਵਾਰਾਂ ਤੇ ਭੱਥੇ ਬੱਧੇ ਹੋਏ ਹਨ ॥ ੪ ॥

**ਚਵੀ ਚਾਂਵਡੀ ਡਾਕਨੀ ਡਾਕ ਮਾਰੈ ॥**
**ਕਹੂੰ ਭੈਰਵੀ ਭੂਤ ਭੈਰੋਂ ਬਕਾਰੈ ॥**
**ਕਹੂੰ ਬੀਰ ਬੈਤਾਲ ਬੰਕੇ ਬਿਹਾਰੈ ॥**
**ਕਹੂੰ ਭੂਤ ਪ੍ਰੇਤੰ ਹਸੈ ਮਾਸ ਹਾਰੈ ॥ ੫ ॥**

ਕਿਤੇ ਇੱਲਾਂ ਬੋਲਦੀਆਂ ਕਿਤੇ ਡੈਣਾਂ ਕੂਕਾਂ ਮਾਰਦੀਆਂ । ਕਿਤੇ ਭੈਰੋਂ ਦੀ ਭੈਰਵੀ=ਸ਼ਕਤੀ ਭੂਤਨੇ ਭੈਰੋਂ ਬੋਲਦੇ ਹਨ। ਕਿਤੇ ਬਵੰਜਾ ਬੀਰ, ਭੂਤਨੇ, ਬੰਕ= ਵਿੰਗੇ ਫਿਰਦੇ ਹਨ। ਕਿਤੇ ਭੂਤਨਿਆਂ ਵਿਚ ਪ੍ਰੇਤ ਰਲਕੇ ਮਾਸ ਖਾਣ ਵਾਲੇ ਹੱਸਦੇ ਹਨ ॥ ੫ ॥

ਰਸਾਵਲ ਛੰਦ ॥

**ਮਹਾਂਬੀਰ ਗੱਜੇ ॥ ਸੁਣੇ ਮੇਘ ਲੱਜੇ ॥**
**ਝੰਡਾ ਗੱਡ ਗਾਢੇ ॥ ਮੰਡੇ ਰੋਸ ਬਾਢੇ ॥ ੬ ॥**

ਵੱਡੇ ਸੂਰਮੇ ਗੱਜਦੇ ਹਨ । ਜਿਨਾਂ ਨੂੰ ਸੁਣ ਕੇ ਬੱਦਲ ਵੀ ਸ਼ਰਮਿੰਦਾ ਹੁੰਦਾ ਹੈ ਕਿ ਮੈਂ ਕੀ ਗੱਜਦਾ ਹਾਂ। ਵੱਡੇ ਤਕੜੇ ਨਿਸ਼ਾਨ ਨੂੰ ਗੱਡਕੇ । ਗੁੱਸੇ ਨੂੰ ਬਹੁਤ ਵਧਾ ਕੇ ਸੋਹਣੇ ਲੱਗਦੇ ਜਾਂ ਮੰਡੇ=ਜੰਗ ਕਰਦੇ ਹਨ ॥ ੬ ॥

**ਕ੍ਰਿਪਾਣੰ ਕਟਾਰੰ ॥ ਭਿਰੇ ਰੋਸ ਧਾਰੰ ॥**
**ਮਹਾ ਬੀਰ ਬੰਕੰ ॥ ਭਿਰੇ ਭੂਮ ਹੰਕੰ ॥ ੭ ॥**

ਕ੍ਰਿਪਾਨਾਂ ਕਟਾਰਾਂ, ਗੁੱਸਾ ਧਰਕੇ ਭਾਵ ਭਿੜਦੇ ਭਾਵ ਲੜਦੇ ਹਨ। ਬਹੁਤ ਸੁੰਦਰ ਸੂਰਮੇ ਲੜਦੇ ਹਨ ਜਿਨਾਂ ਨੇ ਧਰਤੀ ਹਿੱਕ ਦਿਤੀ ਭਾਵ ਹਿਲਾ ਦਿਤੀ ਹੈ ।੭।

**ਮਚੇ ਸੂਰ ਸਸਤ੍ਰੰ ॥ ਉਠੀ ਝਾਰ ਅਸਤ੍ਰੰ ॥**

# ਤੀਸਰਾ ਧਿਆ

ਭੁਜੰਗ ਪ੍ਰਯਾਤ ਛੰਦ ॥

**ਰਚਾਬੈਰਬਾਦੰਬਿਧਾਤੇਅਪਾਰੰ॥ਜਿਸੈਸਾਧਸਾਕਿਓ ਨ ਕੋਊ ਸੁਧਾਰੰ ॥**
**ਬਲੀ ਕਾਮਰਾਯੰ ਮਹਾਲੋਭਮੋਹੰ॥ਗਯੋਕਉਨਬੀਰੰਸੁਯਾਤੇ ਅਲੋਹੰ॥੧॥**

ਪ੍ਰਮੇਸਰ ਨੇ ਬਿਅੰਤ ਵੈਰ ਦਾ ਝਗੜਾ ਰਚਾ ਦਿਤਾ। ਜਿਸ ਨੂੰ ਕੋਈ ਵੀ ਚੰਗੀ ਤਰਾਂ ਸੰਭਾਲ ਸੁਧਾਰ ਨਹੀਂ ਸਕਿਆ । ਕਾਮ ਬਲੀ, ਮੋਹ ਮਹਾਂਰਾਜੇ, ਲੋਭ ਨੇ ਜਿਸ ੨ ਉਤੇ ਇਹਨਾਂ ਅਪਣਾ ਜੋਰ ਪਾਇਆ ਹੈ ਓਹ ਕੇਹੜਾ ਸੂਰਮਾ ਹੈ ਜੇਹੜਾ ਇਹਨਾਂ ਦੇ ਅਲੋਹੇ=ਸ਼ਸਤ੍ਰਾਂ ਤੋਂ ਬਚਕੇ ਦਾਗ ਤੋਂ ਬਿਨਾ ਚਲਿਆ ਗਿਆ ਹੈ ॥ ੧ ॥

**ਤਹਾਂ ਬੀਰ ਬੰਕੇ ਬਕੈ ਆਪ ਮੱਧੰ ॥**
**ਉਠੈ ਸਸਤ੍ਰ ਲੈ ਲੈ ਮਚਾ ਜੁਧ ਸੁੱਧੰ ॥**
**ਕਹੂੰ ਖਪਰੀ ਖੋਲ ਖੰਡੇ ਅਪਾਰੰ ॥**
**ਨਚੇ ਬੀਰ ਬੈਤਾਲ ਡਉਰੂ ਡਕਾਰੰ ॥ ੨ ॥**

ਆਪ, ਤਹਾ=ਪੰਜਾਬ ਦੇਸ ਵਿਚ, ਬੰਕੇ=ਸੁੰਦਰ ਸੂਰਮੇ, ਬਕੈ=ਬੋਲਦੇ ਹਨ । ਭਾਵ ਆਪੋ ਵਿਚ ਵੰਗਾਰਦੇ ਹਨ । ਹਥਿਆਰਾਂ ਨੂੰ ਫੜ ਫੜ ਕੇ ਉਠੇ ਹਨ ਬੜਾ ਭਾਰਾ ਜੰਗ ਮੱਚਿਆ ਹੈ। ਕਤੇ ਖਪਰੀ=ਤਲਵਾਰਾਂ, ਖੋਲ ਲੋਹੇ ਦੇ ਟੋਪ ਅਤੇ ਬਹੁਤ ਖੰਡੇ ਲੈਕੇ ਮਾਰਦੇ ਹਨ, ਭੈਰੋ ਬੀਰ ਸ਼ਿਵ ਜੀ ਦੇ ਭੂਤਨੇ ਨੱਚਦੇ ਤੇ ਡਕਾਰ ਮਾਰਦੇ ਅਤੇ ਡੌਰੂ ਵਜਾਂਦੇ ਹਨ ॥ ੨ ॥

**ਕਹੂੰ ਈਸ ਸੀਸੰ ਪੂਐ ਰੁੰਡ ਮਾਲੰ ॥**
**ਕਹੂੰ ਡਾਕ ਡਉਰੂ ਕਹੂੰਕੰ ਬਿਤਾਲੰ ॥**
**ਚਲੀ ਚਾਵਡੀ ਅੰਕਿਲੰ ਕਾਰ ਕੰਕੰ ॥**
**ਗੁਥੀ ਲੁਥ ਜੁਥੰ ਬਹੇ ਬੀਰ ਬੰਕੰ ॥ ੩ ॥**

ਕਿਤੇ ਸਿਵਜੀ ਸਿਰਾਂ ਨੂੰ ਲੈਕੇ ਸਿਰਾਂ ਦੀਆਂ ਮਾਲਾਂ ਵਿਚ ਪ੍ਰੋਂਦਾ ਹੈ। ਕਿਤੇ ਡਾਕ=ਡੈਣ ਕਿਤੇ ਡੌਰੂ ਵੱਜਦੇ ਹਨ ਕਿਤੇ ਭੂਤਨੇ ਕਹੂੰਕੰ=ਬੋਲਦੇ ਜਾਂ ਕਿਤੇ ਕੰ=ਕਾਂ ਬੋਲਦੇ ਹਨ । ਕਿਤੇ ਚਾਵੜੀਅੰ=ਇੱਲਾਂ, ਚਵੀ=ਬੋਲਦੀਆਂ ਹਨ ਕਿਤੇ ਕੰਕੰ=ਕਾਂ ਕਿਲਕਾਰੀਆਂ ਮਾਰਦੇ ਹਨ । ਕਿਤੇ ਜੁਥੰ=ਬਹੁਤ ਸਾਰੀਆਂ ਲੋਥਾਂ ਗੁਥੀ=ਗੁੰਨੀ ਦੀਆਂ ਹਨ ਭਾਵ ਪੈਰਾਂ ਨਾਲ ਮਲੀ ਦੀਆਂ ਹਨ ਕਿਤੇ

ਬੰਕੇ=ਸੁੰਦਰ ਸੂਰਮੇ ਬਹੇ ਰੁੜਦੇ ਭਾਵ ਫਿਰਦੇ ਹਨ ॥ ੩ ॥

**ਪਰੀ ਕੁਟ ਕੁਟੰ ਰੁਲੇ ਤਛ ਮੁਛੰ ॥**
**ਰਹੇ ਹਾਥ ਡਾਰੇ ਉਭੈ ਉਰਧ ਮੁਛੰ ॥**
**ਕਹੂੰ ਖੋਪਰੀ ਖੋਲ ਖਿੰਗੀ ਖਤੰਗੀ ॥**
**ਕਹੂੰ ਖਤ੍ਰੀਯੰ ਖਗ ਖੇਤੰ ਨਿਖੰਗੀ ॥ ੪ ॥**

ਬੜੀ ਕੱਟ ਉਤੇ ਕੱਟ ਪੈਂਦੀ ਹੈ. ਵੱਢ ਟੁੱਕੇ ਰੁਲਦੇ ਹਨ । ਕਿਤੇ ਸੂਰਮੇ ਦੇ ਉਭੈ=ਦੋਵੇਂ ਹਥ ਉਰਧੰ=ਉਪਰ ਨੂੰ ਮੁੱਛਾਂ ਵਲ ਡਾਰੇ=ਪਏ ਹੋਏ ਹਨ। ਕਿਸੇ ਨੇ ਤਲਵਾਰ, ਟੋਪ, ਖਿੰਗੀ=ਧਨੁਖ, ਖਤੰਗੀ=ਬਾਣ ਸਰੀਰ ਨਾਲ ਬੱਧੇ ਹੋਏ ਹਨ । ਕਿਤੇ ਸੂਰਮਿਆਂ ਨੇ ਖੇਤ=ਜੰਗ ਵਿਚ ਤਲਵਾਰਾਂ ਤੇ ਭੱਥੇ ਬੱਧੇ ਹੋਏ ਹਨ ॥ ੪ ॥

**ਚਵੀ ਚਾਂਵਡੀ ਡਾਕਨੀ ਡਾਕ ਮਾਰੈ ॥**
**ਕਹੂੰ ਭੈਰਵੀ ਭੂਤ ਭੈਰੋਂ ਬਕਾਰੈ ॥**
**ਕਹੂੰ ਬੀਰ ਬੈਤਾਲ ਬੰਕੇ ਬਿਹਾਰੰ ॥**
**ਕਹੂੰ ਭੂਤ ਪ੍ਰੇਤੰ ਹਸੇ ਮਾਸ ਹਾਰੰ ॥ ੫ ॥**

ਕਿਤੇ ਇੱਲਾਂ ਬੋਲਦੀਆਂ ਕਿਤੇ ਡੈਣਾਂ ਕੂਕਾਂ ਮਾਰਦੀਆਂ। ਕਿਤੇ ਭੈਰੋਂ ਦੀ ਭੈਰਵੀ=ਸ਼ਕਤੀ ਭੂਤਨੇ ਭੈਰੋਂ ਬੋਲਦੇ ਹਨ। ਕਿਤੇ ਬਵੰਜਾ ਬੀਰ, ਭੂਤਨੇ, ਬੰਕ= ਵਿੰਗੇ ਫਿਰਦੇ ਹਨ। ਕਿਤੇ ਭੂਤਨਿਆਂ ਵਿਚ ਪ੍ਰੇਤ ਰਲਕੇ ਮਾਸ ਖਾਣ ਵਾਲੇ ਹੱਸਦੇ ਹਨ ॥ ੫ ॥

ਰਸਾਵਲ ਛੰਦ ॥

**ਮਹਾਂਬੀਰ ਗੱਜੇ ॥ ਸੁਣੇ ਮੇਘ ਲੱਜੇ ॥**
**ਝੰਡਾ ਗੱਡ ਗਾਢੇ ॥ ਮੰਡੇ ਰੋਸ ਬਾਢੇ ॥ ੬ ॥**

ਵੱਡੇ ਸੂਰਮੇ ਗੱਜਦੇ ਹਨ। ਜਿਨਾਂ ਨੂੰ ਸੁਣ ਕੇ ਬੱਦਲ ਵੀ ਸ਼ਰਮਿੰਦਾ ਹੁੰਦਾ ਹੈ ਕਿ ਮੈਂ ਕੀ ਗੱਜਦਾ ਹਾਂ। ਵੱਡੇ ਤਕੜੇ ਨਿਸ਼ਾਨ ਨੂੰ ਗੱਡਕੇ। ਗੁੱਸੇ ਨੂੰ ਬਹੁਤ ਵਧਾ ਕੇ ਸੋਹਣੇ ਲੱਗਦੇ ਜਾਂ ਮੰਡੇ=ਜੰਗ ਕਰਦੇ ਹਨ ॥ ੬ ॥

**ਕ੍ਰਿਪਾਣੰ ਕਟਾਰੰ ॥ ਭਿਰੇ ਰੋਸ ਧਾਰੰ ॥**
**ਮਹਾ ਬੀਰ ਬੰਕੰ ॥ ਭਿਰੇ ਭੂਮ ਹੰਕੰ ॥ ੭ ॥**

ਕ੍ਰਿਪਾਨਾਂ ਕਟਾਰਾਂ, ਗੁੱਸਾ ਧਰਕੇ ਭਾਵ ਭਿੜਦੇ ਭਾਵ ਲੜਦੇ ਹਨ। ਬਹੁਤ ਸੁੰਦਰ ਸੂਰਮੇ ਲੜਦੇ ਹਨ ਜਿਨਾਂ ਨੇ ਧਰਤੀ ਹਿੱਕ ਦਿਤੀ ਭਾਵ ਹਿਲਾ ਦਿਤੀ ਹੈ ।੭।

**ਮਚੇ ਸੂਰ ਸਸਤ੍ਰੰ ॥ ਉਠੀ ਝਾਰ ਅਸਤ੍ਰੰ ॥**

**ਕ੍ਰਿਪਾਣੰ ਕਟਾਰੰ ॥ ਪਰੀ ਲੋਹ ਮਾਰੰ ॥ ੮ ॥**

ਸੂਰਮੇ ਹਥਿਆਰਾਂ ਨਾਲ ਮੱਚਦੇ ਹਨ। ਭਾਵ ਜੋਸ਼ ਵਿਚ ਆਉਂਦੇ ਹਨ। ਵਗਾਹ ਕੇ ਸੁਟਣ ਵਾਲੇ ਹਥਿਆਰਾਂ ਦੀ ਵੀ ਝਾੜ ਉਠਦੀ ਹੈ। ਕ੍ਰਿਪਾਨਾਂ ਕਟਾਰੀਆਂ ਤੇ ਹੋਰ ਲੋਹੇ ਦੇ ਹਥਿਆਰਾਂ ਦੀ ਮਾਰ ਪੈਂਦੀ ਹੈ ॥ ੮ ॥

ਭੁਜੰਗ ਪ੍ਰਯਾਤ ਛੰਦ ॥

**ਹਲੱਬੀ ਜੁਨੱਬੀ ਸਰੋਹੀ ਦੁਧਾਰੀ॥ਬਹੀ ਕੋਪ ਕਾਤੀ ਕ੍ਰਿਪਾਣੰ ਕਟਾਰੀ॥**
**ਕਹੂੰ ਸੈਹਥੀਅੰ ਕਹੂੰ ਸੁੱਧ ਸੇਲੰ॥ਕਹੂੰ ਸੇਲਸਾਂਗੰ ਭਈ ਰੇਲ ਪੇਲੰ॥੯॥**

ਹੱਲਬ ਜਨੱਬ ਦੇਸ ਦੀਆਂ ਦੁਧਾਰੀਆਂ ਤਲਵਾਰਾਂ। ਕਾਤੀ=ਛੁਰੀਆਂ, ਕ੍ਰਿਪਾਨਾਂ, ਕਟਾਰੀਆਂ ਸਰੀਰ ਵਿਚ ਗੁੱਸੇ ਨਾਲ ਬਹੀ=ਵਹਿ ਗਈਆਂ ਭਾਵ ਫਿਰ ਗਈਆਂ ਹਨ। ਕਿਤੇ ਬਰਛੀਆਂ ਤੇ ਚੰਗੇ ਤਿੱਖੇ ਨੇਜੇ ਮਾਰੇ। ਕਿਤੇ ਨੇਜਿਆਂ ਸਾਗਾਂ=ਬਰਛਿਆਂ ਦੀ ਧੱਕੋ ਧੱਕੀ ਹੋਈ ॥ ੯ ॥

ਨਰਾਜ ਛੰਦ ॥

**ਸਰੋਖ ਸੂਰ ਸਾਜਿਅੰ ॥ ਬਿਸਾਰ ਸੰਖ ਬਾਜਿਅੰ ॥**
**ਨਿਸੰਕ ਸਸਤ੍ਰ ਮਾਰਹੀ ॥ ਉਤਾਰ ਅੰਗ ਡਾਰਹੀ ॥ ੧੦ ॥**

ਸੂਰਮੇ ਗੁੱਸੇ ਨੂੰ ਸਾਜ ਭਾਵ ਕਰਕੇ। ਸ਼ੰਕਾ ਨੂੰ ਵਿਸਾਰ ਕੇ ਲੜਦੇ ਹਨ। ਨਿਸ਼ੰਗ ਹੋਕੇ ਸ਼ਸਤ੍ਰ ਮਾਰਦੇ ਹਨ। ਹਥਿਆਰ ਮਾਰਕੇ ਅੰਗਾਂ ਨੂੰ ਲਾਹ ਕੇ ਪਰੇ ਸੁੱਟ ਦੇਂਦੇ ਹਨ ॥ ੧੦ ॥

**ਕਛੂ ਨ ਕਾਨ ਰਾਖਹੀਂ ॥ ਸੁ ਮਾਰ ਮਾਰ ਭਾਖਹੀਂ ॥**
**ਸੁ ਹਾਂਕ ਹਾਠ ਰੇਲਯੰ ॥ ਅਨੰਤ ਸਸਤ੍ਰ ਝੇਲਯੰ ॥ ੧੧ ॥**

ਕਿਸੇ ਦੀ ਕੁਛ ਕੁਸ਼ਾਮਤ ਨਹੀਂ ਰੱਖਦੇ। ਮਾਰੋ ਮਾਰੋ ਆਖਦੇ ਹਨ। ਬੜੇ ਹਠ ਨਾਲ ਅਵਾਜਾਂ ਮਾਰਕੇ ਐਧਰ ਓਧਰ ਫਿਰਦੇ ਹਨ ਜਾਂ ਰੇਲ=ਧੱਕਦੇ ਹਨ। ਬਹੁਤ ਹਥਿਆਰ ਸਰੀਰ ਉਤੇ ਸਹਿੰਦੇ ਹਨ ॥ ੧੧ ॥

**ਹਜਾਰ ਹੂਰ ਅੰਬਰੰ ॥ ਬਿਰੁੱਧ ਕੈ ਸ੍ਵਯੰਬਰੰ ॥**
**ਕਰੂਰ ਭਾਂਤਿ ਡੋਲਹੀ ॥ ਸੁ ਮਾਰ ਮਾਰ ਬੋਲਹੀ ॥ ੧੨ ॥**

ਸੂਰਮਿਆਂ ਨੂੰ ਹਜ਼ਾਰਾਂ ਪਰੀਆਂ ਵਰਦੀਆਂ ਹਨ। ਬਿਰੁਧ=ਜੁੱਧ ਵਿਚ ਸੁਅੰਬਰ ਕਰਕੇ ਵਰਦੀਆਂ ਹਨ। ਸੂਰਮੇ ਡਰੌਣੀ ਸ਼ਕਲ ਬਣਾ ਕੇ ਫਿਰਦੇ ਹਨ। ਮਾਰ ਲਓ ਮਾਰ ਲਓ ਬੋਲਦੇ ਫਿਰਦੇ ਹਨ ॥ ੧੨ ॥

**ਕਹੂੰ ਕਿ ਅੰਗ ਕੱਟੀਅੰ ॥ ਕਹੂੰ ਸੁ ਰੋਹ ਪੱਟੀਅੰ ॥**
**ਕਹੂੰ ਸੁ ਮਾਸ ਮੁੱਛੀਅੰ ॥ ਗਿਰੇ ਸੁ ਤੱਛ ਮੁੱਛੀਅੰ ॥ ੧੩ ॥**

ਕਿਸੇ ਸੂਰਮੇ ਦੇ ਅੰਗ ਵੱਢੇ ਗਏ। ਕਿਸੇ ਦੇ ਵਾਲ ਪੁੱਟੇ ਗਏ ਹਨ। ਕਿਸੇ ਦਾ ਮਾਸ ਛਿੱਲਿਆ ਗਿਆ। ਵੱਢੇ ਟੁੱਕੇ ਹੋਏ ਡਿੱਗੇ ਪਏ ਹਨ ॥ ੧੩ ॥

**ਢਮੱਕ ਢੋਲ ਢਾਲਯੰ ॥ ਹਰੋਲ ਹਾਲ ਚਾਲਯੰ ॥**
**ਝਟਾਕ ਝਟ ਬਾਹੀਅੰ॥ ਸੁ ਬੀਰ ਸੈਨ ਗਾਹੀਅੰ ॥ ੧੪ ॥**

ਢੋਲਾਂ ਤੇ ਢਾਲਾਂ ਦੀ ਢਾਂ ਢਾਂ ਕਰਕੇ ਅਵਾਜ਼ ਹੁੰਦੀ ਹੈ। ਹਰੋਲ=ਸੂਰਮਿਆਂ ਦੀ ਡੰਡ ਰੌਲੀ ਪੈਂਦੀ ਹੈ। ਛੇਤੀ ਨਾਲ ਝਟਾਕ ਕਰਕੇ ਹਥਿਆਰਾਂ ਨੂੰ ਮਾਰਦੇ ਹਨ। ਸੂਰਮੇ ਫੌਜਾਂ ਨੂੰ ਗਾਹੁੰਦੇ ਫਿਰਦੇ ਹਨ ॥ ੧੪ ॥

**ਨਵੰ ਨਿਸਾਣ ਬਾਜਿਅੰ ॥ ਸੁ ਬੀਰ ਧੀਰ ਗਾਜਿਅੰ ॥**
**ਕ੍ਰਿਪਾਣ ਬਾਣ ਬਾਹਹੀ ॥ ਅਜਾਤ ਅੰਗ ਲਾਹਹੀ ॥ ੧੫ ॥**

ਨਵੇਂ ਧੌਂਸੇ ਵੱਜਦੇ ਹਨ, ਧੀਰਜ ਵਾਲੇ ਸੂਰਮੇ ਗੱਜਦੇ ਹਨ। ਕ੍ਰਿਪਾਨਾਂ, ਬਾਣਾਂ ਨੂੰ ਚਲੌਂਦੇ ਹਨ। ਬਿਨਾਂ ਜਾਣੇ ਹੀ ਅੰਗਾਂ ਨੂੰ ਲਾਹ ਸੁੱਟਦੇ ਹਨ ॥ ੧੫ ॥

**ਬਿਰੁੱਧ ਕ੍ਰੁੱਧ ਰਾਜਿਯੰ ॥ ਨ ਚਾਰ ਪੈਰ ਭਾਜਿਯੰ॥**
**ਸੰਭਾਰ ਸੱਸਤ੍ਰ ਗਾਜਿਹੀ ॥ ਸੁਨਾਦ ਮੇਘ ਲਾਜਹੀ ॥ ੧੬ ॥**

ਬਿਰੁਧ=ਜੁੱਧ ਵਿਚ ਗੁੱਸੇ ਨੂੰ ਰਜੌਂਦੇ ਭਾਵ ਪ੍ਰਸੰਨ ਕਰਦੇ ਭਾਵ ਬਹੁਤ ਗੁੱਸਾ ਕਰਦੇ ਹਨ। ਵੈਰੀ ਤੋਂ ਚਾਰ ਪੈਰ ਵੀ ਨਹੀਂ ਹੱਲਦੇ ਹਨ। ਹਥਿਆਰਾਂ ਨੂੰ ਸੰਭਾਲ ਕੇ ਗੱਜਦੇ ਹਨ। ਓਨਾਂ ਦੇ ਬੋਲ ਸੁਣਕੇ ਬੱਦਲ ਵੀ ਸ਼ਰਮਿੰਦਾ ਹੁੰਦਾ ਹੈ ॥ ੧੬ ॥

**ਹਲੰਕ ਹਾਕ ਮਾਰਹੀ ॥ ਸਰੱਕ ਸਸਤ੍ਰ ਝਾਰਹੀ॥**
**ਭਿਰੈ ਬਿਸਾਰਿ ਸੋਕਿਯੰ॥ ਸਿਧਾਰ ਦੇਵ ਲੋਕਿਯੰ ॥ ੧੭ ॥**

ਹਿੱਲਕੇ ਅਵਾਜਾਂ ਮਾਰਦੇ ਹਨ। ਸਰੱਕ=ਛੇਤੀ ਨਾਲ ਵੈਰੀ ਨੂੰ ਹਥਿਆਰ ਮਾਰਦੇ ਹਨ।ਮਰਨ ਦੇ ਸ਼ੋਕ ਨੂੰ ਭੁਲਾਕੇ ਲੜਦੇ ਹਨ।ਸੁਰਗ ਨੂੰ ਚਲੇ ਜਾਂਦੇਹਨ॥੧੭॥

**ਰਿਸੇ ਬਿਰੁੱਧ ਬੀਰਯੰ ॥ ਸੁਮਾਰ ਝਾਰਿ ਤੀਰਯੰ॥**
**ਸਬਦ ਸੰਖ ਬੱਜਿਯੰ ॥ ਸੁ ਬੀਰ ਧੀਰ ਸੱਜਿਯੰ ॥ ੧੮ ॥**

ਗੁੱਸੇ ਨਾਲ ਜੰਗ ਵਿਚ ਸੂਰਮੇ ਤੀਰਾਂ ਨੂੰ ਮਾਰਕੇ ਝਾੜ=ਝੜੀ ਲਾਂਦੇ ਹਨ। ਸੰਖਾਂ ਦੇ ਸ਼ਬਦ ਵੱਜਦੇ ਹਨ। ਧੀਰਜ ਵਾਲੇ ਜੋਧੇ ਸੱਜਦੇ ਹਨ ॥ ੧੮ ॥

ਰਸਾਵਲ ਛੰਦ ॥

**ਤੁਰੀ ਸੰਖ ਬਾਜੇ ॥ ਮਹਾ ਬੀਰਸਾਜੇ ॥**
**ਨਚੇ ਤੁੰਦ ਤਾਜੀ ॥ ਮਚੇ ਸੂਰ ਗਾਜੀ ॥ ੧੯ ॥**

ਤੂਤੀਆਂ ਸੰਖ ਵੱਜੇ । ਵੱਡੇ ਸੂਰਮੇ ਸਜਦੇ ਹਨ। ਤਿੱਖੇ ਘੋੜੇ ਨੱਚਦੇ ਹਨ। ਹਠ ਵਾਲੇ ਸੂਰਮੇ ਭੁੜਕਦੇ ਹਨ ॥ ੧੯ ॥

**ਝਿਮੀ ਤੇਜ ਤੇਗੰ॥ ਮਨੋ ਬਿਜ ਬੇਗੰ॥**

**ਉਠੈ ਨੱਦ ਨਾਦੰ॥ ਧੁਨੰ ਨ੍ਰਿਬਿਖਾਦੰ॥ ੨੦॥**

ਤਿੱਖੀ ਤੇਗ ਤਲਵਾਰ ਚਮਕੀ ਹੈ। ਮਾਨੋ ਇਹ ਛੇਤੀ ਨਾਲ ਬਿਜਲੀ ਚਮਕਕੇ ਚੱਲੀ ਹੈ । ਵੱਡੇ ਨਦ=ਧੌਂਸਿਆਂ ਦੇ ਅਵਾਜ ਉੱਠਦੇ ਹਨ । ਜਿਨਾਂ ਦੀ ਅਵਾਜ ਲਗਾਤਾਰ ਹੈ ॥ ੨੦ ॥

**ਤੁਟੈ ਖਗ ਖੋਲੰ॥ਮੁਖੰ ਮਾਰ ਬੋਲੰ॥ਧਕਾ ਧੀਕ ਧੱਕੰ॥ਗਿਰੇ ਹੱਕ ਬੱਕੰ॥੨੧॥**

ਖੰਡੇ ਟੋਪ ਟੁੱਟਦੇ ਹਨ। ਮੂੰਹੋਂ ਮਾਰ ਮਾਰ ਬੋਲਦੇ ਹਨ । ਧੱਕਿਆਂ ਦੀ ਧੱਕੋਧੱਕੀ ਹੈ । ਹੈਰਾਨ ਹੋਕੇ ਡਿੱਗਦੇ ਹਨ ॥ ੨੧ ॥

**ਦਲੰ ਦੀਹ ਗਾਹੰ॥ ਅਧੋ ਅੰਗ ਲਾਹੰ॥**

**ਪ੍ਰਯੋਘੰ ਪ੍ਰਹਾਰੰ ॥ ਬਕੈ ਮਾਰ ਮਾਰੰ॥ ੨੨॥**

ਵੱਡਾ ਦਲ ਗਾਹ ਸੁੱਟਿਆ। ਅੱਧੇ ੨ ਅੰਗ ਲਾਹ ਕੇ ਸੁੱਟੇ ਹਨ। ਪ੍ਰਯੋਗ= ਵੇਖਕੇ ਮਾਰਦੇ ਹਨ। ਮਾਰ ਮਾਰ ਬੋਲਦੇ ਹਨ ॥ ੨੨ ॥

**ਨਦੀ ਰਕਤ ਪੂਰੰ ॥ ਫਿਰੀ ਗੈਣ ਹੂਰੰ॥**

**ਗਜੈ ਗੈਣ ਕਾਲੀ॥ ਹਸੀ ਖੱਪ ਰਾਲੀ॥ ੨੩॥**

ਲਹੂ ਦੀ ਨਦੀ ਪੂਰੀ ਗਈ। ਅਕਾਸ਼ ਵਿਚ ਪਰੀਆਂ ਫਿਰਦੀਆਂ ਹਨ। ਦੇਵੀ ਅਕਾਸ਼ ਵਿਚ ਬੋਲਦੀ ਹੈ। ਖੱਪਰ ਵਾਲੀ ਦੇਵੀ ਹੱਸਦੀ ਹੈ ॥ ੨੩ ॥

**ਮਹਾ ਸੂਰ ਸੋਹੰ ॥ ਮੰਡੇ ਲੋਹ ਕ੍ਰੋਹੰ॥**

**ਮਹਾਂ ਗਰਬ ਗਜਿਯੰ॥ਧੁਨੰ ਮੇਘ ਲਜਿਯੰ॥ ੨੪॥**

ਵੱਡੇ ਸੂਰਮੇ ਸੋਹਣੇ ਲੱਗਦੇ ਹਨ। ਗੁੱਸੇ ਵਿਚ ਲੋਹੇ ਵਾਂਗ ਲਾਲ ਹੋਕੇ ਮੰਡੇ= ਜੁੜਦੇ ਹਨ। ਵੱਡੇ ਹੰਕਾਰ ਕਰਕੇ ਗੱਜਦੇ ਹਨ। ਓਨਾਂ ਦੀ ਅਵਾਜ ਸੁਣਕੇ ਬੱਦਲ ਲੱਜਿਆ ਵਾਲਾ ਹੁੰਦਾ ਹੈ॥ ੨੪ ॥

**ਛਕੇ ਲੋਹ ਛੱਕੰ॥ਮੁਖੰ ਮਾਰ ਬੱਕੰ॥ਮੁਖੰ ਮੁਛ ਬੰਕੰ॥ਭਿਰੇ ਛਾਡ ਸੰਕੰ॥੨੫॥**

ਸੂਰਮੇ ਲੋਹੇ ਦੀ ਛਕੰ=ਸਜੋਟ ਨਾਲ ਸੋਹਿਣੇ ਲਗਦੇ ਤੇ ਫਬਦੇ ਹਨ। ਮੂੰਹੋਂ ਮਾਰੋ ਬੋਲਦੇ ਹਨ । ਮੂੰਹਾਂ ਉਤੇ ਟੇਢੀਆਂ ਮੁੱਛਾਂ ਹਨ । ਨਿਸੰਗ ਹੋਕੇ ਲੜਦੇ ਹਨ ॥ ੨੫ ॥

**ਹਕੰਹਾਰ ਬਾਜੀ ॥ ਘਿਰੀ ਸੈਣ ਸਾਜੀ॥**

**ਚਿਰੇ ਚਾਰ ਢੂਕੇ ॥ ਮੁਖੰ ਮਾਰ ਕੂਕੇ ॥ ੨੬ ॥**

ਅਵਾਜ ਤੇ ਅਵਾਜ ਵੱਜਦੀ ਹੈ । ਸਜੀ ਹੋਈ ਸੈਨਾਂ ਘੇਰਾ ਘੱਤ ਕੇ ਖੜੋਤੀ ਹੋਈ ਹੈ। ਚਿੜੇ ਭਾਵ ਗੁੱਸੇ ਵਿਚ ਆਕੇ ਚਾਰ ਚੁਫੇਰਿਓਂ ਪਾਸ ਆ ਢੱਕੇ ਹਨ। ਮੂੰਹੋਂ ਮਾਰ ਬੋਲਦੇ ਹਨ ॥ ੨੬ ॥

**ਰੁਕੇ ਸੂਰ ਸੰਗੀ ॥ ਮਨੋ ਸਿਧਿ ਗੰਗੀ ॥**
**ਢਹੇ ਢਾਲ ਢੁਕੰ ॥ ਕ੍ਰਿਪਾਣੰ ਕੜੱਕੰ ॥ ੨੭ ॥**

ਸੂਰਮੇ ਬਰਛਿਆਂ ਨਾਲ ਇੱਕੁਰ ਰੁਕੇ ਭਾਵ ਵਿਨ੍ਹੇ ਤੇ ਛਿੱਲੇ ਪਏ ਹਨ ਕਿ ਐਧਰ ਓਧਰ ਕਿਤੇ ਹਿੱਲ ਨਹੀਂ ਸਕਦੇ ਹਨ । ਮਾਨੋਂ ਗੰਗਾ ਨਦੀ ਉਤੇ ਸਿੱਧ ਸਮਾਧੀ ਲਾਕੇ ਬੈਠੇ ਹਨ। ਢਾਲਾਂ ਦੇ ਢੱਕਣਾਂ ਦਾ ਢਹੇ=ਆਸਰਾ ਲੈਕੇ ਤਲਵਾਰਾਂ ਨੂੰ ਕੜਕਾਂਦੇ ਹਨ ॥ ੨੭ ॥

**ਹਕੰ ਹਾਕ ਬਾਜੀ ॥ ਨਚੇ ਤੁੰਦ ਤਾਜੀ ॥**
**ਰਸੰ ਰੁਦ੍ਰ ਪਾਗੇ ॥ ਭਿਰੇ ਰੋਸ ਜਾਗੇ ॥ ੨੮ ॥**

ਹਾਕ ਤੇ ਹਾਕ ਵੱਜਦੀ ਹੈ। ਤੇਜ਼ ਘੋੜੇ ਨੱਚਦੇ ਹਨ । ਗੁੱਸੇ ਵਾਲੇ ਰਸ ਵਿਚ ਮਿਲਦੇ ਗੁੱਸੇ ਵਿਚ ਜਾਗਕੇ ਲੜਦੇ ਹਨ ॥ ੨੮ ॥

**ਗਿਰੇ ਸੁਧ ਸੇਲੰ ॥ ਭਈ ਰੇਲ ਪੇਲੰ ॥**
**ਪਲੰਹਾਰ ਨਚੇ ॥ ਰਣੰ ਬੀਰ ਮਚੇ ॥ ੨੯ ॥**

ਤਿੱਖਿਆਂ ਨੇਜਿਆਂ ਵਾਲੇ ਡਿੱਗ਼ੇ ਪਏ ਹਨ । ਧੱਕੋਧੱਕੀ ਹੁੰਦੀ ਹੈ । ਮਾਸ ਖਾਣੇ ਨੱਚਦੇ ਹਨ । ਰਣ ਵਿਚ ਸੂਰਮੇ ਚਿੜਦੇ ਹਨ ॥ ੨੯ ॥

**ਹਸੇ ਮਾਸ ਹਾਰੀ ॥ ਨਚੇ ਭੂਤ ਭਾਰੀ ॥**
**ਮਹਾ ਢੀਠ ਢੂਕੇ ॥ ਮੁਖੰ ਮਾਰ ਕੂਕੇ ॥ ੩੦ ॥**

ਮਾਸ ਖਾਣੇ ਹੱਸਦੇ । ਵੱਡੇ ਭੂਤ ਨੱਚਦੇ । ਵੱਡੇ ਹਠੀਏ ਲੜਨ ਨੂੰ ਨੇੜੇ ਢੁੱਕੇ। ਮੂੰਹੋਂ ਮਾਰ ਬੋਲਦੇ ॥ ੩੦ ॥

**ਗਜੇ ਗੈਣ ਦੇਵੀ ॥ ਮਹਾ ਅੰਸ ਭੇਵੀ ॥**
**ਭਲੇ ਭੂਤ ਨਾਚੰ ॥ ਰਸੰ ਰੁਦ੍ਰ ਰਾਚੰ ॥ ੩੧ ॥**

ਦੇਵੀ ਅਕਾਸ਼ ਵਿੱਚ ਗੱਜੀ। ਜੇਹੜੀ ਅਭੇਵੀ ਦੇਵੀ ਦੀ ਵੱਡੀ ਅੰਸ=ਹਿੱਸਾ ਭਾਵ ਉਸ ਦੀ ਭੈਣ ਹੈ। ਚੰਗੀ ਤਰਾਂ ਭੂਤਨੇ ਨੱਚੇ। ਗੁੱਸੇ ਵਾਲੇ ਰਸ ਵਿਚ ਰਚਕੇ ॥੩੧॥

**ਭਿਰੇ ਬੈਰ ਰੁੱਝੈ ॥ ਮਹਾ ਜੋਧ ਜੁੱਝੈ ॥**
**ਝੰਡਾ ਗੱਡ ਗਾਢੇ ॥ ਬਜੇ ਬੈਰ ਬਾਢੇ ॥ ੩੨ ॥**

ਵੈਰ ਵਿਚ ਰੁੱਝ ਕੇ ਲੜਦੇ ਹਨ । ਵੱਡੇ ਸੂਰਮੇ ਜੁੱਧ ਕਰਦੇ ਹਨ । ਲੜਾਈ ਦਾ ਗਾਹੜਾ ਭਾਵ ਡੂੰਘਾ ਝੰਡਾ ਗੱਡਕੇ । ਚੰਗੀਤਰਾਂ ਵੈਰ ਨੂੰ ਵਧਾਕੇ ਜੰਗ ਵਿਚ ਗੱਜਦੇ ਵੱਜਦੇ ਹਨ ॥ ੩੨ ॥

**ਗਜੰ ਗਾਹ ਬਾਧੇ ॥ ਧਨੁਰਬਾਣ ਸਾਧੇ ॥**
**ਬਹੇ ਆਪ ਮੱਧੰ ॥ ਗਿਰੈ ਅੱਧ ਅੱਧੰ ॥ ੩੩॥**

ਗਜਗਾਹ(=ਜੇਹੜੇ ਘੋੜਿਆਂ ਦੇ ਉਤੇ ਅਗਾਹਾਂ ਪਿਛਾਹਾਂ ਚੌਰ ਹੁੰਦੇ ਹਨ ਓਹ) ਬੱਧੇ ਪਏ ਹਨ । ਧਨੁਖ ਬਾਣ ਬੰਨ੍ਹੇ ਜਾਂ ਸਾਧੇ ਹੋਏ ਹਨ ਆਪਸ ਵਿਚ ਜਾਂ ਰੁੜਦੇ ਜਾਂਦੇ ਹਨ ਬੇਓੜਕੇ ਫਿਰਦੇ ਹਨ । ਅੱਧੇ ੨ ਹੋਕੇ ਟੁਕੜੇ ਡਿਗਦੇ ਹਨ ॥੩੩।

**ਗਜੰ ਬਾਜ ਜੁਝੈ ॥ ਬਲੀਬੇਰ ਰੁਝੈ ॥**
**ਨ੍ਰਿਭੈ ਸਸਤ੍ਰ ਬਾਹੈ॥ ਉਭੈ ਜੀਤ ਚਾਹੈ ॥ ੩੪॥**

ਹਾਥੀ ਘੋੜੇ ਮਾਰੇ ਗਏ । ਬਲੀ ਸੂਰਮੇ ਵੈਰ ਕਰਕੇ ਫਸੇ ਪਏ ਹਨ। ਨਿਰਭੈ ਹੋਕੇ ਹਥਿਆਰ ਵਾਂਹਦੇ ਹਨ । ਦੋਵੇਂ ਜਿੱਤ ਚਾਹੁੰਦੇ ਹਨ ॥ ੩੪ ॥

**ਗਜੇ ਆਨ ਗਾਜੀ ॥ ਨਚੇ ਤੁੰਦ ਤਾਜੀ ॥**
**ਹਕੰ ਹਾਕ ਬੱਜੀ ॥ ਫਿਰੈ ਸੈਨ ਭੱਜੀ ॥ ੩੫॥**

ਸੂਰਮੇ ਆਕੇ ਗੱਜਦੇ ਹਨ । ਤਿੱਖੇ ਘੋੜੇ ਨੱਚਦੇ ਹਨ । ਹਾਕ ਤੇ ਹਾਕ ਪੈਂਦੀ ਹੈ । ਫੌਜਾਂ ਭੱਜੀਆਂ ਫਿਰਦੀਆਂ ਹਨ ॥ ੩੫ ॥

**ਮਦੰ ਮਤ ਮਾਤੇ ॥ ਰਸੰ ਰੁਦ੍ਰ ਰਾਤੇ ॥**
**ਗਜੰ ਜੂਹ ਸਾਜੇ ॥ ਭਿਰੇ ਰੋਸ ਬਾਜੇ ॥ ੩੬॥**

ਹੰਕਾਰ ਦੀ ਮਸਤੀ ਵਿਚ ਮਸਤ ਹੋਕੇ ਫਿਰਦੇ ਹਨ। ਗੁੱਸੇ ਵਾਲੇ ਰਸ ਵਿਚ ਆਕੇ ਰੱਤੇ ਪਏ ਹਨ। ਹਾਥੀਆਂ ਦਾ ਟੋਲਾ ਬਣਾਕੇ ਪਏ ਫਿਰਦੇ ਹਨ। ਗੁੱਸੇ ਨਾਲ ਭੱਜ ਕੇ ਲੜਦੇ ਹਨ ॥ ੩੬ ॥

**ਝਮੀ ਤੇਜ ਤੇਗੰ ॥ ਘਣੰ ਬਿਜ ਬੇਗੰ ॥**
**ਬਹੇਬਾਰ ਬੈਰੀ ॥ ਜਲੰ ਜਯੋ ਗੰਗੈਰੀ ॥ ੩੭॥**

ਤੇਜ ਤਲਵਾਰ ਇੱਕੁਰ ਚਮਕਦੀ ਹੈ। ਮਾਨੋ ਜਿੱਕੁਰ ਬੱਦਲਾਂ ਵਿੱਚੋਂ ਛੇਤੀ ਨਾਲ ਬਿਜਲੀ ਚਮਕਦੀ ਹੈ। ਦੁਸ਼ਮਨਾਂ ਦੇ ਵਾਰ ਜੰਗ ਦੇ ਵੇਲੇ ਇੱਕੁਰ ਵਹੀਂਦੇ ਹਨ ਜਿੱਕੁਰ ਪਾਣੀ ਦੇ ਉਤੇ ਕਾਲ ਜੁਲਾਹਾ ਜਾਨਵਰ ਝਪਟਾ ਮਾਰਦਾ ਹੈ ॥ ੩੭ ॥

**ਆਪੋ ਆਪ ਬਾਹੰ ॥ ਉਭੈ ਜੀਤ ਚਾਹੰ ॥**
**ਰਸੰ ਰੁਦ੍ਰ ਰਾਤੇ ॥ ਮਹਾਂਮਤ ਮਾਤੇ ॥ ੩੮॥**

ਆਪਸ ਵਿਚ ਹਥਿਆਰ ਚਲਾਂਦੇ ਹਨ। ਦੁਪਾਸਿਓ ਜਿੱਤ ਲੋੜਦੇ ਹਨ। ਗੁੱਸੇ ਵਾਲੇ ਰਸ ਵਿਚ ਮਿਲੇ ਹੋਏ ਹਨ। ਬਹੁਤੇ ਹੰਕਾਰ ਦੀ ਮਸਤੀ ਵਿਚ ਮਸਤ ਪਏ ਹੋਏ ਹਨ ॥ ੩੮ ॥

ਭੁਜੰਗ ਛੰਦ ॥

**ਮਚੇ ਬੀਰ ਬੀਰੰ ਅਭੂਤੰ ਭਯਾਣੰ॥ਬਜੀ ਭੇਰ ਭੁੰਕਾਰੁ ਧੁਕੇ ਨਿਸਾਣੰ॥ ਨਵੰਨਦ ਨੀਸਾਣ ਗਜੇ ਗਹੀਰੰ॥ਫਿਰੈ ਰੁੰਡ ਮੁੰਡੰ ਤਨੰ ਤਛ ਤੀਰੰ॥੩੯॥**

ਸੂਰਮਿਆਂ ਨਾਲ ਸੂਰਮੇ ਲੜਦੇ, ਅਭੂਤੰ=ਅਸਚਰਜ ਤੇ ਡਰੌਣੀ ਸ਼ਕਲ ਵਿਚ ਬਦਲ ਜਾਂਦੇ ਹਨ। ਭੇਰੀਆਂ ਦੀਆਂ ਭੁੰਕਾਰਾਂ ਵੱਜਦੀਆਂ ਹਨ। ਨੀਸਾਣ= ਢੋਲ ਚੰਗੀ ਤਰਾਂ ਧੁੰਕ ਕੇ ਬੋਲਦੇ ਹਨ। ਨਵੀਆਂ ਨਦ=ਅਵਾਜਾਂ ਨਾਲ ਧੌਂਸੇ, ਬਹੁਤ ਡੂੰਘੇ ਗੱਜਦੇ ਹਨ। ਭਾਵ ਬਹੁਤ ਦੂਰ ਤਕ ਅਵਾਜਾਂ ਜਾਂਦੀਆਂ ਹਨ। ਕਿਤੇ ਧੜ ਨਾਲੋਂ ਸਿਰ ਵੱਖ ਹੋ ਕੇ ਰੁਲਦੇ ਫਿਰਦੇ ਹਨ। ਕਿਤੇ ਤੀਰਾਂ ਦੇ ਛਿੱਲੇ ਹੋਏ ਸਰੀਰ ਫਿਰਦੇ ਹਨ ॥ ੩੯ ॥

**ਬਹੈ ਖਗ ਖੇਤੰ ਖਿਆਲੰ ਖਤੰਗੰ॥ਰੁਲੇ ਤੱਛ ਮੁਛੰ ਮਹਾ ਜੋਧ ਜੰਗੰ॥ ਬੰਧੇਬੀਰਬਾਨੰਬਡੇ ਐਂਠਿ ਵਾਰੰ॥ਘੁਮੈਲੋਹਘੁੱਟੰਮਨੋਮਤਵਾਰੰ॥੪੦॥**

ਕਿਤੇ ਜੰਗ ਵਿਚ ਖੰਡੇ ਚਲਦੇ ਹਨ ਕਿਤੇ ਤੀਰਾਂ ਦਾ ਖਿਆਲ ਕਰਦੇ ਹਨ, ਵੱਡੇ ਜੰਗ ਵਿਚ ਸੂਰਮੇ ਛਿੱਲੇ ਤੇ ਟੋਟੇ ਹੋਏ ਰੁਲਦੇ ਫਿਰਦੇ ਹਨ। ਜੇਹੜੇ ਵੱਡੀ ਆਕੜ ਵਾਲੇ ਸੂਰਮੇ ਹਨ ਓਨਾਂ ਨੇ ਬਾਣ ਬੰਨੇ ਹੋਏ ਹਨ। ਹਥਿਆਰਾਂ ਨਾਲ ਘੁੱਟੇ ਭਾਵ ਸੱਨਧ ਬੱਧ ਹੋਏ ਇੱਕੁਰ ਘੇਰਨੀਆਂ ਖਾਂਦੇ ਫਿਰਦੇ ਹਨ ਜਿੱਕਰ ਮਸਤ ਸ਼ਰਾਬੀ ਹੁੰਦੇ ਹਨ ॥ ੪੦ ॥

**ਉਠੀ ਕੂਹ ਜੂਹੰ ਸਮਰਸਾਰ ਬਜਿਯੰ ॥ ਕਿਧੋ ਅੰਤਕੇ ਕਾਲ ਕੋ ਮੇਘ ਗਜਿਯੰ ॥ ਭਈ ਤੀਰ ਭੀਰੰ ਕਮਾਣੰ ਕੜੱਕਿਯੰ ॥ ਬਜੇ ਲੋਹ ਕ੍ਰੋਹੰ ਮਹਾਂ ਜੰਗਿ ਮੱਚਿਯੰ ॥ ੪੧ ॥**

ਬਹੁਤੀ ਵੱਡੀ ਅਵਾਜ ਉੱਠਦੀ ਹੈ, ਜੰਗ ਵਿਚ ਲੋਹਾ ਵੱਜਦਾ ਭਾਵ ਚੱਲਦਾ ਹੈ। ਮਾਨੋਂ ਪਲੋ ਦੇ ਵੇਲੇ ਦਾ ਬੱਦਲ ਗੱਜਦਾ ਹੈ ਤੀਰਾਂ ਦੇ ਭੇੜ ਹੁੰਦੇ ਹਨ ਕਮਾਣਾ ਕੜਕਦੀਆਂ ਹਨ। ਗੁੱਸੇ ਨਾਲ ਹਥਿਆਰ ਲੈਕੇ ਜੰਗ ਵੱਜਦੇ ਹਨ ਇੱਕੁਰ ਵੱਡਾ ਜੰਗ ਹੁੰਦਾ ਹੈ ॥ ੪੧ ॥

**ਬਿਰੱਚੇ ਮਹਾਂ ਜੰਗ ਜੋਧਾ ਜੁਆਣੰ ॥ ਖੁਲੇ ਖੱਗ ਖੱਤ੍ਰੀ ਅਭੂਤੰ ਭਯਾਣੰ ॥ ਬਲੀ ਜੁੱਝ ਰੁੱਝੇ ਰਸੰ ਰੁਦ੍ਰ ਰੱਤੇ ॥ ਮਿਲੇ ਹੱਥ ਬੱਖੰ ਮਹਾ ਤੇਜ ਤੱਤੇ ॥ ੪੨ ॥**

ਬਹੁਤ ਵੱਡੇ ਜੁਆਨ ਜੋਧੇ ਜੰਗ ਵਿਚ ਫਿਰਦੇ ਹਨ। ਸੂਰਮੇ ਤਲਵਾਰਾਂ ਨੂੰ ਖੁੱਲੀਆਂ ਭਾਵ ਨੰਗੀਆਂ ਕਰਕੇ ਅਸਚਰਜ ਤੇ ਡਰੌਣੇ ਹੁੰਦੇ ਹਨ। ਗੁੱਸੇ ਵਾਲੇ ਰਸ ਵਿਚ ਮਿਲ ਕੇ ਬਲੀ ਸੂਰਮੇ ਜੰਗ ਵਿਚ ਫਸੇ ਪਏ ਹਨ। ਹਥ ਵੱਖੀਆਂ ਵਿਚ ਮਿਲ ਰਹੇ ਹਨ ਭਾਵ ਬੜੀਆਂ ਦਰਦਾਂ ਹੁੰਦੀਆਂ ਹਨ ਜਾਂ ਤਲਵਾਰਾਂ ਖਿਚਦੇ ਹਨ, ਬਹੁਤੇ ਛੇਤੀ ਨਾਲ ਗੁੱਸੇ ਵਿਚ ਆ ਕੇ॥ ੪੨॥

**ਝਮੀ ਤੇਜ ਤੇਗੀ ਸੁ ਰੋਸੰ ਪ੍ਰਹਾਰੰ॥ਰੁਲੇ ਰੁੰਡ ਮੁੰਡੰ ਉਠੀ ਸਸਤ੍ਰ ਝਾਰੰ॥**
**ਬਬੱਕੰਤ ਬੀਰੰ ਭਭੱਕੰਤ ਘਾਯੰ॥*ਮਨੋ ਜੁੱਧ ਇੰਦ੍ਰੰ ਜੁਟਿਓ ਬ੍ਰਿਧਰਾਯੰ॥੪੩॥**

ਤੇਜ਼ ਚਮਕਣ ਵਾਲੀ ਤਲਵਾਰ ਨੂੰ ਗੁੱਸੇ ਨਾਲ ਮਾਰਦੇ ਹਨ। ਧੜ ਨਾਲੋਂ ਸਿਰ ਵੱਖ ਹੋਕੇ ਰੁਲਦੇ ਫਿਰਦੇ ਹਨ, ਹਥਿਆਰਾਂ ਦੀ ਝੜੀ ਲਗੀ ਹੋਈ ਉਠਦੀ ਹੈ ਜਾਂ ਝਾੜ ਉੱਠਦੀ ਹੈ। ਸੂਰਮੇ ਬੋਲਦੇ ਹਨ, ਹਥਿਆਰਾਂ ਦੇ ਘਾਹ ਇੱਕੁਰ ਤਕ ਤਕ ਕਰਦੇ ਹਨ ਮਾਨੋਂ ਇੰਦ੍ਰ ਬ੍ਰਿਤਰਾਸਰ ਦੈਂਤ ਨਾਲ ਜੰਗ ਵਿਚ ਜੁਟਿਆ ਭਾਵ ਬਹੁਤਾ ਜੁੱਧ ਹੈ॥ ੪੩॥

**ਮਹਾਂ ਜੁੱਧ ਮੱਚਿਯੰ ਮਹਾਂ ਸੂਰ ਗਾਜੇ॥ਆਪੋ ਆਪ ਮੈ ਸਸਤ੍ਰ ਸੰ ਸਸਤ੍ਰ ਬਾਜੇ॥**
**ਉਠੇ ਝਾਰ ਸਾਂਗੰ ਮਚੇ ਲੋਹ ਕ੍ਰੂਹੰ॥ਮਨੋ ਖੇਲ ਬਾਸੰਤ ਮਾਹੰਤ ਸੋਹੰ॥੪੪॥**

ਬੜਾ ਵੱਡਾ ਜੰਗ ਮੱਚਿਆ ਬੜੇ ਵੱਡੇ ਸੂਰਮੇ ਗੱਜੇ। ਆਪਸ ਵਿਚ ਹਥਿਆਰਾਂ ਨਾਲ ਹਥਿਆਰ ਵਜਾਂਦੇ ਹਨ। ਬਰਛਿਆਂ ਦੀ ਝੜੀ ਉਠੀ ਭਾਵ ਲੱਗੀ ਹੈ, ਹਥਿਆਰ ਲੈਕੇ ਇੱਕੁਰ ਗੁੱਸੇ ਨਾਲ ਭੁੜਕਦੇ ਹਨ ਮਾਨੋ ਹੋਲੀ ਦੀ ਖੇਡ ਵਿੱਚ ਵੱਡੇ ੨ ਸੂਰਮੇਂ ਸੋਭਦੇ ਹਨ॥ ੪੪॥

---

*ਇਕ ਦਿਨ ਇੰਦ੍ਰ ਨਾਲ ਬ੍ਰਸਪਤਿ ਗੁੱਸੇ ਹੋਗਿਆ। ਦੈਂਤਾਂ ਦੇ ਰਾਜੇ ਬ੍ਰਿਖਪਰਭਾ ਨੇ ਇੰਦ੍ਰ ਨੂੰ ਮਾਰਨਾ ਚਾਹਿਆ। ਇੰਦਰ ਭੱਜਕੇ ਬ੍ਰਹਮਾ ਪਾਸ ਗਿਆ। ਬ੍ਰਹਮਾ ਨੇ ਇੰਦ੍ਰ ਨੂੰ ਤ੍ਰਿਸ਼ਟਾ ਬ੍ਰਾਹਮਣ ਪਾਸ ਘੱਲਿਆ। ਤ੍ਰਿਸ਼ਟਾ ਨੇ ਇੰਦ੍ਰ ਨੂੰ ਆਪਨੇ ਪੁੱਤ੍ਰ ਬਿਸ੍ਵ ਰੂਪ ਪਾਸ ਭੇਜਿਆ। ਇੰਦ੍ਰ ਬਿਸ੍ਵ ਰੂਪ ਨੂੰ ਆਪਣਾ ਗੁਰੂ ਮੰਨਕੇ ਜੱਗ ਕਰਨ ਲੱਗਾ। ਇਕ ਦਿਨ ਚੋਰੀ ੨ ਦੈਂਤਾਂ ਨੇ ਬਿਸ੍ਵ ਰੂਪ ਨੂੰ ਉਲਟੀ ਮਤ ਦੇ ਦਿਤੀ। ਇੰਦ੍ਰ ਨੂੰ ਬੜਾ ਗੁੱਸਾ ਆਇਆ ਤੇ ਇਸ ਨੇ ਬਿਸ੍ਵ ਰੂਪ ਦਾ ਸਿਰ ਵੱਢ ਦਿਤਾ। ਬਿਸ੍ਵ ਰੂਪ ਦੇ ਪਿਓ ਤ੍ਰਿਸ਼ਟਾ ਨੂੰ ਇਸ ਗਲ ਦਾ ਬੜਾ ਗੁੱਸਾ ਲੱਗਾ ਉਸਨੇ ਅਪਣੇ ਗੁੱਸੇ ਦੀ ਅੱਗ ਨਾਲ ਇਕ ਦੈਂਤ ਬ੍ਰਿਤਰਾਸੁਰ ਨੂੰ ਪੈਦਾ ਕੀਤਾ ਤੇ ਉਸਨੂੰ ਇੰਦਰ ਦੇ ਮਾਰਨ ਵਾਸਤੇ ਘੱਲਿਆ। ਇੰਦ੍ਰ ਭੱਜ ਕੇ ਬਿਸ਼ਨੂੰ ਪਾਸ ਗਿਆ। ਬਿਸ਼ਨੂੰ ਭਗਵਾਨ ਨੇ ਇੰਦ੍ਰ ਨੂੰ ਦਧੀਚ ਰਿਖੀ ਪਾਸ ਘੱਲਿਆ। ਇੰਦ੍ਰ ਨੇ ਦਧੀਚ ਰਿਖੀ ਦੇ ਹੱਡਾਂ ਦਾ ਧਨੁਖ ਬਾਣ ਬਣਾਕੇ ਬ੍ਰਿਤਰਾਸਰ ਨਾਲ ਜੰਗ ਕੀਤਾ।

ਰਸਾਵਲ ਛੰਦ ॥

**ਜਿਤੇਬੈਰ ਰੁੱਝੰ॥ਤਿਤੇ ਅੰਤਜੁੱਝੰ॥ਜਿਤੇਖੇਤਭਾਜੇ॥ਤਿਤੇਅੰਤਲਾਜੇ॥੪੫॥**

ਜਿਤਨੇ ਕੁ ਵੈਰ ਕਰਨ ਵਿਚ ਰੁੱਝ ਗਏ । ਉਤਨੇ ਹੀ ਓੜਕ ਨੂੰ ਜੰਗ ਵਿਚ ਮਰ ਗਏ । ਜਿਤਨੇ ਜੰਗ ਵਿੱਚੋਂ ਭੱਜੇ ਹਨ । ਓਹ ਓੜਕ ਨੂੰ ਸ਼ਰਮਿੰਦੇ ਹੋਏ ਹਨ ॥ ੪੫ ॥

**ਤੁਟੇਦੇਹਬਰਮੀ॥ਛੁਟੀਹਾਥਚਰਮੀ॥ਕਹੂੰਖੇਤ ਖੋਲੰ॥ਗਿਰੇਸੂਰਟੋਲੰ॥੪੬॥**

ਸਰੀਰਾਂ ਉਤੋਂ ਸੰਜੋਆਂ ਟੁੱਟ ਗਈਆਂ । ਹੱਥਾਂ ਵਿਚੋਂ ਢਾਲਾਂ ਛੁੱਟ ਗਈਆਂ । ਕਿਤੇ ਜੰਗ ਵਿਚ ਲੋਹੇ ਦੇ ਟੋਪ ਪਏ ਹਨ, ਕਿਤੇ ਸੂਰਮਿਆਂ ਦੇ ਟੋਲਿਆਂ ਦੇ ਟੋਲੇ ਮਰਕੇ ਡਿੱਗੇ ਪਏ ਹਨ ॥ ੪੬ ॥

**ਕਹੂੰ ਮੁੱਛ ਮੁੱਖੰ॥ਕਹੂੰ ਸਸਤ੍ਰ ਸੁੱਖੰ॥ਕਹੂੰਖੋਲਖੱਗੰ॥ਕਹੂੰ ਪਰਮ ਪੱਗੰ॥੪੭॥**

ਕਿਤੇ ਮੂੰਹ ਮੁੱਛਾਂ ਡਿੱਗੀਆਂ ਹਨ । ਕਿਤੇ ਹਥਿਆਰ ਸੱਖਣੇ ਪਏ ਹਨ । ਕਿਤੇ ਲੋਹੇ ਦੇ ਟੋਪ ਕਿਤੇ ਖੰਡੇ, ਕਿਤੇ ਵਡੀਆਂ ਸੋਹਣੀਆਂ ਪੱਗਾਂ ਪਈਆਂ ਹੋਈਆਂ ਹਨ ॥ ੪੭ ॥

**ਗਹੇ ਮੁੱਛ ਬੰਕੀ ॥ ਮੰਡੇ ਆਨ ਹੰਕੀ ॥**

**ਢਕਾ ਢੁਕ ਢਾਲੰ ॥ ਉਠੇ ਹਾਲ ਚਾਲੰ ॥ ੪੮ ॥**

ਬੰਕੀ=ਟੇਢੀਆਂ ਜਾਂ ਸੁੰਦਰ ਮੁੱਛਾਂ ਨੂੰ ਫੜਕੇ ਭਾਵ ਮੁੱਛਾਂ ਉਤੇ ਹਥ ਫੇਰਕੇ ਬੜੇ ਬੜੇ ਹੰਕੀ=ਹੰਕਾਰੀ ਜੰਗ ਵਿਚ ਮੰਡੇ=ਆ ਆਕੇ ਡੱਟੇ ਹੋਏ ਸੋਹਣੇ ਲੱਗਦੇ ਹਨ । ਢਾਲਾਂ ਦੀ ਢਕਾ ਢੁਕ ਅਵਾਜ ਹੁੰਦੀ ਹੈ । ਡੰਡ ਰੌਲੀ ਉੱਠਦੀ ਹੈ ॥ ੪੮ ॥

ਭੁਜੰਗ ਛੰਦ ॥

**ਖੁਲੇ ਖੱਗ ਖੂਨੀ ਮਹਾਂ ਬੀਰ ਖੇਤੰ॥ਨਚੇ ਬੀਰ ਬੈਤਾਲਯੰ ਭੂਤ ਪ੍ਰੇਤੰ ॥**
**ਬਜੇ ਡੰਕ ਡਉਰੂ ਉਠੇਨਾਦਸੰਖੰ॥ਮਨੋਮੱਲ ਜੁਟੇ ਮਹਾਂ ਹੱਥਬੱਖੰ॥੪੯॥**

ਵੱਡਿਆਂ ੨ ਜੋਧਿਆਂ ਦੇ ਖ਼ੂਨੀ ਖੰਡੇ ਜੰਗ ਵਿਚ ਖੁੱਲੇ ਪਏ ਹਨ । ਬਵੰਜਾ ਬੀਰ, ਭੂਤ ਪ੍ਰੇਤ ਬਿਤਾਲ ਸੰਗਿਆ ਵਾਲੇ ਭੂਤ ਨੱਚਦੇ ਹਨ । ਡੌਰੂਆਂ ਦੇ ਡੱਗੇ ਵੱਜਦੇ ਹਨ ਸੰਖਾਂ ਦੇ ਸ਼ਬਦ ਉਠਦੇ ਹਨ । ਇੱਕੁਰ ਸੂਰਮੇ ਮਰਦੇ ਹਨ ਜਿੱਕੁਰ ਵੱਡੇ ਭਲਵਾਨ ਜੁੱਟ ਕੇ ਹੱਥ ਵੱਖੀਆਂ ਨੂੰ ਪਾਂਦੇ ਹਨ ॥ ੪੯ ॥

ਛਪੈ ਛੰਦ

**ਜਿਨ ਸੂਰਨ ਸੰਗ੍ਰਾਮ ਸਬਲ ਸਾਮੁਹਿ ਹ੍ਵੈ ਮੰਡਿਯੋ ॥**
**ਤਿਨ ਸੁਭਟਨ ਤੇ ਏਕ ਕਾਲ ਕੋਊ ਜੀਅਤ ਨ ਛੰਡਿਯੋ ॥**
**ਸਭ ਖੱਤ੍ਰੀ ਖਗ ਖੰਡ ਖੇਤ ਤੇ ਭੂਮੰਡਪ ਆ ਹੁੱਟੇ ॥**

**ਸਾਰ ਧਾਰ ਧਰ ਧੂਮ ਮੁਕਤ ਬੰਧਨ ਤੇ ਛੁੱਟੇ॥**
**ਹ੍ਵੈ ਟੂਕ ਟੂਕ ਜੁੱਝੇ ਸਬੈ ਪਾਵ ਨ ਪਾਛੈ ਡਾਰੀਯੰ॥**
**ਜੈਕਾਰ ਅਪਾਰ ਸੁਧਾਰ ਹੂ ਅੰਬਾ ਸਿਵ ਲੋਕ ਸਿਧਾਰੀਯੰ ॥ ੫੦ ॥**

ਜਿਨਾਂ ਸੂਰਮਿਆਂ ਨੇ ਸਾਹਮਣੇ ਹੋਕੇ ਜੋਰ ਨਾਲ ਜੰਗ ਕੀਤਾ ਹੈ। ਓਨ੍ਹਾਂ ਸੂਰਮਿਆਂ ਨੇ ਇਕ ਵਾਰ ਇਸ ਵੇਲੇ ਤੇ ਇਕ ਕੋਈ ਵੀ ਜੀਉਂਦਾ ਨਹੀਂ ਛੱਡਿਆ ਹੈ ਜਾਂ ਓਨਾਂ ਸੂਰਮਿਆਂ ਵਿੱਚੋਂ ਕਿਸੇ ਨੂੰ ਵੀ ਕਾਲ ਨੇ ਜੀਉਂਦਾ ਨਹੀਂ ਛੱਡਿਆ ਹੈ। ਸਾਰੇ ਸੂਰਮੇ ਖੰਡਣ ਵਾਲੇ ਖੰਡਿਆਂ ਨੂੰ ਲੈਕੇ ਜੰਗ ਭੂਮਕਾ ਵਿਚਾਂ ਆਕੇ ਕੱਠੇ ਹੋ ਗਏ ਹਨ ਜਾ ਥੱਕ ਗਏ ਹਨ। ਲੋਹੇ ਦੀ ਧਾਰ ਸਿਰ ਉਤੇ ਧਰੀ ਹੈ ਭਾਵ ਤਲਵਾਰ ਝੱਲੀ ਹੈ ਅਤੇ ਅੱਗ ਦਾ ਧੂੰਆਂ ਵੀ ਸਿਰ ਉਤੇ ਧਰਿਆ ਹੈ ਭਾਵ ਮੁਕਤੀ ਦਾ ਸਾਧਨ ਸਮਝਕੇ ਸਿਰ ਉਤੇ ਅੱਗ ਦਾ ਧੂੰਆਂ ਰੱਖਿਆ ਹੈ ਇਸ ਲਈ ਮੁਕਤਿ ਹੋ ਗਏ ਤੇ ਬੰਧਨਾਂ ਤੋਂ ਛੁਟ ਗਏ ਹਨ। ਸਾਰੇ ਟੋਟੇ ਟੋਟੇ ਹੋਕੇ ਮਰ ਗਏ ਹਨ ਇਕ ਪੈਰ ਵੀ ਪਿੱਛੇ ਨਹੀਂ ਸੁੱਟਿਆ ਹੈ। ਓਨਾਂ ਸੂਰਮਿਆਂ ਦੇ ਬਿਅੰਤ ਜੈਕਾਰੇ ਸਵਾਰ ਕੇ ਹੋਏ, ਓੜਕ ਨੂੰ ਓਹ ਸੁਰਗ ਨੂੰ ਚਲੇ ਗਏ ਹਨ ॥ ੫੦ ॥

ਚਉਪਈ ॥

**ਇਹ ਬਿਧ ਮਚਾ ਘੋਰ ਸੰਗ੍ਰਾਮਾ ॥ ਸਿਧਏ ਸੂਰ ਸੂਰਿ ਕੇ ਧਾਮਾ ॥**
**ਕਹਾ ਲਗੈ ਵਹ ਕਥੋ ਲਰਾਈ॥ਆਪਨ ਪ੍ਰਭਾ ਨ ਬਰਨੀ ਜਾਈ ॥੫੧॥**

ਇਹ ਇਕੁਰ ਡਰੋਣਾ ਜੰਗ ਮੱਚਿਆ। ਸਾਰੇ ਸੂਰਮੇ ਸੂਰਜ ਦੇ ਘਰ ਸੁਰਗ ਨੂੰ ਚਲੇ ਗਏ। ਕਿਥੋਂ ਤਕ ਅਸੀਂ ਇਸ ਲੜਾਈ ਨੂੰ ਆਖੀਏ। ਅਪਣੀ ਕੁਲ ਦੀ ਸੋਭਾ ਆਖੀ ਨਹੀਂ ਜਾਂਦੀ ਹੈ ॥ ੫੧ ॥

ਭੁਜੰਗ ਪ੍ਰਯਾਤ ਛੰਦ ॥

**ਲਵੀ ਸਰਬ ਜੀਤੇ ਕੁਸੀ ਸਰਬ ਹਾਰੇ ॥ ਬਚੇ ਜੇ ਬਲੀ ਪ੍ਰਾਨ ਲੈਕੈ ਸਿਧਾਰੇ॥ ਚਤੁਰ ਬੇਦ ਪਠਿਯੰ ਕੀਯੋ ਕਾਸਿ ਬਾਸੰ ॥ ਘਨੇ ਬਰਖ ਕੀਨੇ ਤਹਾਂ ਹੀ ਨਿਵਾਸੰ ॥ ੫੨ ॥**

ਲਊ ਦੀ ਕੁਲ ਵਾਲੇ ਸਾਰੇ ਜਿੱਤ ਗਏ ਕਸ਼ੂ ਦੀ ਕੁਲ ਵਾਲੇ ਸਾਰੇ ਹੀ ਹਾਰ ਖਾ ਗਏ। ਜੇਹੜੇ ਬਲੀ ਬਚੇ ਓਹ ਪ੍ਰਾਣ ਲੈਕੇ ਜੀਉਂਦੇ ਹੀ ਦੌੜ ਗਏ। ਓਨਾਂ ਵਿਚੋਂ ਕਈਆਂ ਨੇ ਕਾਸ਼ੀ ਵਿਚ ਵਾਸਾ ਕਰਕੇ ਚਾਰ ਵੇਦ ਪੜ੍ਹੇ। ਬਹੁਤ ਸਾਰੇ ਵਰ੍ਹੇ ਓਥੇ ਕਾਸ਼ੀ ਵਿਚ ਹੀ ਵਾਸਾ ਕੀਤਾ ॥ ੫੨ ॥

ਇਤਿ ਸ੍ਰੀ ਬਚਿਤ੍ਰ ਨਾਟਿਕ ਗ੍ਰੰਥੇ ਲਵੀ ਕੁਸੀ ਜੁੱਧ ਬਰਨਨੰ ਨਾਮ ਤ੍ਰਿਤੀਆ ਧਿਆਉ ਸਮਾਪਤ ਮਸਤ ਸੁਭ ਮਸਤ ॥ ੩ ॥ ਅਫਜੂ ॥ ੧੯੮ ॥

ਭੁਜੰਗ ਪ੍ਰਯਾਤ ਛੰਦ ॥

**ਜਿਨੈ ਬੇਦ ਪੱਠਿਯੋ ਸੁ ਬੇਦੀ ਕਹਾਏ ॥ ਤਿਨੈ ਧਰਮ ਕੇ ਕਰਮ ਨੀਕੇ ਚਲਾਏ ॥ ਪਠੇ ਕਾਗਦੰ ਮੱਦ੍ਰ ਰਾਜਾ ਸੁਧਾਰੰ ॥ ਅਪੋ ਆਪ ਮੋ ਬੈਰ ਭਾਵੰ ਬਿਸਾਰੰ ॥ ੧ ॥**

ਮਸਤ=ਹੈ। ਸੁਭ=ਚੰਗਾ । ਮਸਤ=ਹੈ । ਅਫਜੂ=ਬਾਕੀ । ਮਦ੍ਰ=ਪੰਜਾਬ। ਕਾਗਦੰ=ਚਿਠੀ। ਸੁਧਾਰੰ=ਬਣਾ ਸਵਾਰਕੇ। ਜਿਨਾਂ ਨੇ ਵੇਦ ਪੜ੍ਹਿਆ ਓਹ ਵੇਦੀ ਕਹਾਏ। ਓਨਾਂ ਨੇ ਧਰਮ ਦੇ ਕੰਮ ਚੰਗੇ ਚਲਾਏ। ਇੱਕੁਰ ਦੀ ਦਸ਼ਾ ਵੇਖਕੇ ਪੰਜਾਬ ਦੇਸ ਦੇ ਰਾਜੇ ਨੇ ਚਿੱਠੀਆਂ ਘੱਲੀਆਂ। ਜਿੱਕੁਰ ਅਪਣੇ ਆਪ ਵਿਚੋਂ ਵੈਰ ਭਾਵ ਵਿਸਾਰਿਆ ਹੋਇਆ ਸਮਝਿਆ ਜਾਵੇ ਭਾਵ ਅਪਣਾ ਵੈਰ ਵਿਸਾਰਕੇ ਬੇਨਤੀ ਕੀਤੀ ॥ ੧ ॥

**ਨ੍ਰਿਪੰ ਮੁਕਲਿਯੰ ਦੂਤ ਸੋ ਕਾਸਿਆਯੰ ॥ ਸਬੈ ਬੇਦਿਯੰ ਭੇਦ ਭਾਖੇ ਸੁਨਾਯੰ ॥ ਸਬੈ ਬੇਦ ਪਾਠੀ ਚਲੇ ਮੱਦ੍ਰ ਦੇਸੰ ॥ ਪ੍ਰਨਾਮੰ ਕੀਯੋ ਆਨ ਕੈ ਕੈ ਨਰੇਸੰ ॥ ੨ ॥**

ਰਾਜੇ ਦਾ ਘੱਲਿਆ ਹੋਇਆ ਦੂਤ ਕਾਸ਼ੀ ਵਿਚ ਆਇਆ । ਸਾਰਾ ਅਪਣਾ ਪੰਜਾਬ ਦੇਸ ਦਾ ਹਾਲ ਵੇਦ-ਪਾਠੀਆਂ ਨੂੰ ਭੇਤ ਆਖਕੇ ਸੁਣਾਇਆ। ਸਾਰੇ ਵੇਦ ਪਾਠੀ ਪੰਜਾਬ ਨੂੰ ਤੁਰ ਪਏ । ਰਾਜੇ ਨੂੰ ਆਕੇ ਨਮਸਕਾਰ ਕੀਤੀ ॥ ੨ ॥

**ਧੁਨੰ ਬੇਦ ਕੀ ਭੂਪਤਾਤੇ ਕਰਾਈ॥ਸਬੈਪਾਸ ਬੈਠੇ ਸਭਾ ਬੀਚ ਭਾਈ॥ ਪੜੇਸਾਮਬੇਦੰਜੁਜਰ ਬੇਦ ਕੱਥੰ॥ਰਿਗੰ ਬੇਦ ਪਠਿਯੰ ਕਰੇਭਾਵਹੱਥੰ॥੩॥**

ਓਨਾਂ ਤੋਂ ਰਾਜੇ ਨੇ ਵੇਦ ਦੀ ਅਵਾਜ ਕਰਾਈ ਭਾਵ ਵੇਦ ਪੜ੍ਹਾਏ। ਸਾਰੇ ਭਰਾ ਸਭਾ ਵਿਚ ਕੱਠੇ ਹੋਕੇ ਬੈਠ ਗਏ । ਭਾਵ ਲਊ ਕੁਸੂ ਦੇ ਪਾਸੇ ਦੇ ਦੋਵੇਂ ਭਰਾ ਕੱਠੇ ਹੋਕੇ ਬੈਠ ਗਏ। ਪਹਿਲੇ ਸ਼ਾਮ ਵੇਦ ਨੂੰ ਪੜ੍ਹਿਆ ਭਾਵ ਸ਼ਾਮ ਵੇਦ ਨੂੰ ਰਾਗ ਨਾਲ ਗਾਵਿਆਂ* ।

ਜੁਜਰ ਵੇਦ ਦੀ ਕਥਾ ਕੀਤੀ । ਰਿਗ ਵੇਦ ਦਾ ਪਾਠ ਸੁਣਾਕੇ, ਭੱਦਰਾਂ ਮੁੰਦਰਾਂ=ਭਾਵ ਹੱਥ ਕੀਤੇ ॥ ੩ ॥

ਰਸਾਵਲ ਛੰਦ ॥

**ਅਥਰ ਬੇਦ ਪੱਠਿਯੰ ॥ ਸੁਣੇ ਪਾਪ ਨੱਠਿਯੰ ॥**

---

*ਸ਼ਾਮ ਵੇਦ ਨੂੰ ਰਾਗ ਦੁਆਰਾ ਗਾਇਆ ਜਾਂਦਾ ਹੈ ਦੂਸਰਿਆਂ ਵੇਦਾਂ ਨੂੰ ਨਹੀਂ ਗਾਇਆ ਜਾਂਦਾ ।

**ਰਹਾ ਰੀਝ ਰਾਜਾ ॥ ਦੀਯਾ ਸਰਬ ਸਾਜਾ ॥੪॥**

ਫੇਰ ਅਥਰਵਣ ਵੇਦ ਪੜ੍ਹਿਆ। ਇੱਕੁਰ ਇਨਾਂ ਚਹੁੰਆਂ ਵੇਦਾਂ ਨੂੰ ਪੜ੍ਹਿਆ ਤੇ ਰਾਜੇ ਨੇ ਚੰਗੀ ਤਰਾਂ ਸੁਣਿਆ ਤਾਂ ਰਾਜੇ ਦੇ ਸਾਰੇ ਪਾਪ ਦੂਰ ਹੋ ਗਏ ਭਾਵ ਰਾਜੇ ਦੇ ਦਿਲ ਤੋਂ ਸਾਰਾ ਵੈਰ ਭਾਵ ਜਾਂਦਾ ਰਿਹਾ। ਰਾਜਾ ਬੜਾ ਪ੍ਰਸੰਨ ਹੋਗਿਆ ਦਿਲ ਤੋਂ ਸੜਨਾ ਹਟ ਗਿਆ। ਸਾਰਾ ਰਾਜ ਦਾ ਸਾਜ ਵੇਦੀਆਂ ਨੂੰ ਦੇ ਦਿੱਤਾ॥੪॥

**ਲਯੋ ਬਨ ਬਾਸੰ ॥ ਮਹਾਂ ਪਾਪ ਨਾਸੰ ॥**
**ਰਿਖੰ ਭੇਸ ਕੀਯੰ ॥ ਤਿਸੈ ਰਾਜ ਦੀਯੰ ॥੫॥**

ਬਨ ਵਿਚ ਵਾਸਾ ਲੈ ਲੀਤਾ। ਵੱਡੇ ਪਾਪ ਨਾਸ ਹੋ ਗਏ। ਰਿਖੀਆਂ ਦਾ ਭੇਖ ਬਣਾ ਲਿਆ। ਜਦੋਂ ਓਨਾਂ ਵੇਦੀਆਂ ਨੂੰ ਰਾਜ ਦਿੱਤਾ ॥ ੫ ॥

**ਰਹੇ ਹੋਰ ਲੋਰੀ ॥ ਤਜੇ ਸਰਬ ਸੋਰੀ ॥**
**ਧਨੰ ਧਾਮ ਤਿਆਗੇ ॥ ਪ੍ਰਭੰ ਪ੍ਰੇਮ ਪਾਗੇ ॥੬॥**

ਭਾਵੇ ਉਸ ਰਾਜਾ ਨੂੰ ਪਹਿਲੇ ਬਥੇਰੇ ਲੋਕ ਮੋੜ ਰਹੇ। ਪਰ ਓਹ ਸਾਰਿਆਂ ਸ਼ੋਕਾਂ ਨੂੰ ਛੱਡ ਕੇ ਅਤੇ ਧਨ ਤੇ ਘਰ ਨੂੰ ਤਿਆਗ ਦਿਤਾ। ਪ੍ਰਮੇਸਰ ਦੇ ਪ੍ਰੇਮ ਵਿਚ ਮਿਲ ਗਿਆ ॥ ੬ ॥

ਅੜਿਲ ॥ **ਬੇਦੀ ਭਯੋ ਪ੍ਰਸੰਨ ਰਾਜ ਕਹ ਪਾਇ ਕੈ ॥**
**ਦੇਤ ਭਯੋ ਬਰ ਦਾਨ ਹੀਐ ਹੁਲਸਾਇਕੈ ॥**
**ਜਬ ਨਾਨਕ ਕਲ ਮੈ ਹਮ ਆਨ ਕਹਾਇ ਹੈਂ ॥**
**ਹੋ ਜਗਤ ਪੂਜ ਕਰਿ ਤੋਹਿ ਪਰਮ ਪਦ ਪਾਇ ਹੈਂ ॥ ੭ ॥**

ਰਾਜ ਨੂੰ ਪਾਕੇ ਵੇਦੀ ਬੜਾ ਰਾਜੀ ਹੋਇਆ। ਮਨ ਵਿਚ ਪ੍ਰਸੰਨ ਹੋਕੇ ਵਰ ਦਿਤਾ। ਜਦੋਂ ਅਸੀਂ ਕਲਜੁਗ ਵਿਚ ਆਕੇ ਨਾਨਕ ਕਹਾਵਾਂਗੇ। ਹੇ ਭਰਾ ਆਪ ਨੂੰ ਜਗਤ ਪੂਜ ਕਰਕੇ ਅਸੀਂ ਵੱਡੀ ਪਦਵੀ ਪਾਵਾਂਗੇ ਭਾਵ ਪ੍ਰਮੇਸਰ ਨਾਲ ਮਿਲ ਜਾਵਾਂਗੇ ॥ ੭ ॥

ਦੋਹਰਾ ॥ **ਲਵੀ ਰਾਜ ਦੇ ਬਨ ਗਏ ਬੇਦੀਅਨ ਕੀਨੋ ਰਾਜ ॥**
**ਭਾਂਤਿ ਭਾਂਤਿ ਤਨਿ ਭੋਗੀਯੰ ਭੂਅ ਕਾ ਸਕਲ ਸਮਾਜ॥ ੮ ॥**

ਲਊ ਦੀ ਬੰਸ ਵਾਲੇ ਰਾਜ ਦੇ ਕੇ ਬਣ ਨੂੰ ਚਲੇ ਗਏ। ਪਿਛੋਂ ਵੇਦੀਆਂ ਨੇ ਰਾਜ ਕੀਤਾ। ਧਰਤੀ ਦਾ ਸਾਰਾ ਸਮਾਜ ਭਾਵ ਰਾਜ ਦਾ ਅਕੱਠ ਪਾਕੇ ਸਰੀਰ ਕਰਕੇ ਸੁਖ ਭੋਗਿਆ ਭਾਵ ਸੁਖ ਪਾਇਆ ਕਈ ਤਰਾਂ ਤਰਾਂ ਦਾ ॥ ੮ ॥

ਚਉਪਈ ॥ **ਤ੍ਰਿਤੀਅ ਬੇਦ ਸੁਨਬੋ ਤੁਮ ਕੀਆ ॥ ਚਤੁਰ ਬੇਦ ਸੁਨ**

**ਭੂਅ ਕੋ ਦੀਆ॥ ਤੀਨ ਜਨਮ ਹਮਹੂੰ ਜਬ ਧਰਹੈਂ॥ ਚਉਥੈ ਜਨਮ ਗੁਰੂ ਤੁਹਿ ਕਰ ਹੈਂ ॥ ੯॥**

ਤੁਰਨ ਲੱਗਿਆਂ ਵੇਦੀ ਨੇ ਇਹ ਆਖਿਆ ਤਿੰਨ ਵੇਦ ਤੁਸਾਂ ਨੇ ਸੁਣੇ ਹਨ ਚੌਥਾ ਵੇਦ ਸੁਣ ਕੇ ਧਰਤੀ ਨੂੰ ਦਿਤਾ ਹੈ ਤਿੰਨ ਜਨਮ ਜਦੋਂ ਅਸੀਂ ਧਰਾਂਗੇ ਭਾਵ ਤਿੰਨ ਗੁਰੂ ਬਣਾਂਗੇ ਫੇਰ ਚੌਥੇ ਜਨਮ ਵਿਚ ਤੁਹਾਨੂੰ ਗੁਰੂ ਕਹਾਂਗੇ ॥ ੯ ॥

**ਉਤ ਰਾਜਾ ਕਾਨਨਹਿ ਸਿਧਾਯੋ॥ ਇਤ ਇਨ ਰਾਜ ਕਰਤ ਸੁਖ ਪਾਯੋ ॥ ਕਹਾਲਗੇ ਕਰਿ ਕਥਾ ਸੁਨਾਊਂ ॥ ਗ੍ਰੰਥ ਬਢਨ ਤੇ ਅਧਿਕ ਡਰਾਊਂ ॥ ੧੦ ॥**

ਓਧਰ ਰਾਜਾ ਜੰਗਲ ਨੂੰ ਤੁਰ ਗਿਆ। ਏਧਰ ਇਹਨਾਂ ਰਾਜ ਕਰਦਿਆਂ ਬੜਾ ਸੁਖ ਪਾਇਆ। ਮੈਂ ਕਿਥੋਂ ਤਕ ਇਹ ਕਥਾ ਸੁਣਾਵਾਂ। ਗ੍ਰੰਥ ਵਧਣ ਤੋਂ ਡਰਦਾ ਹਾਂ॥ ੧੦ ॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬੇਦ ਪਾਠ ਭੇਟ ਰਾਜ ਚਤੁਰਥ ਧਿਆਇ ਸਮਾਪਤ ਮਸਤੁ ਸੁਭ ਮਸਤੁ ॥ ੪ ॥ ਅਫਜੂ ॥

ਨਰਾਜ ਛੰਦ ॥

**ਬਹੁਰਿ ਬਿਖਾਦਿ ਬਾਧਿਯੰ॥ ਕਿਨੀ ਨ ਤਾਹਿ ਸਾਧਿਯੰ॥ ਕਰੰਮ ਕਾਲ ਯੌ ਭਈ॥ ਸੁ ਭੂਮਿ ਬੰਸ ਤੇ ਗਈ॥ ੧॥**

ਫੇਰ ਵਡਾ ਭਾਰੀ ਝਗੜਾ ਵਧਿਆ। ਕਿਸੇ ਨੇ ਵੀ ਇਸ ਝਗੜੇ ਨੂੰ ਨ ਹਟਾਇਆ ਜਾਂ ਕੋਈ ਨ ਹਟਾ ਸਕਿਆ। ਸਮੇਂ ਸਿਰ ਜਾਂ ਕਰਮਾਂ ਅਨੁਸਾਰ ਇੱਕੁਰ ਦੀ ਗੱਲ ਹੋਈ ਜੇਹੜੇ ਧਰਤੀ ਦੇ ਮਾਲਕ ਸਨ ਓਨਾਂ ਤੋਂ ਧਰਤੀ ਪਾਤਸ਼ਾਹੀ ਕੁਲ ਤੋਂ ਜਾਂਦੀ ਰਹੀ ਫੇਰ ਇੱਕੁਰ ਹਾਲ ਹੋਇਆ ॥੧॥

ਦੋਹਰਾ ॥ **ਬਿਪ੍ਰ ਕਰਤ ਭਏ ਸੂਦ੍ਰ ਬ੍ਰਿਤ ਛਤ੍ਰੀ ਬੈਸਨ ਕਰਮ॥ ਬੈਸ ਕਰਤ ਭਏ ਛਤ੍ਰਿ ਬ੍ਰਿਤਿ ਸੂਦ੍ਰ ਸੁ ਦਿਜ ਕੋ ਧਰਮ॥ ੨ ॥**

ਬ੍ਰਾਹਮਣ ਤਾਂ ਸੂਦਰਾਂ ਦੀ ਬ੍ਰਿਤੀ ਕਰਨ ਲਗ ਪਏ ਭਾਵ ਸੂਦਰਾਂ ਵਾਲੇ ਸੁਭਾਉ ਵਾਲੇ ਬਣ ਗਏ। ਛੱਤ੍ਰੀ ਵੈਸਾਂ ਦੇ ਕੰਮ ਕਰਨ ਲਗ ਪਏ। ਵੈਸ਼ ਛੱਤ੍ਰੀਆਂ ਦੇ ਕੰਮਾਂ ਨੂੰ ਅਤੇ ਸੂਦਰ ਬ੍ਰਾਹਮਣਾਂ ਦੇ ਧਰਮਾਂ ਨੂੰ ਕਰਨ ਲੱਗੇ। ਭਾਵ ਚਹੁੰਆਂ ਵਰਨਾਂ ਦੇ ਕੰਮ ਬਦਲ ਗਏ ॥੨ ॥

ਚੌਪਈ ॥

**ਬੀਸ ਗਾਵ ਤਿਨਕੇ ਰਹਿ ਗਏ॥ ਜਿਨ ਮੋ ਕਰਤ ਕ੍ਰਿਸਾਨੀ ਭਏ॥ ਬਹੁਤ ਕਾਲ ਇਹ ਭਾਂਤਿ ਬਿਤਾਯੋ॥ਜਨਮ ਸਮੈ ਨਾਨਕ ਕੋ ਆਯੋ॥੩॥**

ਓੜਕ ਵੇਦੀਆਂ ਦੇ ੨੦ ਪਿੰਡ ਰਹਿ ਗਏ । ਓਨਾਂ ਵਿਚ ਓਹ ਵਾਹੀ ਕਰਨ ਲੱਗੇ। ਇੱਕੁਰ ਬਹੁਤ ਸਮਾਂ ਬੀਤਿਆ। ਫਿਰ ਗੁਰੂ ਨਾਨਕ ਦੇ ਜਨਮ ਦਾ ਸਮਾਂ ਆਇਆ ॥ ੩ ॥

---

ਦੋਹਰਾ ॥ **ਤਿਨ ਬੇਦੀਅਨ ਕੇ ਕੁਲ ਬਿਖੇ ਪ੍ਰਗਟੇ ਨਾਨਕ ਰਾਇ ॥**
**ਸਭ ਸਿੱਖਨ ਕੋ ਸੁਖ ਦਏ ਜੱਹ ਤੱਹ ਭਏ ਸਹਾਇ ॥ ੪ ॥**

ਓਨਾਂ ਵੇਦੀਆਂ ਦੀ ਕੁਲ ਵਿਚ ਨਾਨਕ ਰਾਇ ਪ੍ਰਗਟੇ। ਸਾਰਿਆਂ ਸਿੱਖਾਂ ਨੂੰ ਸੁਖ ਦਿਤਾ ਜਿੱਥੇ ਕਿੱਥੇ ਭਾਵ ਥਾਂ ਥਾਂ ਸਹਾਈ ਹੋਏ ॥ ੪ ॥

ਚੌਪਈ ॥ **ਤਿਨ ਇਹ ਕਲ ਮੋ ਧਰਮੁ ਚਲਾਯੋ ॥ ਸਭ ਸਾਧਨ ਕੋ ਰਾਹੁ ਬਤਾਯੋ ॥**
**ਜੋ ਤਾਕੇ ਮਾਰਗ ਮਹਿ ਆਏ ॥ ਤੇ ਕਬਹੂੰ ਨਹੀ ਪਾਪ ਸੰਤਾਏ ॥੫॥**

ਓਨਾਂ ਗੁਰਾਂ ਨੇ ਇਹ ਕਲਜੁਗ ਵਿਚ ਸਿਖ ਧਰਮ ਚਲਾਇਆ ਹੈ। ਸਾਰਿਆਂ ਨਿਯਮਾਂ ਦਾ ਰਸਤਾ ਦੱਸਿਆ ਹੈ ਜਾਂ ਸੰਤਾਂ ਗੁਰਮੁਖਾਂ ਨੂੰ ਰਸਤਾ ਦੱਸਿਆ ਹੈ। ਜੇਹੜੇ ਆਦਮੀ ਗੁਰੂ ਨਾਨਕ ਜੀ ਦੇ ਰਸਤੇ ਵਿਚ ਆਏ ਹਨ । ਓਨਾਂ ਨੂੰ ਪਾਪ ਨੇ ਕਦੀ ਵੀ ਦੁਖੀ ਨਹੀਂ ਕੀਤਾ ਹੈ ॥ ੫ ॥

**ਜੇ ਜੇ ਪੰਥ ਤਵਨ ਕੇ ਪਰੇ ॥ ਪਾਪ ਤਾਪ ਤਿਨਕੇ ਪ੍ਰਭ ਹਰੇ ॥**
**ਦੂਖ ਭੂਖ ਕਬਹੂੰ ਨ ਸੰਤਾਏ ॥ ਜਾਲ ਕਾਲ ਕੇ ਬੀਚ ਨ ਆਏ ॥੬॥**

ਜੇਹੜੇ ੨ ਗੁਰੂ ਨਾਨਕ ਦੇ ਰਸਤੇ ਪਏ ਹਨ । ਪ੍ਰਮੇਸਰ ਨੇ ਓਨਾਂ ਦੇ ਪਾਪ ਤਾਪ ਦੂਰ ਕਰ ਦਿੱਤੇ ਹਨ । ਓਨਾਂ ਨੂੰ ਦੁੱਖ ਭੁੱਖ ਨੇ ਕਦੀ ਤੰਗ ਨਹੀ ਕੀਤਾ ਹੈ। ਓਹ ਕਾਲ ਦੀ ਫਾਹੀ ਵਿਚ ਵੀ ਨਹੀਂ ਫਸੇ ਹਨ ॥ ੬ ॥

**ਨਾਨਕ ਅੰਗਦ ਕੋ ਬਪੁ ਧਰਾ॥ਧਰਮ ਪ੍ਰਚੁਰ ਇਹ ਜਗ ਮੋ ਕਰਾ ॥**
**ਅਮਰਦਾਸ ਪੁਨ ਨਾਮੁ ਕਹਾਯੋ॥ਜਨ ਦੀਪਕ ਤੇ ਦੀਪ ਜਗਾਯੋ॥੭॥**

ਗੁਰੂ ਨਾਨਕ ਜੀ ਨੇ ਅੰਗਦ ਜੀ ਦਾ ਸ਼ਰੀਰ ਬਣਾ ਲਿਆ ਭਾਵ ਗੁਰੂ ਅੰਗਦ ਰੂਪ ਬਣ ਗਏ। ਗੁਰੂ ਅੰਗਦ ਜੀ ਨੇ ਗੁਰੂ ਨਾਨਕ ਜੀ ਦੇ ਧਰਮ ਦਾ ਜਗਤ ਵਿਚ ਪ੍ਰਚਾਰ ਕੀਤਾ। ਫਿਰ ਗੁਰੂ ਅੰਗਦ ਜੀ ਨੇ ਹੀ ਗੁਰੂ ਅਮਰ ਦਾਸ ਜੀ ਨਾਮ ਸਦਾਇਆ। । ਸਾਰੇ ਗੁਰੂ ਇੱਕੁਰ ਇਕ ਰੂਪ ਹੋਏ ਜਿੱਕੁਰ ਦੀਵੇ ਤੋਂ ਦੀਵਾ ਜਗਾਇਆ ਜਾਂਦਾ ਹੈ ਤੇ ਸਾਰੇ ਦੀਵੇ ਇੱਕ ਰੂਪ ਹੀ ਹੁੰਦੇ ਹਨ ॥ ੭ ॥

**ਜਬ ਬਰਦਾਨ ਸਮੈ ਵਹੁ ਆਵਾ ॥ ਰਾਮਦਾਸ ਤਬ ਗੁਰੂ ਕਹਾਵਾ ॥**
**ਤਿਹ ਬਰਦਾਨ ਪੁਰਾਤਨ ਦੀਆ॥ਅਮਰਦਾਸ ਸੁਰਪੁਰਿ ਮਗ ਲੀਆ ॥੮॥**

ਜਦੋਂ ਵਰ ਦੇਣ ਦਾ ਸਮਾਂ ਆਇਆ । ਤਦੋਂ ਗੁਰੂ ਅਮਰ ਦਾਸ ਜੀ ਨੇ

ਆਪਣੇ ਆਪ ਨੂੰ ਗੁਰੂ ਰਾਮਦਾਸ ਕਹਾਇਆ। ਉਸ ਗੁਰੂ ਰਾਮਦਾਸ ਜੀ ਨੂੰ ਪੁਰਾਣਾ ਵਰ ਦਾਨ ਦੇਣਾ ਕਰਕੇ ਭਾਵ ਦੇਕੇ ਗੁਰੂ ਅਮਰਦਾਸ ਜੀ ਨੇ ਸੁਰਗ ਦਾ ਰਸਤਾ ਲੈ ਲਿਆ ਭਾਵ ਪ੍ਰਮੇਸਰ ਦੇ ਨਾਲ ਮਿਲ ਗਏ ॥ ੮ ॥

**ਸ੍ਰੀ ਨਾਨਕ ਅੰਗਦਿ ਕਰਿ ਮਾਨਾ॥ਅਮਰਦਾਸ ਅੰਗਦ ਪਹਿਚਾਨਾ ॥**
**ਅਮਰਦਾਸ ਰਾਮਦਾਸ ਕਹਾਯੋ ॥ ਸਾਧਨਿ ਲਖਾ ਮੂੜ ਨਹਿ ਪਾਯੋ॥੯॥**

ਸਿਖਾਂ ਨੇ ਗੁਰੂ ਨਾਨਕ ਜੀ ਨੂੰ ਗੁਰੂ ਅੰਗਦ ਕਰਕੇ ਮੰਨਿਆਂ। ਗੁਰੂ ਅਮਰਦਾਸ ਜੀ ਨੂੰ ਅੰਗਦ ਕਰਕੇ ਜਾਣਿਆ। ਗੁਰੂ ਅਮਰਦਾਸ ਜੀ ਗੁਰੂ ਰਾਮਦਾਸ ਸਦਾਇਆ ਹੈ। ਸੰਤਾਂ ਨੇ ਜਾਣਿਆ ਹੈ ਮੂਰਖਾਂ ਨੇ ਨਹੀਂ ਜਾਨਣਾਂ ਪਾਇਆ ਹੈ॥੯॥

**ਭਿੰਨ ਭਿੰਨ ਸਬਹੂੰ ਕਰਿ ਜਾਨਾ ॥ ਏਕ ਰੂਪ ਕਿਨਹੂੰ ਪਹਿਚਾਨਾ ॥**
**ਜਿਨਜਾਨਾਤਿਨਹੀਸਿਧਪਾਈ॥ਬਿਨਸਮਝੇਸਿਧਹਾਥਨਆਈ॥੧੦॥**

ਬੇ ਮੁਖਾਂ ਨੇ ਸਾਰਿਆਂ ਗੁਰੂਆਂ ਨੂੰ ਵੱਖੋ ਵੱਖ ਜਾਣਿਆ। ਸਾਰਿਆਂ ਗੁਰੂਆਂ ਨੂੰ ਇਕ ਰੂਪ ਕਿਸੇ ਸੰਤ ਨੇ ਹੀ ਪਛਾਣਿਆਂ। ਜਿਨਾਂ ਨੇ ਜਾਣਿਆਂ ਓਨ੍ਹਾਂ ਨੇ ਹੀ ਮੁਕਤੀ ਪਾ ਲਈ। ਗੁਰੂਆਂ ਨੂੰ ਇਕ ਰੂਪ ਸਮਝਿਆ ਬਿਨਾ ਮੁਕਤੀ ਕਿਸੇ ਦੇ ਹਥ ਨ ਆਈ ॥ ੧੦ ॥

**ਰਾਮਦਾਸ ਹਰਿ ਸੋ ਮਿਲ ਗਏ ॥ ਗੁਰਤਾ ਦੇਤ ਅਰਜਨਹਿ ਭਏ ॥**
**ਜਬਅਰਜਨਪ੍ਰਭੁਲੋਕਸਿਧਾਏ॥ਹਰਿਗੋਬਿੰਦਤਿਹਠਾਂਠਹਰਾਏ॥੧੧॥**

ਜਦੋਂ ਗੁਰੂ ਰਾਮਦਾਸ ਜੀ ਪ੍ਰਮੇਸਰ ਨਾਲ ਮਿਲ ਗਏ। ਉਸ ਵੇਲੇ ਗੱਦੀ ਗੁਰੂ ਅਰਜਨ ਜੀ ਨੂੰ ਦੇਂਦੇ ਹੋਏ। ਜਦੋਂ ਗੁਰੂ ਅਰਜਨ ਜੀ ਪ੍ਰਮੇਸਰ ਦੇ ਲੋਕ ਨੂੰ ਚਲੇ ਗਏ। ਤਦੋਂ ਗੁਰੂ ਹਰਿ ਗੋਬਿੰਦ ਜੀ ਨੂੰ ਬਾਬੇ ਬੁੱਢੇ ਆਦਕ ਸਿੱਖਾਂ ਨੇ ਬਹਾਇਆ ॥ ੧੧ ।

**ਹਰਿਗੋਬਿੰਦ ਪ੍ਰਭ ਲੋਕ ਸਿਧਾਰੇ ॥ ਹਰੀਰਾਇ ਤਿਹ ਠਾਂ ਬੈਠਾਰੇ ॥**
**ਹਰੀ ਕ੍ਰਿਸਨ ਤਿਨਕੇ ਸੁਤ ਵਏ॥ ਤਿਨ ਤੇ ਤੇਗ ਬਹਾਦਰ ਭਏ॥੧੨॥**

ਜਿਸ ਵੇਲੇ ਗੁਰੂ ਹਰਿ ਗੋਬਿੰਦ ਜੀ ਹਰੀ ਲੋਕ ਨੂੰ ਚਲੇ ਗਏ। ਉਸ ਥਾਂ ਤੇ ਹਰੀ ਰਾਇ ਜੀ ਬੈਠਾਏ। ਗੁਰੂ ਹਰੀ ਰਾਇ ਜੀ ਦੇ ਪੁਤ੍ਰ ਗੁਰੂ ਹਰੀ ਕ੍ਰਿਸ਼ਨ ਜੀ ਹੋਏ ਹਨ। ਤਿਨਾਂ ਦੇ ਥਾਂ ਗੁਰੂ ਤੇਗ ਬਹਾਦਰ ਜੀ ਹੋਏ ॥ ੧੨ ॥

**ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥**
**ਸਾਧਨਿਹੇਤਿਇਤੀ ਜਿਨਿਕਰੀ॥ਸੀਸੁਦੀਆਪਰਸੀ ਨ ਉਚਰੀ॥੧੩॥**

ਹਿੰਦੂਆਂ ਦੀ ਪੁਕਾਰ ਸੁਣਕੇ ਹਿੰਦੂਆਂ ਦੇ ਧਾਰਮਕ ਚਿੰਨ੍ਹ ਗੁਰੂ ਤੇਗ

ਬਹਾਦਰ ਜੀ ਨੇ ਤਿਲਕ ਜੰਞੂ ਆਦਿਕ ਰੱਖ ਦਿਤੇ ਭਾਵ ਬਚਾ ਦਿਤੇ। ਕਲਜੁਗ ਵਿਚ ਬੜਾ ਭਾਰਾ ਸਾਕਾ=ਸਿਰ ਦੇ ਕੇ ਸ਼ਹੀਦੀ ਪਾਈ ਜਾਂ ਜਿਨਾਂ ੨ ਵੈਰੀਆਂ ਨੇ ਉਪੱਦ੍ਰ ਕੀਤਾ। ਸੰਤਾਂ ਵਾਸਤੇ ਐਡੀ ਵੱਡੀ ਕਮਾਈ ਜਿਨਾਂ ਗੁਰੂਆਂ ਨੇ ਕੀਤੀ ਭਾਵ ਗੁਰੂ ਤੇਗ ਬਹਾਦਰ ਸਾਹਿਬ ਨੇ ਬੜੀ ਕਮਾਈ ਕੀਤੀ ਜਾਂ ਉਪੱਦ੍ਰਾਂ ਦੀ ਸਮਾਪਤੀ ਕੀਤੀ।ਸਿਰ ਦੇ ਦਿਤਾ ਪਰ ਸੀ ਨ ਕੀਤੀ ਭਾਵ ਦੁਖ ਨ ਮੰਨਿਆ।੧੩।

**ਧਰਮ ਹੇਤਸਾਕਾਜਿਨਿਕੀਆ॥ਸੀਸਦੀਆ ਪਰੁ ਸਿਰਰੁ ਨ ਦੀਆ ॥**
**ਨਾਟਕ ਚੇਟਕ ਕੀਏਕੁਕਾਜਾ॥ਪ੍ਰਭਲੋਗਨ ਕਹਿਆਵਤਲਾਜਾ॥੧੪॥**

ਇਸ ਲਈ ਧਰਮ ਵਾਸਤੇ ਗੁਰੂ ਜੀ ਨੇ ਇਹ ਸਾਕਾ=ਜਤਨ ਕੀਤਾ ਭਾਵ ਧਰਮ ਦਾ ਸਿੱਕਾ ਤੋਰਿਆ ਜਾਂ ਸਹੀਦੀ ਪਾਕੇ ਇਹ ਵਰਤਾਰਾ ਵਰਤਾਇਆ। ਸਿਰ ਦੇ ਦਿਤਾ ਪਰ ਹਠ ਨ ਦਿਤਾ ਭਾਵ ਜਤਨ ਨਾਲ ਧਰਮ ਰੱਖਿਆ ਭਾਵ ਬਚਨ ਨ ਹਾਰਿਆ। ਗੁਰੂ ਜੀ ਤੁਰਕਾਂ ਦਾ ਨਾਸ ਕਰਕੇ ਤਮਾਸ਼ਾ ਵਿਖਾ ਸਕਦੇ ਸੀ ਪਰ ਨਾਟਕ ਚੇਟਕ ਕਰਨੇ ਇਕ ਬੜਾ ਮਾੜਾ ਕੰਮ ਹੈ ਭਾਵ ਕਰਾਮਾਤ ਵਿਖਾਉਣੀ ਲੋਕਾਂ ਨੂੰ ਤਮਾਸ਼ਾ ਵਿਖਾਣਾ ਇਹ ਚੰਗਾ ਕੰਮ ਨਹੀਂ ਹੈ। ਇਹਨਾਂ ਕੰਮਾਂ ਦੇ ਕਰਨ ਤੋਂ ਪ੍ਰਮੇਸਰ ਦੇ ਲੋਕਾਂ ਨੂੰ ਲੱਜਾ ਆਉਂਦੀ ਹੈ। ਨਾਟਕ=ਤਮਾਸ਼ਾ ਭਾਵ ਅਜੇਹੇ ਮਦਾਰੀਆਂ ਦੀਆਂ ਹੱਥ ਚਲਾਕੀਆਂ ਦੇ ਖੇਲ। ਚੇਟਕ=ਕਿਸੇ ਨੂੰ ਕੁਛ ਦਾ ਕੁਛ ਕਰ ਦੇਣਾ ਤੇ ਅਪਣੇ ਮਗਰ ਲਾ ਲੈਣਾ ॥ ੧੪ ॥

ਦੋਹਰਾ ॥ **ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ ॥**
**ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂ ਆਨ ॥ ੧੫ ॥**

ਦਿੱਲੀ ਦੇ ਮਾਲਕ ਔਰੰਗਜੇਬ ਦੇ ਸਿਰ ਉਤੇ ਆਪਣਾ ਠੀਕਰ ਭੰਨ ਕੇ ਭਾਵ ਸਰੀਰ ਲਾ ਕੇ ਪ੍ਰਮੇਸਰ ਦੇ ਲੋਕ ਨੂੰ ਜਾਣਾ ਕੀਤਾ ਤੇਗ ਬਹਾਦਰ ਵਰਗੀ ਕਾਰ ਕਿਸੇ ਅਵਤਾਰ ਪੀਰ ਨੇ ਆ ਕੇ ਨਹੀਂ ਕੀਤੀ ਹੈ ॥ ੧੫ ॥

**ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥**
**ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥ ੧੬ ॥**

ਗੁਰੂ ਤੇਗ ਬਹਾਦਰ ਜੀ ਦੇ ਚਲਾਣੇ ਵੇਲੇ ਜਗਤ ਵਿਚ ਬੜਾ ਸ਼ੋਕ ਹੋਇਆ ਸਾਰੇ ਜਗਤ ਵਿਚ ਹੈ ਹੈ ਹੈ ਹੋਇਆ ਤੇ ਸੁਰਗ ਵਿਚ ਜੈ ਜੈ ਕਾਰੇ ਹੋਏ ॥ ੧੬ ॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਪਾਤਸਾਹੀ ਬਰਨਨੰ ਨਾਮ ਪੰਚਮੋ ਧਿਆਇ ਸਮਾਪਤ ਮਸਤ ਸੁਭ ਮਸਤੁ ॥ ੫ ॥ ਅਫਜੂ ॥

ਚੌਪਈ ॥

**ਅਬਮੈ ਅਪਨੀ ਕਥਾ ਬਖਾਨੋ॥ਤਪ ਸਾਧਤ ਜਿਹ ਬਿਧਿਮੁਹਿ ਆਨੋ॥**
**ਹੇਮ ਕੁੰਟ ਪਰਬਤ ਹੈ ਜਹਾਂ॥ ਸਪਤ ਸ੍ਰਿੰਗ ਸੋਭਿਤ ਹੈ ਤਹਾਂ ॥ ੧ ॥**

ਹੁਣ ਮੈਂ ਅਪਣੀ ਕਥਾ ਦੱਸਦਾ ਹਾਂ (ਸ੍ਰੀ ਗੁਰੂ ਜੀ ਆਖਦੇ ਹਨ) ਜਿਸ ਰੀਤੀ ਨਾਲ ਮੈਨੂੰ ਤਪ ਕਰਦਿਆਂ ਨੂੰ ਪ੍ਰਮੇਸਰ ਨੇ ਜਗਤ ਵਿਚ ਆਂਦਾ ਹੈ। ਜਿੱਥੇ ਹੇਮ ਕੁੰਟ ਪਹਾੜ ਹੈ। ਓਥੇ ਉਸ ਦੇ ਸੱਤ ਟਿੱਲੇ ਉੱਚੇ ੨ ਸੋਹਣੇ ਲੱਗਦੇ ਹਨ ॥੧॥

**ਸਪਤ ਸ੍ਰਿੰਗ ਤਿਹ ਨਾਮੁ ਕਹਾਵਾ ॥ ਪੰਡੁ ਰਾਜ ਜਹ ਜੋਗੁ ਕਮਾਵਾ ॥ ਤਹਹਮ ਅਧਿਕ ਤਪੱਸਿਆ ਸਾਧੀ॥ਮਹਾ ਕਾਲਕਾਲਕਾ ਅਰਾਧੀ॥੨॥**

ਓਹ ਪਹਾੜ ਸੱਤਾਂ ਟਿੱਲਿਆਂ ਵਾਲਾ ਸਦਾਂਦਾ ਹੈ। ਜਿੱਥੇ ਪਾਂਡਵਾਂ ਰਾਜਿਆਂ ਪੰਜਾਂ ਨੇ ਜੋਗ ਕਮਾਇਆ ਹੈ। ਓਥੇ ਅਸਾਂ ਬੜੀ ਤਪੱਸਿਆ ਕੀਤੀ ਹੈ । ਬਹੁਤ ਸਾਰਾ ਸਮਾਂ ਮੈਂ ਕਾਲਕਾ=ਅਕਾਲਪੁਰਖ ਦਾ ਅਰਾਧੀ=ਅਰਾਧਣ ਵਾਲਾ ਹੋਇਆ।੨।

**ਇਹ ਬਿਧਿ ਕਰਤ ਤਪਸਿਆ ਭਯੋ ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥ ਤਾਤਮਾਤ ਮੁਰ ਅਲਖ ਅਰਾਧਾ॥ਬਹੁਬਿਧਿ ਜੋਗਸਾਧਨਾ ਸਾਧਾ॥੩॥**

ਇੱਕੁਰ ਮੈਂ ਤਪੱਸਿਆ ਕੀਤੀ। ਦੋ ਤੋਂ ਮੈਂ ਇਕ ਰੂਪ ਹੋਗਿਆ ਭਾਵ ਮੈਂ ਤੇ ਪ੍ਰਮੇਸਰ ਇਕਮਿਕ ਹੋ ਗਏ। (ਏਧਰ ਜਿੱਕੁਰ ਮੈਂ ਕਠਨ ਤਪ ਕੀਤਾ ਸੀ) ਇੱਕੁਰ ਹੀ ਮੇਰੇ ਪਿਤਾ ਤੇ ਮਾਤਾ ਨੇ ਵੀ ਪ੍ਰਮੇਸਰ ਨੂੰ ਅਰਾਧਿਆ। ਬਹੁਤ ਹੀ ਰੀਤੀਆਂ ਨਾਲ ਜੋਗ ਦਿਆਂ ਸਾਧਨਾਂ ਨੂੰ ਸਾਧਿਆ ਭਾਵ ਮਨ ਵੱਸ ਕੀਤਾ ॥ ੩ ॥

**ਤਿਨ ਜੋ ਕਰੀ ਅਲਖ ਕੀ ਸੇਵਾ ॥ ਤਾਤੇ ਭਏ ਪ੍ਰਸੰਨ ਗੁਰ ਦੇਵਾ ॥ ਤਿਨ ਪ੍ਰਭ ਜਬ ਆਇਸ ਮੁਹਿ ਦੀਆ ॥ ਤਬ ਹਮ ਜਨਮ ਕਲੂ ਮਹਿ ਲੀਆ ॥ ੪ ॥**

ਮੇਰੀ ਮਾਤਾ ਗੁਜਰੀ ਜੀ ਨੇ ਜੇਹੜੀ ਪ੍ਰਮੇਸਰ ਦੀ ਸੇਵਾ ਭਗਤੀ ਕੀਤੀ ਸੀ। ਇਸ ਲਈ ਗੁਰਦੇਵ ਜੀ ਪ੍ਰਸੰਨ ਹੋ ਗਏ। ਓਧਰੋਂ ਪ੍ਰਮੇਸਰ ਨੇ ਜਦੋਂ ਸਾਨੂੰ ਹੁਕਮ ਦਿੱਤਾ, ਤਾਂ ਅਸਾਂ ਕਲਜੁਗ ਵਿਚ ਜਨਮ ਲਿਆ ॥ ੪ ॥

**ਚਿਤ ਨ ਭਯੋ ਹਮਰੋ ਆਵਨ ਕਹ ॥ ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹ॥ ਜਿਉ ਤਿਉ ਪ੍ਰਭ ਹਮ ਕੋ ਸਮਝਾਯੋ ॥ ਇਮ ਕਹਿਕੈ ਇਹ ਲੋਕ ਪਠਾਯੋ ॥ ੫ ॥**

ਸਾਡਾ ਮਨ ਆਉਣ ਨੂੰ ਨਹੀਂ ਕਰਦਾ ਸੀ । ਸਾਡੀ ਸੁਰਤੀ ਪ੍ਰਮੇਸਰ ਦੇ ਚਰਨਾਂ ਵਿਚ ਚੁਭੀ ਰਹਿੰਦੀ ਸੀ। ਜਿੱਕੁਰ ਤਿੱਕੁਰ ਮਾਲਕ ਨੇ ਸਾਨੂੰ ਸਮਝਾਇਆ ਤੇ ਇੱਕੁਰ ਆਖਕੇ ਇਸ ਲੋਕ ਵਿਚ ਘੱਲਿਆ ॥ ੫ ॥

ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ ॥

ਚੌਪਈ ॥

**ਜਬ ਪਹਿਲੇ ਹਮ ਸ੍ਰਿਸਟਿ ਬਨਾਈ॥ਦਈਤ ਰਚੇ ਦੁਸਟ ਦੁਖਦਾਈ॥**

**ਤੇ ਭੁਜ ਬਲ ਬਵਰੇ ਹ੍ਵੈ ਗਏ॥ਪੂਜਤ ਪਰਮ ਪੁਰਖ ਰਹਿ ਗਏ॥੬॥**

{ ਕੀਟ=ਕੀੜਾ ਭਾਵ ਦਾਸ। ਗੁਰੂ ਜੀ ਨੇ ਆਪਣੇ ਆਪ ਲਈ ਨਿੰਮ੍ਰਤਾ ਵਾਸਤੇ ਇਸਪਦ ਨੂੰ ਵਰਤਿਆ ਹੈ। }

(ਪ੍ਰਮੇਸਰ ਨੇ ਸਾਨੂੰ ਆਖਿਆ) ਜਦੋਂ ਅਸਾਂ ਪਹਿਲੇ ਦੁਨੀਆਂ ਬਣਾਈ ਸੀ ਉਸ ਵੇਲੇ ਅਸਾਂ ਦੋ ਦੈਂਤ ਬਣਾਏ ਜੇਹੜੇ ਦੁਸ਼ਟ ਸਾਨੂੰ ਹੀ ਦੁਖਦਾਈ ਹੋ ਗਏ। ਓਹ ਬਾਹਾਂ ਦੇ ਜੋਰ ਕਰਕੇ ਝੱਲੇ ਹੋ ਗਏ। ਪ੍ਰਮੇਸਰ ਦੇ ਪੂਜਣ ਵੱਲੋਂ ਹਟ ਗਏ ॥ ੬ ॥

**ਤੇ ਹਮ ਤਮਕਿ ਤਨਕ ਮੋ ਖਾਪੇ ॥ ਤਿਨਕੀ ਠਉਰ ਦੇਵਤਾ ਥਾਪੇ ॥**
**ਤੇ ਭੀ ਬਲ ਪੂਜਾ ਉਰਝਾਏ ॥ ਆਪਨ ਹੀ ਪਰਮੇਸਰ ਕਹਾਏ॥੭॥**

ਓਹ ਅਸਾਂ ਗੁੱਸਾ ਕਰਕੇ ਛਿਨ ਵਿਚ ਮਾਰ ਦਿੱਤੇ। ਓਨਾਂ ਦੀ ਥਾਂ ਦੇਵਤੇ ਬਹਾ ਦਿੱਤੇ। ਓਹ ਵੀ ਬਲੀਆਂ ਲੈਣ ਵਿਚ ਪੂਜਾ ਕਰਾਉਣ ਵਿਚ ਫਸ ਗਏ। ਅਪਣੇ ਆਪ ਨੂੰ ਆਪ ਹੀ ਪ੍ਰਮੇਸਰ ਸਦਾਉਣ ਲਗ ਪਏ॥ ੭ ॥

**ਮਹਾਦੇਵ ਅਚੁਤ ਕਹਾਯੋ ॥ ਬਿਸਨ ਆਪ ਹੀ ਕੋ ਠਹਿਰਾਯੋ॥**
**ਬ੍ਰਹਮਾ ਆਪ ਪਾਰਬ੍ਰਹਮ ਬਖਾਨਾ॥ਪ੍ਰਭਕੋਪ੍ਰਭੂ ਨ ਕਿਨਹੂ ਜਾਨਾ॥੮॥**

ਸ਼ਿਵਜੀ ਨੇ ਅਪਣੇ ਆਪ ਨੂੰ ਨ ਮਰਨ ਵਾਲਾ ਕਹਾਇਆ। ਬਿਸ਼ਨ ਭਗਵਾਨ ਨੇ ਆਪਣੇ ਆਪ ਨੂੰ ਪ੍ਰਮੇਸਰ ਠਹਿਰਾ ਲਿਆ। ਬ੍ਰਹਮਾ ਨੇ ਵੀ ਅਪਣੇ ਆਪ ਨੂੰ ਪ੍ਰਮੇਸਰ ਸਦਵਾਇਆ॥ਮਾਲਕ ਨੂੰ ਮਾਲਕ ਕਿਸੇ ਨੇ ਵੀ ਨ ਜਾਣਿਆ॥੮॥

**ਤਬ ਸਾਖੀ ਪ੍ਰਭ ਅਸਟ ਬਨਾਏ ॥ ਸਾਖ ਨਮਿਤ ਦੇਬੇ ਠਹਿਰਾਏ ॥**
**ਤੇ ਕਹੈ ਕਰੋ ਹਮਾਰੀ ਪੂਜਾ॥ਹਮਬਿਨ ਅਵਰੁ ਨ ਠਾਕੁਰੁ ਦੂਜਾ॥੯॥**

ਫੇਰ ਤਦੋਂ ਮਾਲਕ ਨੇ ਅਠ ਦੇਵਤੇ (ਕੁਬੇਰ, ਬਰਨ, ਸੂਰਜ, ਚੰਦ੍ਰਮਾ, ਅੱਗ, ਧਰਮ ਰਾਜਾ, ਇੰਦ੍ਰ, ਸਾਖੀ=ਉਗਾਹੀ ਦੇਣ ਵਾਲੇ ਭਾਵ ਪ੍ਰਮੇਸਰ ਨੂੰ ਸਿੱਧ ਕਰਨ ਵਾਲੇ ਜੋ ਪ੍ਰਮੇਸਰ ਹੈ) ਬਣਾਏ। ਗਵਾਹੀ ਦੇਣ ਦੇ ਸਬੱਬ ਇਸਥਤ ਕੀਤੇ ਓਹ ਵੀ ਅੱਠੇ ਆਖਣ ਲੱਗੇ ਸਾਡੀ ਹੀ ਪੂਜਾ ਕਰੋ। ਸਾਡੇ ਤੋਂ ਬਿਨਾਂ ਹੋਰ ਕੋਈ ਦੂਸਰਾ ਪ੍ਰਮੇਸਰ ਨਹੀਂ ਹੈ ॥ ੯ ॥

**ਪਰਮ ਤੱਤਕੋ ਜਿਨਨ ਪਛਾਨਾ॥ਤਿਨ ਕਰ ਈਸਰ ਤਿਨ ਕਹੁ ਮਾਨਾ॥**
**ਕੇਤੇ ਸੂਰ ਚੰਦ ਕਹੁ ਮਾਨੈ॥ਅਗਨਿ ਹੋਤ੍ਰ ਕਈ ਪਵਨ ਪ੍ਰਮਾਨੈ॥੧੦॥**

ਜਿਨਾਂ ਨੇ ਪ੍ਰਮੇਸਰ ਨੂੰ ਨਾ ਪਛਾਣਿਆਂ। ਓਨਾਂ ਨੇ ਪ੍ਰਮੇਸਰ ਕਰਕੇ ਓਨਾਂ ਅਠਾਂ ਨੂੰ ਹੀ ਮੰਨ ਲਿਆ। ਬਹੁਤੇ ਸੂਰਜ ਚੰਦ ਨੂੰ ਹੀ ਮੰਨਦੇ ਹਨ। ਕਈ ਅੱਗ ਹੋਮ ਕਰਨਾ ਤੇ ਪੌਣ ਨੂੰ ਹੀ ਚੰਗੀ ਤਰਾਂ ਮੰਨਦੇ ਹਨ ਭਾਵ ਪੋਣ ਨੂੰ ਪੂਜਦੇ ਹਨ ॥ ੧੦ ॥

**ਕਿਨਹੂੰ ਪ੍ਰਭੁ ਪਾਹਨ ਪਹਿਚਾਨਾ॥ਨਾਤ ਕਿਤੇ ਜਲ ਕਰਤ ਬਿਧਾਨਾ॥**
**ਕੇਤਕ ਕਰਮ ਕਰਤ ਡਰਪਾਨਾ॥ਧਰਮਰਾਜ ਕੋ ਧਰਮ ਪਛਾਨਾ॥੧੧॥**

ਕਿਸੇ ਨੇ ਪੱਥਰਾਂ ਨੂੰ ਮਾਲਕ ਪਛਾਣਿਆਂ। ਕਿਤਨੇ ਸਾਰੇ ਇਸ਼ਨਾਨ ਦੀਆਂ ਵਿਧੀਆਂ ਨੂੰ ਹੀ ਪ੍ਰਮੇਸਰ ਜਾਨਣ ਲਗ ਪਏ। ਕਿਤਨੇ ਕਰਮ ਕਾਂਡ ਕਰਦੇ੨ ਡਰ ਪੈਣ ਲੱਗੇ। ਤੇ ਧਰਮ ਰਾਜਾ ਨੂੰ ਧਰਮ ਦਾ ਨਿਆਉਂ ਕਰਨ ਵਾਲਾ ਪਛਾਣ ਲਿਆ ॥ ੧੧ ॥

**ਜੇ ਪ੍ਰਭ ਸਾਖ ਨਮਿਤ ਠਹਰਾਏ॥ਤੇ ਹਿਆਂ ਆਇ ਪ੍ਰਭੂ ਕਹਵਾਏ ॥**
**ਤਾਕੀ ਬਾਤਬਿਸਰ ਜਾਤੀ ਭੀ॥ਅਪਨੀਅਪਨੀ ਪਰਤ ਸੋਭ ਭੀ॥੧੨॥**

ਜੇਹੜੇ ਪ੍ਰਮੇਸਰ ਨੇ ਗਵਾਹੀ ਦੇਣ ਵਾਸਤੇ ਏਥੇ ਘੱਲੇ ਸਨ। ਓਹ ਏਥੇ ਆਕੇ ਪ੍ਰਮੇਸਰ ਕਹਾਉਣ ਲਗ ਪਏ। ਓਨਾਂ ਨੂੰ ਉਸ ਪ੍ਰਮੇਸਰ ਦੀ ਸਾਰੀ ਗੱਲ ਭੁੱਲ ਗਈ। ਓਹ ਆਪੋ ਆਪਣੀ ਵਡਿਆਈ ਕਰਾਉਣ ਵਿਚ ਲਗ ਪਏ ॥ ੧੨ ॥

**ਜਬ ਪ੍ਰਭਕੋ ਨਤਿਨੈ ਪਹਿਚਾਨਾ॥ਤਬਹਰਿ ਇਨ ਮਨੁਛਨ ਠਹਰਾਨਾ॥**
**ਤੇ ਭੀ ਬਸਿ ਮਮਤਾ ਹੁਇ ਗਏ ॥ਪਰਮੇਸਰ ਪਾਹਨ ਠਹਰਏ॥੧੩॥**

ਜਦੋਂ ਮਾਲਕ ਨੂੰ ਓਨਾਂ ਉਤਲਿਆਂ ਨੇ ਨ ਪਛਾਣਿਆਂ, ਤਾਂ ਮਾਲਕ ਨੇ ਇਹਨਾਂ ਮਨੁੱਖਾਂ ਨੂੰ ਠਹਿਰਾ ਦਿਤਾ ਭਾਵ ਬਣਾ ਦਿਤਾ। ਇਹ ਵੀ ਮਮਤਾ ਦੇ ਵੱਸ ਹੋ ਗਏ। ਪ੍ਰਮੇਸਰ ਨੂੰ ਪੱਥਰ ਸਮਝਿਆ ॥ ੧੩ ॥

**ਤਬ ਹਰਿ ਸਿੱਧ ਸਾਧ ਠਹਿਰਾਏ॥ਤਿਨਭੀ ਪਰਮਪੁਰਖ ਨਹੀਪਾਏ॥**
**ਜੇਕੋਈਹੋਤਭਯੋਜਗਿਸਿਆਨਾ॥ਤਿਨਤਿਨਅਪਨੋਪੰਥਚਲਾਨਾ॥੧੪॥**

ਫਿਰ ਪ੍ਰਮੇਸਰ ਨੇ ਸਿੱਧੀਆਂ ਵਾਲੇ ਸਾਧ ਬਣਾ ਦਿਤੇ। ਓਨਾਂ ਨੇ ਵੀ ਪ੍ਰਮੇਸਰ ਨੂੰ ਨਹੀਂ ਪਾਇਆ। ਜੇਹੜਾ ਵੀ ਕੋਈ ਜਗਤ ਵਿਚ ਸਿਆਣਾ ਹੁੰਦਾ ਹੋਇਆ। ਉਸ੨ ਨੇ ਅਪਣਾ ਹੀ ਰਸਤਾ ਚਲਾ ਦਿਤਾ ॥ ੧੪ ॥

**ਪਰਮ ਪੁਰਖ ਕਿਨਹੂੰ ਨਹ ਪਾਯੋ॥ ਬੈਰਬਾਦ ਅਹੰਕਾਰ ਬਢਾਯੋ ॥**
**ਪੇਡ ਪਾਤ ਆਪਨ ਤੇ ਜਲੈ ॥ ਪ੍ਰਭ ਕੈ ਪੰਥ ਨ ਕੋਊ ਚਲੈ ॥ ੧੫ ॥**

ਪ੍ਰਮੇਸਰ ਨੂੰ ਕਿਸੇ ਨੇ ਨ ਪਾਇਆ। ਵੈਰ, ਝਗੜਾ, ਹੰਕਾਰ ਵਧਾ ਦਿਤਾ। ਜਿੱਕੁਰ ਰੁੱਖ ਪੱਤਿਆਂ ਨਾਲ ਆਪਣੇ ਆਪ ਨੂੰ ਆਪ ਹੀ ਸਾੜ ਲੈਂਦਾ ਹੈ ਭਾਵ ਵਾਂਸ ਆਪੋ ਵਿਚ ਦੀ ਖਹਿ੨ ਕੇ ਪੱਤਿਆਂ ਸਣੇ ਮੁੱਢੋਂ ਹੀ ਸੜ ਜਾਂਦਾ ਹੈ। ਪ੍ਰਮੇਸਰ ਦੇ ਰਸਤੇ ਕੋਈ ਨਹੀਂ ਚਲਦਾ ਹੈ ॥ ੧੫ ॥

**ਜਿਨਿਜਿਨਿ ਤਨਕਿਸਿੱਧ ਕੋਪਾਯੋ॥ਤਿਨਤਿਨ ਅਪਨਾ ਰਾਹੁਚਲਾਯੋ॥**
**ਪਰਮੇਸਰ ਨਕਿਨਹੂੰ ਪਹਿਚਾਨਾ॥ਮਮਉਚਾਰਤੇ ਭਯੋਦਿਵਾਨਾ॥੧੬॥**

ਜਿਸ ੨ ਨੇ ਥੋੜਾ ਜਿਹਾ ਸਿੱਧੀ ਨੂੰ ਪਾਇਆ । ਉਸ ੨ ਨੇ ਅਪਣਾ ਰਸਤਾ ਚਲਾਇਆ । ਪ੍ਰਮੇਸਰ ਨੂੰ ਕਿਸੇ ਨੇ ਨ ਪਛਾਣਿਆਂ । ਮੈਨੂੰ ਪ੍ਰਮੇਸਰ ਆਖੇ ਇੰਕੁਰ ਹੀ ਸਾਰੇ ਕਮਲੇ ਹੋ ਗਏ ॥ ੧੬ ॥

**ਪਰਮ ਤੱਤ ਕਿਨਹੂ ਨ ਪਛਾਨਾ॥ ਆਪ ਆਪ ਭੀਤਰਿ ਉਰਝਾਨਾ॥ ਤਬ ਜੇਜੇਰਿਖਰਾਜਬਨਾਏ॥ਤਿਨਆਪਨਪੁਨ ਸਿੰਮ੍ਰਿਤਿਚਲਾਏ॥੧੭॥**

ਪ੍ਰਮੇਸਰ ਨੂੰ ਕਿਸੇ ਨੇ ਨ ਪਛਾਣਿਆ । ਸਾਰੇ ਅਪਣੇ ੨ ਵਿਚ ਫਸ ਗਏ । ਤਦੋਂ ਫਿਰ ਪ੍ਰਮੇਸਰ ਨੇ ਜੇਹੜੇ ੨ ਰਿਖੀ ਰਾਜ ਬਣਾਏ । ਓਨਾਂ ਵੀ ਆਪੋ ਆਪਣੀਆਂ ਸਿੰਮ੍ਰਤੀਆਂ ਚਲਾ ਦਿਤੀਆਂ ॥ ੧੭ ॥

**ਜੇ ਸਿੰਮ੍ਰਿਤਨ ਕੇ ਭਏ ਅਨੁਰਾਗੀ ॥ ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ ॥ ਜਿਨ ਮਨੁ ਹਰਿ ਚਰਨਨ ਠਹਰਾਯੋ ॥ ਸੋ ਸਿੰਮ੍ਰਿਤਨ ਕੇ ਰਾਹ ਨ ਆਯੋ ॥ ੧੮ ॥**

ਜੇਹੜੇ ਸਿੰਮ੍ਰਤੀਆਂ ਦੇ ਪ੍ਰੇਮੀ ਹੋ ਗਏ । ਉਸ ਉਸ ਨੇ ਪ੍ਰਮੇਸਰ ਦੀ ਕਾਰ ਸਾਰੀ ਛੱਡ ਦਿਤੀ । ਜਿਨਾਂ ੨ ਨੇ ਮਨ ਨੂੰ ਪ੍ਰਮੇਸਰ ਦੇ ਚਰਨਾਂ ਵਿਚ ਜੋੜ ਦਿਤਾ ਓਹ ੨ ਆਦਮੀ ਸਿੰਮ੍ਰਤੀਆਂ ਦੇ ਰਸਤੇ ਵਿਚ ਨ ਆਇਆ ॥ ੧੮ ॥

**ਬ੍ਰਹਮਾ ਚਾਰ ਹੀ ਬੇਦ ਬਨਾਏ ॥ ਸਰਬ ਲੋਕ ਤਿਹ ਕਰਮ ਚਲਾਏ॥ ਜਿਨਕੀ ਲਿਵਹਰਿਚਰਨਨਲਾਗੀ॥ਤੇ ਬੇਦਨਤੇ ਭਏਤਿਆਗੀ॥੧੯॥**

ਬ੍ਰਹਮਾਂ ਨੇ ਚਾਰ ਵੇਦ ਹੀ ਬਣਾ ਦਿਤੇ। ਸਾਰਿਆਂ ਲੋਕਾਂ ਨੂੰ ਓਨਾਂ ਵੇਦਾਂ ਦੇ ਕਰਮਾਂ ਵਿਚ ਹੀ ਚਲਾ ਦਿਤਾ ਭਾਵ ਪ੍ਰਮੇਸਰ ਨੂੰ ਭੁਲਾ ਦਿਤਾ । ਜਿਨਾਂ ਦੀ ਸੁਰਤੀ ਪ੍ਰਮੇਸਰ ਦੇ ਚਰਨਾਂ ਵਿਚ ਲਗ ਗਈ।ਓਹ ਵੇਦਾਂ ਦੇ ਤਿਆਗੀ ਹੋ ਗਏ।।੧੯।।

**ਜਿਨ ਮਤ ਬੇਦ ਕਤੇਬਨ ਤਿਆਗੀ॥ਪਾਰਬ੍ਰਹਮ ਕੇ ਭਏ ਅਨੁਰਾਗੀ॥ ਤਿਨਕੇ ਗੂੜ ਮੱਤਜੇ ਚਲਹੀ॥ਭਾਂਤਿ ਅਨੇਕ ਦੁਖਨਸੋਂ ਦਲਹੀ॥੨੦॥**

ਜਿਨਾਂ ੨ ਨੇ ਵੇਦਾਂ ਕਤੇਬਾਂ ਦੇ ਮਤਾਂ ਦੀ ਸਿਖਿਆ ਛੱਡ ਦਿਤੀ। ਓਹ ਸਾਰੇ ਪ੍ਰਮੇਸਰ ਦੇ ਪ੍ਰੇਮੀ ਬਨ ਗਏ। ਓਨਾਂ ਨਾਮ ਜਪਣ ਵਾਲਿਆਂ ਦੇ ਚੰਗੇ ਮੱਤ ਜੇਹੜੇ ਚਲ ਪੈਂਦੇ ਹਨ ਓਹ ਅਨੇਕਾਂ ਦੁਖਾਂ ਨੂੰ ਨਾਸ ਕਰ ਸੁੱਟਦੇ ਹਨ ਭਾਵ ਪ੍ਰੇਮੀਆਂ ਦੇ ਮੱਤ ਚਲੇ ਹੋਏ ਕਈ ਤਰਾਂ ਕਰਕੇ ਅਨੇਕਾਂ ਦੁਖਾਂ ਨੂੰ ਨਾਸ ਕਰ ਦੇਂਦੇ ਹਨ ॥ ੨੦ ॥

**ਜੇ ਜੇ ਸਹਿਤ ਜਾਤਨ ਸੰਦੇਹਿ ॥ ਪ੍ਰਭ ਕੋ ਸੰਗ ਨ ਛੋਡਤ ਨੇਹ ॥ ਤੇਤੇਪਰਮ ਪੁਰੀਕਹ ਜਾਹੀ॥ਤਿਨਹਰਿ ਸਿਉਅੰਤਰੁ ਕਛੁ ਨਾਹੀ॥੨੧॥**

ਇਸ ਵਿਚ ਕੋਈ ਸ਼ੱਕ ਨਹੀਂ ਜਾਂ ਸਹਿਤ ਦੇਹ ਦੇ, ਜੇਹੜੇ ਜੇਹੜੇ ਪੀੜਾ ਦੁਖ ਨੂੰ ਸਹਾਰਦੇ ਹਨ। ਅਤੇ ਪ੍ਰਮੇਸਰ ਦੇ ਨਾਲੋਂ ਪ੍ਰੇਮ ਨੂੰ ਛੱਡਦੇ ਨਹੀਂ ਹਨ। ਓਹ ਓਹ ਪ੍ਰਮੇਸਰ ਦੀ ਪੁਰੀ ਨੂੰ ਜਾਣਗੇ। ਓਨਾਂ ਦਾ ਪ੍ਰਮੇਸਰ ਨਾਲ ਕੁਛ ਫਰਕ ਨਹੀਂ ਹੈ ਭਾਵ ਓਹ ਪ੍ਰਮੇਸਰ ਦਾ ਰੂਪ ਹੀ ਹਨ॥ ੨੧॥

**ਜੇ ਜੇ ਜ਼ੀਅ ਜਾਤਨ ਤੇ ਡਰੇ॥ ਪਰਮ ਪੁਰਖ ਤਜਿ ਤਿਨ ਮਗ ਪਰੇ॥**
**ਤੇਤੇ ਨਰਕ ਕੁੰਡ ਮੋ ਪਰਹੀ॥ ਬਾਰਬਾਰ ਜਗ ਮੈ ਬਪੁ ਧਰਹੀ॥੨੨॥**

ਜੇਹੜੇ ਜੇਹੜੇ ਜੀਵ ਇਸ਼ਨਾਨ ਦਾਨ ਕੁਰਬਾਨੀ ਆਦਕ ਪੀੜਾ ਤੋਂ ਡਰ ਗਏ ਹਨ ਭਾਵ ਕਿਸੇ ਦਾ ਭਲਾ ਨਹੀਂ ਕਰ ਸਕਦੇ। ਓਹ ਪ੍ਰਮੇਸਰ ਨੂੰ ਛੱਡ ਕੇ ਵੇਦਾਂ ਕਤੇਬਾਂ ਦੇ ਰਸਤੇ ਪੈ ਗਏ ਹਨ। ਓਹ ਸਾਰੇ ਨਰਕ ਕੁੰਡ ਵਿਚ ਪੈ ਜਾਣਗੇ। ਓਹ ਸਾਰੇ ਜਗਤ ਵਿਚ ਮੁੜ ੨ ਕੇ ਜਨਮ ਧਾਰਨਗੇ॥ ੨੨॥

**ਤਬ ਹਰਿਬਹੁਰ ਦੱਤ ਉਪਜਾਇਓ॥ਤਿਨ ਭੀਅਪਨਾ ਪੰਥੁਚਲਾਇਓ॥**
**ਕਰਮੋ ਨਖਸਿਰ ਜਟਾਸਵਾਰੀ॥ਪ੍ਰਭਕੀ ਕ੍ਰਿਆ ਕਛੂ ਨਬਿਚਾਰੀ॥੨੩॥**

ਫਿਰ ਪ੍ਰਮੇਸਰ ਨੇ ਦੱਤਾ ਤ੍ਰੇਅ ਨੂੰ ਪੈਦਾ ਕੀਤਾ। ਉਸ ਨੇ ਵੀ ਅਪਣਾ ਰਸਤਾ ਚਲਾ ਦਿਤਾ। ਹਥ ਵਿਚ ਨਹੁੰ ਅਤੇ ਸਿਰ ਉਤੇ ਜਟਾਂ ਬਣਾ ਦਿਤੀਆਂ। ਪ੍ਰਮੇਸਰ ਪ੍ਰਾਪਤੀ ਦੀ ਕਾਰ ਕੁਛ ਨ ਵਿਚਾਰੀ॥ ੨੩॥

**ਪੁਨ ਹਰਿ ਗੋਰਖ ਕੋ ਉਪਰਾਜਾ॥ ਸਿੱਖ ਕਰੇ ਤਿਨਹੂ ਬਡ ਰਾਜਾ॥**
**ਸ੍ਰਵਨਫਾਰਿਮੁਦ੍ਰਾ ਦੁਐਡਾਰੀ॥ਹਰਿਕੀਪ੍ਰੀਤਿ ਰੀਤਿਨ ਬਿਚਾਰੀ॥੨੪॥**

ਫਿਰ ਪ੍ਰਮੇਸਰ ਨੇ ਗੋਰਖਨਾਥ ਨੂੰ ਪ੍ਰਗਟ ਕੀਤਾ। ਉਸ ਨੇ ਵੀ ਗੋਪੀ ਚੰਦ ਆਦਕ ਵਡੇ ਵਡੇ ਰਾਜੇ ਆਪਣੇ ਸਿੱਖ ਬਣਾ ਲਏ। ਕੰਨ ਪਾੜ ਕੇ ਦੋ ਮੁੰਦ੍ਰਾਂ ਪਾ ਸੁੱਟੀਆਂ। ਪ੍ਰਮੇਸਰ ਦੀ ਪ੍ਰੀਤੀ ਦੀ ਰੀਤੀ ਨ ਵਿਚਾਰੀ॥ ੨੪॥

**ਪੁਨ ਹਰਿ ਰਾਮਾ ਨੰਦ ਕੋ ਕਰਾ॥ ਭੇਸ ਬੈਰਾਗੀ ਕੋ ਜਿਨ ਧਰਾ॥**
**ਕੰਠੀਕੰਠਿ ਕਾਠ ਕੀ ਡਾਰੀ॥ਪ੍ਰਭ ਕੀਕ੍ਰਿਆ ਨ ਕਛੂ ਬਿਚਾਰੀ॥੨੫॥**

ਫਿਰ ਪ੍ਰਮੇਸਰ ਨੇ ਰਾਮਾ ਨੰਦ ਵੈਰਾਗੀ ਨੂੰ ਕੀਤਾ। ਜਿਸ ਨੇ ਵੈਰਾਗੀਆਂ ਦੇ ਭੇਖ ਨੂੰ ਧਰ ਦਿਤਾ ਜਾਂ ਧਾਰ=ਬਣਾ ਦਿਤਾ। ਗਲ ਵਿਚ ਲੱਕੜ ਦੀ ਮਾਲਾ ਪਾ ਦਿਤੀ। ਪ੍ਰਮੇਸਰ ਦੇ ਮਿਲਾਪ ਦੀ ਕਾਰ ਕੁਛ ਨ ਵਿਚਾਰੀ॥ ੨੫॥

**ਜੇ ਪ੍ਰਭੁ ਪਰਮਪੁਰਖ ਉਪਜਾਏ॥ਤਿਨ ਤਿਨ ਅਪਨੇ ਰਾਹ ਚਲਾਏ॥**
**ਮਹਾ ਦੀਨ ਤਬ ਪ੍ਰਭ ਉਪਰਾਜਾ॥ਅਰਬ ਦੇਸ ਕੋ ਕੀਨੋ ਰਾਜਾ॥੨੬॥**

ਜੇਹੜੇ ਜੇਹੜੇ ਪ੍ਰਮੇਸਰ ਨੇ ਵੱਡੇ ਆਦਮੀ ਬਣਾਏ। ਓਨਾਂ ੨ ਨੇ ਆਪਣੇ ਆਪਣੇ ਰਸਤੇ ਚਲਾ ਦਿਤੇ। ਫਿਰ ਪ੍ਰਮੇਸਰ ਨੇ ਮੁਹੰਮਦ ਨੂੰ ਪ੍ਰਗਟ ਕੀਤਾ। ਉਸ

ਨੂੰ ਅਰਬ ਦੇਸ ਦਾ ਰਾਜਾ ਬਣਾਇਆ ॥ ੨੬ ॥

**ਤਿਨ ਭੀ ਏਕ ਪੰਥ ਉਪਰਾਜਾ ॥ ਲਿੰਗ ਬਿਨਾ ਕੀਨੇ ਸਭ ਰਾਜਾ ॥**
**ਸਭ ਤੇ ਅਪਨਾ ਨਾਮੁ ਜਪਾਯੋ ॥ ਸਤਿਨਾਮੁ ਕਾਹੂ ਨ ਦ੍ਰਿੜਾਯੋ॥੨੭॥**

ਉਸ ਨੇ ਵੀ ਇਕ ਪੰਥ ਪ੍ਰਗਟ ਕਰ ਦਿਤਾ । ਸਾਰਿਆਂ ਰਾਜਿਆਂ ਨੂੰ ਇੰਦ੍ਰੀ ਤੋਂ ਬਿਨਾ ਕਰ ਦਿੱਤਾ ਭਾਵ ਸੁੰਨਤ ਤੋਰੀ । ਸਾਰਿਆਂ ਤੋਂ ਅਪਣਾ ਨਾਮ ਜਪਾਇਆ । ਸੱਤ ਨਾਮ ਕਿਸੇ ਨੂੰ ਨ ਪੱਕਾ ਕਰਾਇਆ ॥ ੨੭ ॥

**ਸਭ ਅਪਨੀ ਅਪਨੀ ਉਰਝਾਨਾ ॥ ਪਾਰਬ੍ਰਹਮ ਕਾਹੂ ਨ ਪਛਾਨਾ ॥**
**ਤਪਸਾਧਤ ਹਰਿਮੋਹਿ ਬੁਲਾਯੋ॥ਇਮਕਹਿਕੈ ਇਹਲੋਕ ਪਠਾਯੋ॥੨੮॥**

ਸਾਰੇ ਅਪਣੀ ੨ ਮੰਨਤਾ ਵਿਚ ਫਸ ਗਏ। ਪ੍ਰਮੇਸਰ ਨੂੰ ਕਿਸੇ ਨੇ ਨ ਪਛਾਣਿਆਂ। ਤਾਂ ਤਪ ਕਰਦਿਆਂ ਪ੍ਰਮੇਸਰ ਨੇ ਮੈਨੂੰ ਵਾਜ ਮਾਰੀ। ਤੇ ਇੱਕੁਰ ਆਖਕੇ ਇਸ ਲੋਕ ਵਿਚ ਘੱਲਿਆ ॥ ੨੮ ॥

ਅਕਾਲ ਪੁਰਖ ਬਾਚ ॥ ਚੌਪਈ ॥

**ਮੈ ਅਪਨਾ ਸੁਤ ਤੋਹਿ ਨਿਵਾਜਾ ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ ॥**
**ਜਾਹਿ ਤਹਾਂ ਤੈਧਰਮੁ ਚਲਾਇ॥ਕਬੁਧਿ ਕਰਨਤੇ ਲੋਕ ਹਟਾਇ॥੨੯॥**

ਪ੍ਰਮੇਸਰ ਨੇ ਆਖਿਆ ਮੈਂ ਤੈਨੂੰ ਅਪਣਾ ਪੁੱਤ੍ਰ ਨਿਵਾਜਿਆ ਹੈ। ਭਗਤਾਂ ਦਾ ਪੰਥ ਪ੍ਰਗਟ ਕਰਨ ਵਾਸਤੇ ਸਾਜਿਆ ਹੈ। ਜਾਹ ਥਾਂ ਥਾਂ ਜਾਕੇ ਧਰਮ ਨੂੰ ਤੋਰ। ਮਾੜੀ ਅਕਲ ਬਣੌਣ ਤੋਂ ਲੋਕਾਂ ਨੂੰ ਹਟਾ ਭਾਵ ਮਾੜਿਆਂ ਕੰਮਾਂ ਤੋਂ ਰੋਕ ॥ ੨੯ ॥

ਕਬਿਬਾਚ ॥ ਦੋਹਰਾ ॥

**ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਿਆਇ ॥**
**ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥ ੩੦ ॥**

ਫਿਰ ਗੁਰੂ ਜੀ ਨੇ ਪ੍ਰਮੇਸਰ ਨੂੰ ਆਖਿਆ । ਮੈਂ ਇਹ ਪ੍ਰਮੇਸਰ ਦਾ ਬਚਨ ਸੁਣਕੇ ਖੜੋ ਗਿਆ ਤੇ ਹੱਥ ਜੋੜ ਕੇ ਸਿਰ ਨਿਵਾਕੇ ਇਹ ਬਚਨ ਅੱਗੋਂ ਮੈਂ ਆਖਿਆ । ਜਗਤ ਵਿਚ ਭਗਤਾਂ ਦਾ ਪੰਥ ਓਦੋਂ ਚਲੇਗਾ ਜਦੋਂ ਤੁਸੀਂ ਮੇਰੀ ਸਹਾਇਤਾ ਕਰੋਗੇ ॥ ੩੦ ॥

ਚੌਪਈ ॥

**ਇਹ ਕਾਰਨਿ ਪ੍ਰਭ ਮੋਹਿ ਪਠਾਯੋ॥ ਤਬ ਮੈ ਜਗਤ ਜਨਮੁ ਧਰਿ ਆਯੋ॥ ਜਿਮ ਤਿਨ ਕਹੀ ਇਨੈ ਤਿਮ ਕਹਿਹੋਂ॥ ਔਰ ਕਿਸੂ ਤੇ ਬੈਰ ਨ ਗਹਿਹੋਂ ॥ ੩੧ ॥**

ਇਸ ਉਪਰ ਦੱਸੇ ਕਾਰਨ ਲਈ ਪ੍ਰਮੇਸਰ ਨੇ ਮੈਨੂੰ ਘੱਲਿਆ ਹੈ। ਤਾਂ ਹੀ ਤਾਂ ਮੈਂ ਜਗਤ ਵਿਚ ਜਨਮ ਧਰਕੇ ਆਇਆ ਹਾਂ । ਜਿੱਕੁਰ ਉਸ ਪ੍ਰਮੇਸਰ ਨੇ ਮੈਨੂੰ ਸਾਰੀ ਗੱਲ ਦੱਸੀ ਹੈ। ਓਸੇ ਤਰਾਂ ਹੀ ਮੈਂ ਕਹਿੰਦਾ ਹਾਂ। ਹੋਰ ਮੈਂ ਕਿਸੇ ਨਾਲ ਵੈਰ ਨਹੀਂ ਫੜਾਂਗਾ ਭਾਵ ਮੈਂ ਕਿਸੇ ਮਤ ਵਾਲੇ ਨਾਲ ਵੈਰ ਨਹੀਂ ਕਰਾਂਗਾ ॥ ੩੧ ॥

**ਜੋ ਹਮ ਕੋ ਪਰਮੇਸਰ ਉਚਰਿ ਹੈ॥ਤੇ ਸਭ ਨਰਕਿ ਕੁੰਡ ਮਹਿ ਪਰਿ ਹੈ॥**
**ਮੋ ਕੋ ਦਾਸੁ ਤਵਨ ਕਾ ਜਾਨੋ॥ ਯਾ ਮੈ ਭੇਦ ਨ ਰੰਚ ਪਛਾਨੋ ॥੩੨॥**

ਜੇਹੜਾ ਮੈਨੂੰ ਪ੍ਰਮੇਸਰ ਆਖੇਗਾ । ਓਹ ਸਾਰੇ ਨਰਕ ਕੁੰਡ ਵਿਚ ਪੈ ਜਾਣਗੇ । ਮੈਨੂੰ ਉਸ ਪ੍ਰਮੇਸਰ ਦਾ ਦਾਸ ਜਾਣੋ । ਇਸ ਗਲ ਵਿਚ ਰਤਾ ਵੀ ਭੇਦ ਨ ਮੰਨੋਂ ॥ ੩੨ ॥

**ਮੈ ਹੋ ਪਰਮ ਪੁਰਖ ਕੋ ਦਾਸਾ॥ ਦੇਖਨ ਆਯੋ ਜਗਤ ਤਮਾਸਾ॥**
**ਜੋ ਪ੍ਰਭ ਜਗਤ ਕਹਾ ਸੋ ਕਹਿਹੋ॥ਮ੍ਰਿਤ ਲੋਕ ਤੇ ਮੋਨ ਨ ਰਹਿਹੋ॥੩੩॥**

ਮੈਂ ਉਸ ਪ੍ਰਮੇਸਰ ਦਾ ਦਾਸ ਹਾਂ । ਜਗਤ ਵਿਚ ਤਮਾਸ਼ਾ ਵੇਖਣ ਆਇਆ ਹਾਂ। ਜੋ ਮੈਨੂੰ ਪ੍ਰਮਸਰ ਨੇ ਆਖਿਆ ਹੈ ਓਹ ਮੈਂ ਸਚ ੨ ਜਗਤ ਵਿਚ ਆਕੇ ਆਖਦਾ ਹਾਂ। ਮੈਂ ਕਿਸੇ ਦਾ ਡਰਾਇਆ ਹੋਇਆ ਇਸ ਸੰਸਾਰ ਵਿਚ ਚੁਪ ਕਰਕੇ ਨਹੀਂ ਰਹਿੰਦਾ ਹਾਂ ॥ ੩੩ ॥

ਨਰਾਜ ਛੰਦ ॥

**ਕਹਿਯੋ ਪ੍ਰਭੂ ਸੁ ਭਾਖਿਹੋ ॥ ਕਿਸੂ ਨ ਕਾਨ ਰਾਖਿਹੋ ॥**
**ਕਿਸੂ ਨ ਭੇਖ ਭੀਜ ਹੋ ॥ ਅਲੇਖ ਬੀਜ ਬੀਜਹੋ ॥ ੩੪ ॥**

ਜੋ ਮਾਲਕ ਨੇ ਆਖਿਆ ਹੈ ਓਹ ਮੈਂ ਆਖਦਾ ਹਾਂ । ਮੈਂ ਕਿਸੇ ਦੀ ਕੁਸ਼ਾਮਤ ਨਹੀਂ ਰੱਖਦਾ ਹਾਂ। ਮੈਂ ਕਿਸੇ ਦੇ ਭੇਖ ਵਿਚ ਨਹੀਂ ਪ੍ਰਸੰਨ ਹੁੰਦਾ ਹਾਂ। ਪ੍ਰਮੇਸਰ ਦੇ ਨਾਮ ਦਾ ਬੀਜ ਬੀਜਾਂਗਾ ਭਾਵ ਨਾਮ ਜਪਾਵਾਂਗਾ ॥ ੩੪ ॥

**ਪਖਾਨ ਪੂਜ ਹੋ ਨਹੀ ॥ ਨ ਭੇਖ ਭੀਜਹੋ ਕਹੀ॥**
**ਅਨੰਤ ਨਾਮੁ ਗਾਇ ਹੋ ॥ ਪਰਮ ਪੁਰਖ ਪਾਇ ਹੋ॥ ੩੫ ॥**

ਮੈਂ ਪੱਥਰ ਪੂਜ ਨਹੀਂ ਹਾਂ। ਨ ਮੈਂ ਕਿਸੇ ਦੇ ਭੇਖ ਵਿਚ ਪ੍ਰਸੰਨ ਹੋਣ ਵਾਲਾ ਹਾਂ। ਮੈਂ ਬਿਅੰਤ ਪ੍ਰਮੇਸਰ ਦਾ ਨਾਮ ਜਪਣ ਵਾਲਾ ਹਾਂ। ਇੱਕੁਰ ਮੈਂ ਪ੍ਰਮੇਸਰ ਨੂੰ ਪਾਵਾਂਗਾ ਜਾਂ ਇਹ ਨਾਮ ਮੈਂ ਪ੍ਰਮੇਸਰ ਤੋਂ ਮੰਗਿਆ ਹੈ॥ ੩੫॥

**ਜਟਾ ਨ ਸੀਸ ਧਾਰਿ ਹੋ॥ ਨ ਮੁੰਦ੍ਰਕਾ ਸੁਧਾਰਿਹੋ॥**
**ਨ ਕਾਨ ਕਾਹੂ ਕੀ ਧਰੋ॥ ਕਹਿਯੋ ਪ੍ਰਭੂ ਸੁ ਮੈ ਕਰੋ॥ ੩੬ ॥**

ਨ ਮੈਂ ਜਟਾਂ ਸਿਰ ਉਤੇ ਰੱਖਦਾ ਹਾਂ । ਨ ਮੈਂ ਕੰਨਾਂ ਵਿਚ ਮੁੰਦਰਾਂ ਸਵਾਰਦਾ ਹਾਂ । ਨ ਮੈਂ ਕਿਸੇ ਦੀ ਕੁਸ਼ਾਮਤ ਧਰਦਾ ਹਾਂ । ਜੋ ਮਾਲਕ ਨੇ ਆਖਿਆ ਹੈ ਮੈਂ ਓਹ ਕਰਾਂਗਾ ਭਾਵ ਪ੍ਰਮੇਸਰ ਦੀ ਆਗਜ਼ਾ ਨਾਲ ਕੰਮ ਕਰਾਂਗਾ।੩੬।

**ਭਜੋ ਸੁ ਏਕ ਨਾਮਯੰ॥ ਜੁ ਕਾਮ ਸਰਬ ਠਾਮਯੰ॥**

**ਨ ਜਾਪ ਆਨ ਕੋ ਜਪੋਂ ॥ ਨ ਅਉਰ ਥਾਪਨਾ ਥਪੋਂ ॥ ੩੭ ॥**

ਮੈਂ ਇਕ ਨਾਮ ਨੂੰ ਜਪਾਂ ਜਪਾਵਾਂਗਾ, ਜੋ ਨਾਮ ਸਾਰਿਆਂ ਥਾਵਾਂ ਵਿਚ ਕੰਮ ਆ ਸਕਦਾ ਹੈ ਭਾਵ ਹਰ ਥਾਂ ਜਪਿਆ ਜਾ ਸਕਦਾ ਹੈ । ਉਠਦਿਆਂ ਬਹਿੰ-ਦਿਆਂ ਕਾਰ ਵਿਹਾਰ ਵੇਲੇ ਨਾਮ ਜਪਣ ਦੀ ਕੋਈ ਰੋਕ ਨਹੀਂ ਹੈ ਤੇ ਇਹ ਨਾਮ ਹਰ ਥਾਂ ਸਹਾਇਤਾ ਕਰ ਸਕਦਾ ਹੈ । ਮੈਂ ਹੋਰ ਕਿਸੇ ਦਾ ਜਾਪ ਨਹੀਂ ਜਪਾਵਾਂਗਾ । ਮੈਂ ਹੋਰ ਕੋਈ ਪਖੰਡ ਦੀ ਥਾਪਨਾ ਨਹੀਂ ਬਣਾਵਾਂਗਾ ਭਾਵ ਛਲ ਨਹੀਂ ਕਰਾਂਗਾ ॥ ੩੭ ॥

**ਬਿਅੰਤ ਨਾਮੁ ਧਿਆਇ ਹੋ ॥ ਪਰਮ ਜੋਤਿ ਪਾਇਹੋ ॥**

**ਨ ਧਿਆਨ ਆਨ ਕੋ ਧਰੋਂ॥ਨ ਨਾਮ ਆਨ ਉਚਰੋਂ ॥ ੩੮ ॥**

ਬਿਅੰਤ ਪ੍ਰਮੇਸਰ ਦਾ ਨਾਮ ਹੀ ਧਿਆਂਵਾਗਾ । ਇੱਕੁਰ ਮੈਂ ਪ੍ਰਮੇਸਰ ਨੂੰ ਪਾ ਲਵਾਂਗਾ । ਮੈਂ ਹੋਰ ਕਿਸੇ ਦਾ ਧਿਆਨ ਨਹੀਂ ਧਰਾਂਗਾ । ਨ ਮੈਂ ਹੋਰ ਕਿਸੇ ਦਾ ਨਾਮ ਉਚਾਰਾਂਗਾ ॥ ੩੮ ॥

**ਤਵੱਕ ਨਾਮ ਰਤਿਯੰ ॥ ਨ ਆਨ ਮਾਨ ਮਤਿਯੰ ॥**

**ਪਰਮ ਧਿਆਨ ਧਾਰੀਯੰ ॥ ਅਨੰਤ ਪਾਪ ਟਾਰੀਯੰ ॥ ੩੯ ॥**

ਤੇਰੇ ਨਾਮ ਵਿਚ ਰੱਤਾ ਰਹਾਂਗਾ । ਨ ਮੈਂ ਹੋਰ ਕਿਸੇ ਦੇ ਮੰਨਣ ਵਿਚ ਮਸਤ ਹੋਵਾਂਗਾ । ਪ੍ਰਮੇਸਰ ਦਾ ਧਿਆਨ ਧਾਰਨ ਨਾਲ ਬਿਅੰਤ ਪਾਪਾਂ ਨੂੰ ਪਰੇ ਸੁੱਟ ਦੇਈਦਾ ਹੈ ॥ ੩੯ ॥

**ਤੁਮੇਵ ਰੂਪ ਰਾਚਿਯੰ ॥ ਨ ਆਨ ਦਾਨ ਮਾਚਿਯੰ ॥**

**ਤਵੱਕ ਨਾਮ ਉਚਾਰੀਯੰ ॥ ਅਨੰਤ ਦੂਖ ਟਾਰੀਅੰ ॥ ੪੦ ॥**

ਹੇ ਪ੍ਰਮੇਸਰ ਨਿਸਚੇ ਕਰਕੇ ਠੀਕ ਤੇਰੇ ਰੂਪ ਵਿਚ ਰਚਕੇ । ਮੈਂ ਹੋਰ ਕਿਸੇ ਦੇ ਦਾਨ=ਜਾਨਣ ਵਿਚ ਨਹੀਂ ਮਚਦਾ=ਲਗਦਾ ਹਾਂ । ਤੇਰਾ ਨਾਮ ਉਚਾਰਦਾ ਹਾਂ । ਇੱਕੁਰ ਮੈਂ ਅਨੇਕਾਂ ਦੁਖਾਂ ਨੂੰ ਦੂਰ ਕਰਦਾ ਹੈ ਭਾਵ ਤੇਰਾ ਨਾਮ ਅਨੇਕਾਂ ਦੁਖਾਂ ਨੂੰ ਦੂਰ ਕਰਦਾ ਹੈ ॥ ੪੦ ॥

ਚੌਪਈ ॥

**ਜਿਨ ਜਿਨ ਨਾਮੁ ਤਿਹਾਰੋ ਧਿਆਇਆ ॥ ਦੂਖ ਪਾਪ ਤਿਨ**

**ਨਿਕਟ ਨ ਆਇਆ ॥ ਜੇ ਜੇ ਅਉਰ ਧਿਆਨ ਕੋ ਧਰਹੀ ॥ ਬਹਿਸ ਬਹਿਸ ਬਾਦਨ ਤੇ ਮਰਹੀ ॥ ੪੧ ॥**

ਜਿਸ ੨ ਨੇ ਤੇਰੇ ਨਾਮ ਨੂੰ ਧਿਆਇਆ ਹੈ। ਦੁਖ ਪਾਪ ਓਨਾਂ ਦੇ ਨੇੜੇ ਨਹੀਂ ਆਇਆ ਹੈ। ਜੇਹੜੇ ੨ ਪ੍ਰਮੇਸਰ ਨੂੰ ਛੱਡ ਕੇ ਹੋਰ ਧਿਆਨ ਧਰਦੇ ਹਨ। ਓਹ ਜਗਤ ਵਿਚ ਆਪੋ ਵਿਚ ਦੀ ਜਿਦ ਜਿਦ ਕੇ ਝਗੜਿਆਂ ਵਿਚ ਆਪ ਹੀ ਮਰ ਜਾਂਦੇ ਹਨ ॥ ੪੧ ॥

**ਹਮ ਏਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥ ਜਹਾ ਤਹਾ ਤੁਮ ਧਰਮ ਬਿਥਾਰੋ॥ਦੁਸਟ ਦੋਖੀਅਨ ਪਕਰਿ ਪਛਾਰੋ॥੪੨॥**

ਅਸੀਂ ਜਗਤ ਵਿਚ ਇਹ ਕੰਮ ਕਰਨ ਲਈ ਆਏ ਹਾਂ ਧਰਮ ਕਰਨ ਵਾਸਤੇ ਪ੍ਰਮੇਸਰ ਨੇ ਸਾਨੂੰ ਘੱਲਿਆ ਹੈ ਥਾਂ ਥਾਂ ਵਿਚ ਧਰਮ ਨੂੰ ਖਿਲਾਰ ਦਿਓ। ਦੁਸ਼ਟਾਂ ਦੋਖੀਆਂ ਨੂੰ ਫੜਕੇ ਭਾਵ ਉਤਾਹਾਂ ਚੁੱਕ ਕੇ ਜਮੀਨ ਨਾਲ ਮਾਰੋ। ਭਾਵ ਭੁੰਜੇ ਸੁੱਟ ਕੇ ਮਾਰ ਸੁੱਟੋ ॥ ੪੨ ॥

**ਯਾਹੀ ਕਾਜ ਧਰਾ ਹਮ ਜਨਮੰ ॥ ਸਮਝਿ ਲੇਹੁ ਸਾਧੂ ਸਭ ਮਨਮੰ ॥ ਧਰਮ ਚਲਾਵਨ ਸੰਤਉਬਾਰਨ॥ਦੁਸਟ ਸਭਨਕੋਮੂਲ ਉਪਾਰਨ॥੪੩॥**

ਅਸਾਂ ਇਸ ਵਾਸਤੇ ਜਨਮ ਧਰਿਆ ਹੈ ਭਾਵ ਅਵਤਾਰ ਧਾਰਿਆ ਹੈ। ਹੇ ਸਾਰੇ ਸੰਤੋ ਤੁਸੀਂ ਮਨ ਵਿਚ ਸਮਝ ਲਓ। ਅਸੀਂ ਧਰਮ ਚਲੌਣ ਤੇ ਵੈਰੀਆਂ ਤੋਂ ਸੰਤਾਂ ਨੂੰ ਬਚੌਣ ਵਾਸਤੇ ਆਏ ਹਾਂ। ਸਾਰਿਆਂ ਦੁਸ਼ਟਾਂ ਨੂੰ ਮੁੱਢ ਤੋਂ ਪੁੱਟਣ ਭਾਵ ਜੜਾਂ ਤੋਂ ਉਖੇੜਨ ਆਏ ਹਾਂ ॥ ੪੩ ॥

**ਜੇ ਜੇ ਭਏ ਪਹਿਲ ਅਵਤਾਰਾ ॥ ਆਪੁ ਆਪੁ ਤਿਨ ਜਾਪੁ ਉਚਾਰਾ ॥ ਪ੍ਰਭ ਦੋਖੀ ਕੋਈ ਨਬਿਦਾਰਾ॥ਧਰਮ ਕਰਮ ਕੇ ਰਾਹੁ ਨ ਡਾਰਾ॥੪੪॥**

ਜੇਹੜੇ ਪਹਿਲੇ ਅਵਤਾਰ ਹੋਏ। ਓਨਾਂ ਨੇ ਅਪਣੇ ੨ ਨਾਮ ਜਪਾਉਣ ਦਾ ਜਾਪ ਉਚਾਰਿਆ ਭਾਵ ਅਪਣੀ ਉਸਤਤਿ ਕਰਾਈ। ਮਾਲਕ ਦਾ ਦੋਖੀ ਕੋਈ ਨ ਮਾਰਿਆ ਭਾਵ ਅਪਣੇ ਦੋਖੀ ਰਾਵਣ ਕੰਸ ਆਦਿਕ ਮਾਰੇ ਜੋ ਪ੍ਰਮੇਸਰ ਤੋਂ ਬੇਮੁਖ ਸਨ ਓਨਾਂ ਨੂੰ ਨ ਮਾਰਿਆ। ਧਰਮ ਕਰਮ ਦੇ ਰਸਤੇ ਕਿਸੇ ਨੂੰ ਨ ਪਾਇਆ ॥ ੪੪ ॥

**ਜੇ ਜੇ ਗਉਸ ਅੰਬੀਆ ਭਏ ॥ ਮੈ ਮੈ ਕਰਤ ਜਗਤ ਤੇ ਗਏ ॥ ਮਹਾਪੁਰਖ ਕਾਹੂਨ ਪਛਾਨਾ ॥ ਕਰਮ ਧਰਮ ਕੋ ਕਛੂ ਨ ਜਾਨਾ॥੪੫॥**

ਜੇਹੜੇ ੨ ਖੁਦਾ ਦੇ ਪੱਕੇ ਯਾਰ ਖਬਰ ਸੁਰਤ ਕਰਨ ਵਾਲੇ, ਨਬੀ ਹੋਏ ਹਨ। ਓਹ ਸਾਰੇ ਅਸੀਂ ਹਾਂ ਇੱਕੁਰ ਕਰਦੇ ਜਗਤ ਤੋਂ ਚਲੇ ਗਏ ਹਨ।

ਪ੍ਰਮੇਸਰ ਨੂੰ ਕਿਸੇ ਨੇ ਨਹੀਂ ਪਛਾਣਿਆਂ ਹੈ। ਧਰਮ ਦੇ ਕੰਮਾਂ ਨੂੰ ਕੁਛ ਨਹੀਂ ਜਾਣਿਆਂ ਹੈ ॥ ੪੫ ॥

**ਅਵਰਨ ਕੀ ਆਸਾ ਕਿਛੁ ਨਾਹੀ ॥ ਏਕੈ ਆਸ ਧਰੋ ਮਨ ਮਾਹੀ ॥**
**ਆਨ ਆਸ ਉਪਜਤ ਕਛੁ ਨਾਹੀ॥ਵਾਕੀਆਸ ਧਰੋ ਮਨ ਮਾਹੀ॥੪੬॥**

ਪ੍ਰਮੇਸਰ ਨੂੰ ਛੱਡਕੇ ਹੋਰਨਾਂ ਦੇਵੀ ਦੇਵਤਿਆਂ ਦੀ ਆਸ ਕਰਨੀ ਕੁਛ ਨਹੀਂ ਹੈ। ਇਕ ਦੀ ਆਸ ਮਨ ਵਿਚ ਰੱਖੋ। ਹੋਰ ਦੀ ਆਸ ਕਰਨ ਤੋਂ ਕੁਛ ਨਹੀਂ ਪ੍ਰਗਟ ਭਾਵ ਮਿਲਦਾ ਹੈ। ਉਸ ਪ੍ਰਮੇਸਰ ਦੀ ਆਸਾ ਮਨ ਵਿਚ ਰੱਖੋ॥੪੬॥

ਦੋਹਰਾ ॥ **ਕੋਈ ਪੜਤ ਕੁਰਾਨ ਕੋ ਕੋਈ ਪੜਤ ਪੁਰਾਨ ॥**
**ਕਾਲ ਨ ਸਕਤ ਬਚਾਇਕੈ ਫੋਕਟ ਧਰਮ ਨਿਦਾਨ॥੪੭॥**

ਕੋਈ ਕੁਰਾਨ ਨੂੰ ਪੜ੍ਹਦਾ ਹੈ ਕੋਈ ਪੁਰਾਨ ਨੂੰ ਪੜ੍ਹਦਾ ਹੈ, ਪਰ ਇਹਨਾਂ ਦਾ ਪੜ੍ਹਨਾ ਕਿਸੇ ਨੂੰ ਮੌਤ ਤੋਂ ਬਚਾ ਨਹੀਂ ਸਕਦਾ ਹੈ ਓੜਕ ਇਹ ਸਾਰੇ ਧਰਮ ਬਿਅਰਥ ਹੋ ਜਾਣ ਵਾਲੇ ਹਨ ॥ ੪੭ ॥

ਚੌਪਈ ॥

**ਕਈ ਕੋਟਿ ਮਿਲਿ ਪੜਤਕੁਰਾਨਾ॥ਬਾਚਤ ਕਿਤੇ ਪੁਰਾਨ ਅਜਾਨਾ॥**
**ਅੰਤ ਕਾਲ ਕੋਈ ਕਾਮ ਨਆਵਾ॥ਦਾਵ ਕਾਲਕਾਹੂ ਨਬਚਾਵਾ॥੪੮॥**

ਕਈ ਕਰੋੜ ਮਿਲਕੇ ਕੁਰਾਨ ਨੂੰ ਪੜ੍ਹਦੇ ਹਨ। ਕਈ ਬੇਸਮਝ ਪੁਰਾਨ ਨੂੰ ਵਾਚਦੇ ਹਨ। ਪਰ ਓੜਕ ਦੇ ਸਮੇਂ ਨੂੰ ਇਹ ਕਿਸੇ ਕੰਮ ਨਹੀਂ ਆਉਂਦੇ ਹਨ। ਮੌਤ ਦੇ ਦਾ ਤੋਂ ਕਿਸੇ ਨੂੰ ਨਹੀਂ ਬਚੌਣਾਂ ਓਨਾਂ ਉਤੇ ਦੱਸਿਆਂ ਜਤਨਾਂ ਵਿਚੋਂ ॥ ੪੮ ॥

**ਕਿਉ ਨ ਜਪੋ ਤਾਕੋ ਤੁਮ ਭਾਈ ॥ ਅੰਤ ਕਾਲ ਜੋ ਹੋਇ ਸਹਾਈ ॥**
**ਫੋਕਟ ਧਰਮ ਲਖੋ ਕਰ ਭਰਮਾ॥ਇਨਤੇ ਸਰਤ ਨ ਕੋਈ ਕਰਮਾ॥੪੯॥**

ਹੇ ਭਰਾਓ ਉਸ ਨੂੰ ਤੁਸੀਂ ਕਿਉਂ ਨਹੀਂ ਜਪਦੇ। ਜੇਹੜਾ ਓੜਕ ਦੇ ਵੇਲੇ ਸਹਾਈ ਹੋਵੇਗਾ। ਓਹ ਸਾਰੇ ਧਰਮ ਭਰਮਾਉਣ ਵਾਲੇ ਬਿਅਰਥ ਸਮਝੋ। ਇਹਨਾਂ ਤੋਂ ਕੋਈ ਕੰਮ ਪੂਰਾ ਨਹੀਂ ਹੋ ਸਕਦਾ ਹੈ ॥ ੪੯ ॥

**ਇਹ ਕਾਰਨਿ ਪ੍ਰਭੁ ਹਮੈ ਬਨਾਯੋ॥ਭੇਦੁ ਭਾਖਿ ਇਹੁ ਲੋਕ ਪਠਾਯੋ॥**
**ਜੋ ਤਿਨ ਕਹਾ ਸੁ ਸਭਨ ਉਚਰੋਂ॥ਡਿੰਭ ਵਿੰਭ ਕਛੁ ਨੈਕੁ ਨ ਕਰੋਂ॥੫੦॥**

ਇਸ ਵਾਸਤੇ ਮਾਲਕ ਨੇ ਸਾਨੂੰ ਕੀਤਾ। ਸਾਰਾ ਭੇਤ ਖੋਲ੍ਹ ਕੇ ਇਸ ਲੋਕ ਵਿਚ ਘੱਲਿਆ ਹੈ। ਜੋ ਉਸ ਨੇ ਆਖਿਆ ਹੈ ਸੋ ਮੈਂ ਸਾਰਿਆਂ ਨੂੰ ਦੱਸ ਦਿੰਦਾ ਹਾਂ।ਦਗੇ ਫਰੇਬ ਵਿਖਾਵਾ ਮੈਂ ਕੁਛ ਜਰਾ ਜਿਤਨਾ ਵੀ ਨਹੀਂ ਕਰਦਾ ਹਾਂ।੫੦।

ਰਸਾਵਲ ਛੰਦ ॥

**ਨ ਜਟਾ ਮੂੰਡ ਧਾਰੋ ॥ ਨ ਮੁੰਦ੍ਰਕਾ ਸਵਾਰੋ ॥**
**ਜਪੋ ਤਾਸ ਨਾਮੰ ॥ ਸਰੈ ਸਰਬ ਕਾਮੰ ॥ ੫੧ ॥**

ਨ ਜਟਾਂ ਸਿਰ ਉਤੇ ਧਰਦਾ ਹਾਂ । ਨ ਕੰਨਾਂ ਵਿਚ ਮੁੰਦਰਾਂ ਸਵਾਰਦਾ ਹਾਂ । ਮੈਂ ਉਸ ਦਾ ਨਾਮ ਜਪਦਾ ਹਾਂ । ਜਿਸ ਤੋਂ ਸਾਰੇ ਕੰਮ ਸੌਰ ਜਾਂਦੇ ਹਨ॥੫੧।

**ਨ ਨੈਨੰ ਮਿਚਾਊਂ ॥ ਨ ਡਿੰਭੰ ਦਿਖਾਊਂ ॥**
**ਨ ਕੁਕਰਮੰ ਕਮਾਊਂ ॥ ਨ ਭੇਖੀ ਕਹਾਊਂ ॥ ੫੨ ॥**

ਨ ਅੱਖਾਂ ਮੀਟਾਂਗਾ । ਨ ਪਖੰਡ ਵਿਖਾਵਾਂਗਾ । ਨ ਮਾੜੇ ਕੰਮ ਕਰਾਂਗਾ । ਨ ਭੇਖੀ ਕਹਾਵਾਂਗਾ ॥ ੫੨ ॥

ਚੌਪਈ ॥

**ਜੇ ਜੇ ਭੇਖ ਸੁ ਤਨ ਮੈ ਧਾਰੈ ॥ ਤੇ ਪ੍ਰਭੁ ਜਨ ਕਛੁ ਕੈ ਨ ਬਿਚਾਰੈ ॥**
**ਸਮਝ ਲੇਹੁਸਭ ਜਨ ਮਨਮਾਹੀ॥ਡਿੰਭਨ ਮੈ ਪਰਮੇਸੁਰ ਨਾਹੀ॥੫੩॥**

ਜੇਹੜੇ ੨ ਸਰੀਰ ਉੱਤੇ ਬਣੌਟੀ ਭੇਖ ਧਰਦੇ ਹਨ । ਓਹ ਮਾਲਕ ਦੇ ਦਾਸ ਕਰਕੇ ਕੁਛ ਨਹੀਂ ਵਿਚਾਰੇ ਜਾਂਦੇ ਹਨ ਭਾਵ ਓਹ ਪ੍ਰਮੇਸਰ ਦੇ ਪਿਆਰੇ ਨਹੀਂ ਹੁੰਦੇ ਹਨ । ਜਾਂ ਪ੍ਰਮੇਸਰ ਦੇ ਪਿਆਰੇ ਓਨਾਂ ਨੂੰ ਕੁਛ ਚੰਗੇ ਕਰਕੇ ਨਹੀਂ ਸਮਝਦੇ ਹਨ। ਉਤਲੀ ਗੱਲ ਸਾਰੇ ਆਦਮੀ ਮਨ ਵਿਚ ਸਮਝ ਲਓ । ਪਖੰਡਾਂ ਦੇ ਵਿਚ ਪ੍ਰਮੇਸਰ ਨਹੀਂ ਹੈ। ਭਾਵ ਪ੍ਰਮੇਸਰ ਨਹੀਂ ਮਿਲਦਾ ॥ ੫੩ ॥

**ਜੇ ਜੇ ਕਰਮ ਕਰਡਿੰਭਦਿਖਾਹੀ॥ਤਿਨ ਪਰਲੋਗਨ ਮੋ ਗਤਿ ਨਾਹੀ ॥**
**ਜੀਵਤਚਲਤ ਜਗਤਕੇ ਕਾਜਾ॥ਸ੍ਵਾਂਗ ਦੇਖਿ ਕਰਿਪੂਜਤ ਰਾਜਾ॥੫੪॥**

ਜੇਹੜੇ ੨ ਵਿਖਾਵਾ ਵਿਖਾਉਣ ਲਈ ਕਰਮ ਕਰਦੇ ਹਨ । ਓਨਾਂ ਦੀ ਪ੍ਰਮੇਸਰ ਦੇ ਲੋਕਾਂ ਵਿਚ ਗਤੀ ਨਹੀਂ ਹੈ ਭਾਵ ਓਹ ਚੰਗੇ ਨਹੀਂ ਸਮਝੇ ਜਾਂਦੇ। ਭਾਵੇਂ ਜੀਉਂਦਿਆਂ ੨ ਓਨਾਂ ਦੇ ਜਗਤ ਵਿਚ ਕੰਮ ਤੁਰਦੇ ਜਾਂਦੇ ਹਨ । ਵਿਖਾਵਾ ਵੇਖ ੨ ਕੇ ਸਾਰੇ ਰਾਜੇ ਪੂਜਦੇ ਵੀ ਜਾਂਦੇ ਹਨ ॥ ੫੪ ॥

**ਸੁਆਂਗਨ ਮੈ ਪਰਮੇਸੁਰ ਨਾਹੀ ॥ ਖੋਜ ਫਿਰੈ ਸਭ ਹੀ ਕੋ ਕਾਹੀ ॥**
**ਅਪਨੋ ਮਨੁਕਰ ਮੋ ਜਿਹਆਨਾ॥ਪਾਰਬ੍ਰਹਮ ਕੋ ਤਿਨੀਪਛਾਨਾ॥੫੫॥**

ਪਰ ਸਾਂਗਾਂ ਵਿਚ ਪ੍ਰਮੇਸਰ ਨਹੀਂ ਹੈ । ਭਾਵੇਂ ਕੋਈ ਕਿਥੋਂ ਤਕ ਖੋਜ ਭਾਲ ਕਰਦਾ ਫਿਰੇ । ਜਿਸ ਨੇ ਅਪਣੇ ਮਨ ਨੂੰ ਹਥ ਭਾਵ ਵੱਸ ਵਿਚ ਆਂਦਾ ਹੈ। ਉਸਨੇ ਪ੍ਰਮੇਸਰ ਨੂੰ ਪਛਾਤਾ ਹੈ ॥ ੫੫ ॥

ਦੋਹਰਾ ॥ **ਭੇਖ ਦਿਖਾਇ ਜਗਤ ਕੋ ਲੋਗਨ ਕੋ ਬਸਿ ਕੀਨ ॥**

**ਅੰਤ ਕਾਲ ਕਾਤੀ ਕਟਿਓ ਬਾਸੁ ਨਰਕ ਮੋ ਲੀਨ ॥ ੫੬ ॥**

ਭਾਵੇਂ ਜਿਨਾਂ ਆਦਮੀਆਂ ਨੇ ਭੇਖ ਵਿਖਾਕੇ ਲੋਕਾਂ ਨੂੰ ਵੱਸ ਕਰ ਲਿਆ ਹੈ ਪਰ ਓਹ ਪਖੰਡੀ ਓੜਕ ਦੇ ਵੇਲੇ ਛੁਰੀ ਨਾਲ ਵੱਢਿਆ ਜਾਵੇਗਾ ਅਤੇ ਵਾਸਾ ਨਰਕ ਵਿਚ ਲਵੇਗਾ ਜਾਂ ਵੱਢੇ ਜਾਣਗੇ ਤੇ ਨਰਕ ਵਿਚ ਪੈਣਗੇ ॥ ੫੬ ॥

ਚੌਪਈ ॥

**ਜੇ ਜੇ ਜਗ ਕੋ ਡਿੰਭ ਦਿਖਾਵੈ ॥ ਲੋਗਨ ਮੂੰਡ ਅਧਿਕ ਸੁਖੁ ਪਾਵੈ ॥**

**ਨਾਸਾ ਮੂੰਦ ਕਰੈ ਪ੍ਰਣਾਮੰ ॥ ਫੋਕਟ ਧਰਮ ਨ ਕਉਡੀ ਕਾਮੰ ॥ ੫੭ ॥**

ਜੇਹੜੇ ੨ ਜਗਤ ਨੂੰ ਪਖੰਡ ਵਿਖੌਂਦੇ ਹਨ । ਲੋਕਾਂ ਦਾ ਸਿਰ ਮੁੰਨਕੇ ਬਹੁਤ ਸੁਖ ਪਾਂਦੇ ਹਨ ਭਾਵ ਲੋਕਾਂ ਤੋਂ ਪੈਸੇ ਖੋਹਕੇ ਮੌਜਾਂ ਮਾਣਦੇ ਹਨ । ਨਾਸਾਂ ਮੀਟਕੇ ਬੜੀਆਂ ਨਮਸਕਾਰਾਂ ਕਰਦੇ ਹਨ । ਓਹਨਾਂ ਦੇ ਓਹ ਧਰਮ ਬਿਅਰਥ ਹਨ ਓਹ ਕੌਡੀ ਦੇ ਕੰਮ ਨਹੀਂ ਔਂਦੇ ਹਨ ॥ ੫੭ ॥

**ਫੋਕਟ ਧਰਮ ਜਿਤੇ ਜਗ ਕਰਹੀ ॥ ਨਰਕ ਕੁੰਡ ਭੀਤਰ ਤੇ ਪਰਹੀ ॥**

**ਹਾਥਿ ਹਲਾਏ ਸੁਰਗ ਨ ਜਾਹੂ ॥ ਜੋ ਮਨੁ ਜੀਤ ਸਕਾ ਨਹੀ ਕਾਹੂ ॥ ੫੮ ॥**

ਬਿਅਰਥ ਧਰਮ ਜਿਤਨੇ ਆਦਮੀ ਜਗਤ ਵਿਚ ਕਰਦੇ ਹਨ । ਓਹ ਆਦਮੀ ਸਾਰੇ ਓੜਕ ਨੂੰ ਨਰਕ ਵਿਚ ਜਾ ਪੈਣਗੇ । ਜੇਹੜਾ ਉਤਾਹਾਂ ਨੂੰ ਹਥ ਦੀਆਂ ਉਂਗਲੀਆਂ ਹਲੌਣ ਕਰਕੇ ਸੁਰਗ ਨੂੰ ਨਹੀਂ ਜਾ ਸਕਦਾ । ਜੇਹੜਾ ਮਨ ਨੂੰ ਹੀ ਕਿਸੇ ਤਰਾਂ ਜਿੱਤ ਨਹੀਂ ਸਕਦਾ ਓਹ ਪ੍ਰਮੇਸਰ ਨੂੰ ਕਿਸਤਰਾਂ ਮਿਲੇਗਾ ॥ ੫੮ ॥

ਕਬਿਬਾਚ ॥ ਦੋਹਰਾ ॥

**ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿਹੋਂ ਜਗ ਮਾਹਿ ॥**

**ਜੋ ਤਿਹ ਪ੍ਰਭ ਕੋ ਧਿਆਇ ਹੈ ਅੰਤ ਸੁਰਗ ਕੋ ਜਾਹਿ ॥ ੫੯ ॥**

ਜੋ ਮੈਨੂੰ ਮਾਲਕ ਨੇ ਆਖਿਆ ਹੈ ਓਹ ਮੈਂ ਜਗਤ ਵਿਚ ਆਖਦਾ ਹਾਂ । ਜੇਹੜੇ ਉਸ ਪ੍ਰਮੇਸਰ ਨੂੰ ਯਾਦ ਕਰਨਗੇ ਓਹ ਓੜਕ ਸੁਰਗ ਨੂੰ ਚਲੇ ਜਾਣਗੇ ॥ ੫੯ ॥

ਦੋਹਰਾ ॥ **ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥**

**ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੇ ਸਮਾਹਿ ॥ ੬੦ ॥**

ਪ੍ਰਮੇਸਰ ਤੇ ਪ੍ਰਮੇਸਰ ਦੇ ਪਿਆਰੇ ਦੋਵੇਂ ਇਕ ਰੂਪ ਹਨ ਦੂਸਰਾ ਵਿਚਾਰ ਹੋਰ ਕੁਛ ਨਹੀਂ ਹੈ ਭਾਵ ਕੋਈ ਫਰਕ ਨਹੀਂ ਹੈ । ਜਿਕੁਰ ਪਾਣੀ ਤੋਂ ਬੁਦਬੁਦਾ ਪੈਦਾ ਹੁੰਦਾ ਹੈ ਓੜਕ ਨੂੰ ਓਹ ਪਾਣੀ ਦੇ ਨਾਲ ਹੀ ਮਿਲ ਜਾਂਦਾ ਹੈ ਇਕੁਰ ਹੀ ਪ੍ਰਮੇਸਰ ਦੇ ਪਿਆਰੇ ਇਕ ਰੂਪ ਹਨ ॥ ੬੦ ॥

ਚੌਪਈ ॥

**ਜੇ ਜੇ ਬਾਦਿ ਕਰਤ ਹੰਕਾਰਾ ॥ ਤਿਨ ਤੇ ਭਿੰਨ ਰਹਤ ਕਰਤਾਰਾ ॥**
**ਬੇਦ ਕਤੇਬ ਬਿਖੇ ਹਰਿ ਨਾਹੀ॥ਜਾਨ ਲੇਹੁ ਹਰਿ ਜਨ ਮਨ ਮਾਹੀ॥੬੧॥**

ਜੇਹੜੇ੨ ਹੰਕਾਰ ਨਾਲ ਝਗੜੇ ਕਰਦੇ ਹਨ । ਓਨਾਂ ਤੋਂ ਪ੍ਰਮੇਸਰ ਵਖਰਾ ਰਹਿੰਦਾ ਹੈ। ਵੇਦਾਂ ਕਤੇਬਾਂ ਵਿਚ ਪ੍ਰਮੇਸਰ ਨਹੀਂ ਹੈ। ਹੇ ਪ੍ਰਮੇਸਰ ਦੇ ਪਿਆਰਿਓ ਤੁਸੀਂ ਮਨ ਵਿਚ ਜਾਣ ਲਓ ॥ ੬੧ ॥

**ਆਂਖ ਮੂੰਦਿ ਕੋਊ ਡਿੰਭ ਦਿਖਾਵੈ ॥ ਆਂਧਰ ਕੀ ਪਦਵੀ ਕਹ ਪਾਵੈ ॥**
**ਆਂਖਿ ਮੀਚ ਮਗ ਸੂਝ ਨਜਾਈ॥ਤਾਹਿ ਅਨੰਤ ਮਿਲੈ ਕਿਮਭਾਈ॥੬੨॥**

ਜੇਹੜਾ ਕੋਈ ਅੱਖਾਂ ਨੂੰ ਮੀਟਕੇ ਪਖੰਡ ਵਿਖਾਵੇਗਾ। ਓਹ ਅੰਨ੍ਹਿਆਂ ਦੀ ਪਦਵੀ ਪਾ ਲਵੇਗਾ ਭਾਵ ਓਹ ਅੰਨ੍ਹਾ ਹੈ । ਅੱਖਾਂ ਬੰਦ ਕਰਨ ਨਾਲ ਰਸਤਾ ਨਹੀਂ ਸੁੱਝ ਜਾਂਦਾ ਹੈ। ਜੇ ਰਸਤਾ ਨਹੀਂ ਦਿੱਸਦਾ ਤਾਂ ਪ੍ਰਮੇਸ਼ਰ ਉਸਨੂੰ ਇਕੁਰ ਕਿਸ ਤਰਾਂ ਮਿਲੇਗਾ ਹੇ ਭਰਾ ਭਾਵ ਜੇਹੜਾ ਪ੍ਰਮੇਸਰ ਦਾ ਮਿਲਨਾ ਬੜਾ ਔਖਾ ਹੈ ਓਹ ਅੱਖਾਂ ਮੀਟਣ ਨਾਲ ਕਿਸਤਰਾਂ ਦਿਸੇਗਾ, ਇਕ ਨਿਕਾ ਜਿਹਾ ਕੰਮ ਜੋ ਰਸਤਾ ਲੱਭਣਾ ਹੈ ਇਹ ਵੀ ਨਹੀਂ ਹੋ ਸਕਦਾ ਹੈ ॥ ੬੨ ॥

**ਬਹੁਬਿਸਥਾਰਕਹ ਲਉ ਕੋਈਕਹੈ॥ ਸਮਝਤ ਬਾਤਿਥਕਤਿ ਹੁਐ ਰਹੈ॥**
**ਰਸਨਾ ਧਰੈ ਕਈਜੋ ਕੋਟਾ॥ਤਦਪਿ ਗਨਤ ਤਿਹ ਪਰਤਸੁ ਤੋਟਾ॥੬੩॥**

ਬਹੁਤਾ ਵਿਸਤਾਰ ਕਿੱਥੋਂ ਤਕ ਕੀਤਾ ਜਾਵੇ ਜਾਂ ਕੋਈ ਕਰੇ। ਉਤੇ ਦੱਸੀ ਪ੍ਰਮੇਸਰ ਦੀ ਗੱਲ ਸਮਝਣ ਤੋਂ ਹੀ ਥੱਕ ਜਾਈਦਾ ਹੈ । ਹੋਰ ਗੱਲ ਕਰਨ ਜੋਗਾ ਆਦਮੀ ਨਹੀਂ ਰਹਿੰਦਾ ਹੈ। ਜੇਹੜਾ ਕੋਈ ਕਰੋੜਾਂ ਰਸਨਾਂ ਨੂੰ ਧਾਰ ਲਵੇ ! ਨਾਮ ਵੀ ਉਸ ਨੂੰ ਗਿਣਦਿਆਂ ਹੋਇਆਂ ਟੋਟਾ ਨਹੀਂ ਪੈਂਦਾ ਹੈ ਭਾਵ ਪ੍ਰਮੇਸਰ ਦੇ ਨਾਮ ਨੂੰ ਘਾਟਾ ਨਹੀਂ ਪੈਂਦਾ ਹੈ ਭਾਵ ਪ੍ਰਮੇਸਰ ਦੇ ਨਾਮ ਦਾ ਅੰਤ ਨਹੀਂ ਔਂਦਾ ਹੈ ॥ ੬੩ ॥

ਦੋਹਰਾ ॥ **ਜਬ ਆਇਸੁ ਪ੍ਰਭ ਕੋ ਭਯੋ ਜਨਮੁ ਧਰਾ ਜਗਆਇ ॥**
**ਅਬ ਮੈ ਕਥਾ ਸੰਛੇਪਤੇ ਸਭਹੂ ਕਹਤ ਸੁਨਾਇ ॥ ੬੪ ॥**

ਜਦੋਂ ਮੈਨੂੰ ਪ੍ਰਮੇਸਰ ਦੀ ਆਗਜਾ ਹੋਈ ਓਦੋਂ ਮੈਂ ਜਗਤ ਵਿਚ ਆਕੇ ਜਨਮ ਧਰਿਆ। ਹੁਣ ਮੈਂ ਏਥੇ ਕਥਾ ਸੰਛੇਪ ਕਰ ਦੇਂਦਾ ਹਾਂ ਭਾਵ ਬਸ ਕਰ ਦੇਂਦਾ ਹਾਂ ਅਤੇ ਸਾਰਿਆਂ ਨੂੰ ਸੁਣਾ ਦੇਂਦਾ ਹਾਂ ਭਾਵ ਸਾਰਿਆਂ ਨੂੰ ਸੁਣਾਕੇ ਕਥਾ ਬੱਸ ਕਰਦਾ ਹਾਂ ॥ ੬੪ ॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਆਗਿਆ ਕਾਲ ਜਗ ਪ੍ਰਵੇਸ ਕਰਨ ਨਾਮ ਖਸਟਮੋ ਧਿਆਇ ਸਮਾਪਤ ਮਸਤੁ ਸੁਭ

ਮਸਤੁ ॥ ੬ ॥ ਅਫਜੂ ॥ ੨੭੯ ॥

ਛੇਵੇਂ ਅਧਯਾ ਦੀ ਸਮਾਪਤੀ ਹੋਈ ਅਗੇ ਇਕ ਬਾਕੀ ਹੋਰ ਪ੍ਰਸੰਗ ਚਲਦਾ ਹੈ ਇਹ ਨੰਬਰ ਪਿਛਲੇ ਸਾਰੇ ਛੰਦਾਂ ਦਾ ਜੋੜ ਹੈ ।

ਹੁਣ ਕਵੀ=ਗੁਰੂ ਦਸਵੇਂ ਪਾਤਸ਼ਾਹ ਆਪਣੇ ਆਪ ਨੂੰ ਕਵੀ ਲਿਖਦੇ ਹਨ ਤੇ ਅਪਣਾ ਜਨਮ ਕਥਨ ਕਰਦੇ ਹਨ ।

ਅਥ ਕਬਿ ਜਨਮ ਕਥਨੰ ॥

ਚੌਪਈ ॥

**ਮੁਰ ਪਿਤ ਪੂਰਬ ਕੀਯਸਿ ਪਯਾਨਾ॥ਭਾਂਤਿ ਭਾਂਤਿ ਕੇ ਤੀਰਥ ਨਾਨਾ॥**
**ਜਬ ਹੀ ਜਾਤ ਤ੍ਰਿਬੇਣੀ ਭਏ ॥ ਪੁੰਨ ਦਾਨ ਦਿਨ ਕਰਤ ਬਿਤਏ॥੧॥**

ਮੇਰੇ ਪਿਤਾ ਜੀ ਨੇ ਪੂਰਬ ਵੱਲ ਜਾਣਾ ਕੀਤਾ। ਬਹੁਤ ਤਰਾਂ ਤਰਾਂ ਦੇ ਤੀਰਥਾਂ ਉਤੇ ਇਸ਼ਨਾਨ ਕਰਕੇ ਜਦੋਂ ਪ੍ਰਾਗਰਾਜ ਗਏ। ਓਥੇ ਜਾਕੇ ਗਰੀਬਾਂ ਨੂੰ ਪੁੰਨਦਾਨ ਕਰਦਿਆਂ ਕਈ ਦਿਨ ਗੁਜ਼ਾਰੇ ॥ ੧ ॥

**ਤਹੀ ਪ੍ਰਕਾਸ ਹਮਾਰਾ ਭਯੋ ॥ ਪਟਨਾ ਸਹਰ ਬਿਖੈ ਭਵ ਲਯੋ ॥**
**ਮੱਦ੍ਰ ਦੇਸ ਹਮ ਕੋ ਲੇ ਆਏ॥ਭਾਂਤਿ ਭਾਂਤਿ ਦਾਈਅਨ ਦੁਲਰਾਏ ॥੨॥**

ਓਥੇ ਸਾਡਾ ਜਨਮ ਹੋਇਆ। ਪਟਣੇ ਸ਼ਹਿਰ ਵਿਚ ਜਨਮ ਲਿਆ। ਫਿਰ ਪੰਜਾਬ ਵਿਚ ਸਾਨੂੰ ਲੈ ਆਏ। ਤਰਾਂ ੨ ਕਰਕੇ ਦਾਈਆਂ ਨੇ ਖਿਲਾਇਆ ॥ ੨ ॥

**ਕੀਨੀ ਅਨਿਕ ਭਾਂਤਿ ਤਨ ਰੱਛਾ॥ ਦੀਨੀ ਭਾਂਤਿ ਭਾਂਤਿ ਕੀ ਸਿੱਛਾ॥**
**ਜਬ ਹਮ ਧਰਮ ਕਰਮ ਮੋ ਆਏ॥ਦੇਵ ਲੋਕ ਤਬ ਪਿਤਾ ਸਿਧਾਏ॥੩॥**

ਮਾਪਿਆਂ ਨੇ ਬਹੁਤ ਤਰਾਂ ਕਰਕੇ ਸਾਡੇ ਸਰੀਰ ਦੀ ਰੱਖਿਆ ਕੀਤੀ। ਅਨੇਕ ਤਰਾਂ ਦੀਆਂ ਸਿੱਖਯਾ ਦਿੱਤੀਆਂ। ਇੱਕੁਰ ਕਰਦਿਆਂ ਜਦੋਂ ਅਸੀਂ ਧਰਮ ਦੇ ਕੰਮਾਂ ਨੂੰ ਕਰਨ ਲਗ ਪਏ। ਤਦੋਂ ਸੁਰਗ ਨੂੰ ਸਾਡੇ ਪਿਤਾ ਜੀ ਚਲੇ ਗਏ ॥ ੩ ॥

[ਸਤਵਾਂ ਧਿਆ ਮੁਕ ਗਿਆ]

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਾਮ ਸਪਤਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥ ੭ ॥ ਅਫਜੂ ॥ ੨੮੨ ॥

ਅਥ ਰਾਜ ਸਾਜ ਕਥਨੰ ॥

ਚੌਪਈ ॥

**ਰਾਜ ਸਾਜ ਹਮ ਪਰ ਜਬ ਆਯੋ॥ਜਥਾ ਸਕਤ ਤਬ ਧਰਮ ਚਲਾਯੋ॥**
**ਭਾਤਿ ਭਾਤਿ ਬਨ ਖੇਲ ਸਿਕਾਰਾ ॥ ਮਾਰੇ ਰੀਛ ਰੋਝ ਝੰਖਾਰਾ ॥ ੧॥**

[ਹੁਣ ਰਾਜ ਕਰਨ ਦਾ ਸਮਾਚਾਰ ਦੱਸਦੇ ਹਨ]

ਜਦੋਂ ਰਾਜ ਦਾ ਸਾਜ ਬਣਿਆ ਹੋਇਆ ਸਾਡੇ ਉਤੇ ਆ ਗਿਆ ਭਾਵ ਅਸਾਂ ਰਾਜ ਦੇ ਕੰਮਾਂ ਨੂੰ ਸੰਭਾਲਿਆ। ਜਿਤਨਾ ੨ ਸਾਡੇ ਪਾਸੋਂ ਹੋ ਸਕਿਆ ਅਸਾਂ ਧਰਮ ਚਲਾਇਆ ਜੀਆਂ ਦੇ ਉਧਾਰ ਵਾਸਤੇ ਜੰਗਲਾਂ ਵਿਚ ਤਰਾਂ ਤਰਾਂ ਦੇ ਸ਼ਿਕਾਰ ਖੇਡੇ। ਓਥੇ ਰਿੱਛ, ਜੰਗਲੀ ਗਾਵੇ ਅਤੇ ਬਾਰਾਂਸਿੰਗੇ ਮਾਰੇ ॥ ੧ ॥

**ਦੇਸ ਚਾਲ ਹਮ ਤੇ ਪੁਨਿ ਭਈ ॥ ਸਹਰ ਪਾਵਟਾ ਕੀ ਸੁਧਿ ਲਈ ॥**
**ਕਾਲਿੰਦ੍ਰੀ ਤਟਿ ਕਰੇ ਬਿਲਾਸਾ॥ਅਨਿਕ ਭਾਂਤ ਕੇ ਪੇਖਿ ਤਮਾਸਾ ॥੨॥**

ਫੇਰ ਸਾਡੇ ਉਤੇ ਕੁਛ ਅਜੇਹੀ ਦੇਸ ਚਾਲ ਭਾਵ ਅਨੰਦ ਪੁਰ ਤੋਂ ਸਾਨੂੰ ਪਾਉਂਟੇ ਦੇਸ ਵੱਲ ਜਾਣ ਪਿਆ ਭਾਵ ਭੀਮ ਚੰਦ ਹਾਥੀ ਮੰਗਦਾ ਤੇ ਵੈਰ ਕਰਦਾ ਸੀ ਓਧਰੋਂ ਸਾਨੂੰ ਮੇਦਨੀ ਪ੍ਰਕਾਸ਼ ਨੇ ਪਾਉਂਟੇ ਸਦ ਲਿਆ। ਅਸੀਂ ਫਿਰ ਪਾਉਂਟੇ ਸ਼ਹਿਰ ਦੀ ਖਬਰ ਲਈ ਭਾਵ ਓਧਰ ਗਏ।ਜਮਨਾ ਦੇ ਕਿਨਾਰੇ ਅਸਾਂ ਕਈ ਬਿਲਾਸ ਕੀਤੇ। ਅਨੇਕ ਤਰਾਂ ਦੇ ਤਮਾਸ਼ੇ ਵੇਖੇ। ਭਾਵ ਇਸ ਜਗਤ ਵਿਚ ਬਹੁਤ ਸਾਰੇ ਤਮਾਸ਼ੇ ਵੇਖੇ ਤੇ ਬਚਿਤ੍ਰ ਨਾਟਕ ਤੇ ਕ੍ਰਿਸ਼ਨ ਅਵਤਾਰ ਆਦਕ ਗ੍ਰੰਥ ਲਿਖਿਆ ਹੈ ॥ ੨ ॥

**ਤਹ ਕੇ ਸਿੰਘ ਘਨੇ ਚੁਨਿ ਮਾਰੇ ॥ ਰੋਝ ਰੀਛ ਬਹੁ ਭਾਂਤਿ ਬਿਦਾਰੇ ॥**
**ਫਤੇ ਸਾਹ ਕੋਪਾ ਤਬਿ ਰਾਜਾ ॥ ਲੋਹ ਪਰਾ ਹਮ ਸੋ ਬਿਨੁ ਕਾਜਾ ॥੩॥**

ਓਸ ਦੇਸ ਦੇ ਬਹੁਤ ਸਾਰੇ ਸ਼ੇਰ ਚੁਣ ਚੁਣ ਕੇ ਮਾਰ ਦਿਤੇ। ਬਣ ਗਾਵੇ ਰਿੱਛ ਬਹੁਤ ਤਰਾਂ ਦੇ ਮਾਰੇ। ਤਾਂ ਫਤੇ ਸ਼ਾਹ ਰਾਜਾ ਜੋ ਪਹਿਲਾਂ ਸਾਡਾ ਸਿਖ ਸੀ ਇਹ ਭੀਮਚੰਦ ਦਾ ਕੁੜਮ ਹੋਣ ਕਰਕੇ ਸਾਡੇ ਉਤੇ ਬੜਾ ਗੁੱਸਾ ਕਰਨ ਲੱਗਾ। ਸਾਡੇ ਉਤੇ ਲੋਹਾ ਆ ਪਿਆ, ਬਿਨਾ ਹੀ ਮਤਲਬ ਤੋਂ ਭਾਵ ਜੰਗ ਹੋਇਆ ॥ ੩ ॥

ਭੁਜੰਗ ਪ੍ਰਯਾਤ ਛੰਦ ॥

**ਤਹਾ ਸਾਹ ਸ੍ਰੀ ਸਾਹ ਸੰਗ੍ਰਾਮ ਕੋਪੇ ॥**
**ਪੰਚੋ ਬੀਰ ਬੰਕੇ ਪ੍ਰਿਥੀ ਪਾਇ ਰੋਪੇ ॥**
**ਹਠੀ ਜੀਤ ਮੱਲੰ ਸੁ ਗਾਜੀ ਗੁਲਾਬੰ ॥**
**ਰਣੰ ਦੇਖੀਐ ਰੰਗ ਰੂਪੰ ਸਹਾਬੰ ॥ ੪ ॥**

ਓਸੇ ਜੰਗ ਵਿਚ ਸਾਹਿਬ ਜਾਂ ਹਠੀਏ ਸੰਗੋਸ਼ਾਹ ਜੀ ਨੇ ਬੜਾ ਗੁੱਸਾ ਕੀਤਾ। ਪੰਜੇ ਹੀ ਸੁੰਦਰ ਭਰਾ ਧਰਤੀ ਉਤੇ ਪੈਰ ਰੋਕਕੇ ਖੜੇ ਗਏ ਭਾਵ ਜੰਗ ਕਰਨ ਨੂੰ ਤਿਆਰ ਹੋਏ। ਹਠੀ ਜੀਤ ਮੱਲ, ਗਾਜੀ ਗੁਲਾਬ ਸੰਗਤੀਆ, ਲਾਲ ਚੰਦ, ਗੁਰੂ ਜੀ ਦੀ ਭੂਆ ਦੇ ਪੁਤ੍ਰ ਸਨ। ਜਿਨਾਂ ਦੇ ਰੂਪ ਦਾ ਰੰਗ, ਜੰਗ ਭੂਮਕਾ ਵਿਚ ਸਹਾਬੰ=ਸ਼ਰਾਬ ਦੇ ਰੰਗ ਜਾਂ ਕੁਮੰਭੇ ਦੇ ਰੰਗ ਵਰਗਾ ਸੋਹਣਾ ਸੀ।੪।

ਹਠਿਯੋ ਮਾਹਰੀ ਚੰਦ ਗੰਗਰਾਮੰ ॥
ਜਿਨੈ ਕਿਤੀਯੰ ਜਿਤੀਯੰ ਫੌਜ ਤਾਮੰ ॥
ਕੁਪੇ ਲਾਲ ਚੰਦੰ ਕੀਏ ਲਾਲ ਰੂਪੰ ॥
ਜਿਨੈ ਗੱਜੀਯੰ ਗਰਬ ਸਿੰਘੰ ਅਨੂਪੰ ॥ ੫ ॥

ਮਾਹਰੀ ਚੰਦ ਹਠੀਆ, ਗੰਗਾ ਰਾਮ, ਜਿਸਨੇ ਕਿਤਨੀਆਂ ਫੌਜਾਂ ਨੂੰ ਜਿੱਤਕੇ ਤਾਮੰ=ਮਾਸ ਦੇ ਟੋਟੇ ੨ ਕਰ ਦਿਤਾ ਹੈ । ਜਾਂ ਤਾਮੰ=ਤਮਾਮ ਪਹਾੜੀਆਂ ਦੀਆਂ ਫੌਜਾਂ ਜਿੱਤੀਆਂ ਹਨ । ਓਥੇ ਲਾਲ ਚੰਦ ਬੜਾ ਲਾਲ ਰੂਪ ਕਰਕੇ ਗੁੱਸੇ ਵਿਚ ਆਇਆ। ਜਿਸ ਨੇ ਬੜੇ ੨ ਸੋਹਣਿਆਂ ਸ਼ੇਰਾਂ ਦਾ ਹੰਕਾਰ ਤੋੜ ਦਿੱਤਾ ॥ ੫ ॥

ਕੁਪਿਯੋ ਮਾਹਰੂ ਕਾਹਰੂ ਰੂਪ ਧਾਰੇ ॥
ਜਿਨੈ ਖਾਂਨ ਖਾਵੀਨੀਯੰ ਖੇਤ ਮਾਰੇ ॥
ਕੁਪਿਓ ਦੇਵਤੇਸੰ ਦਯਾਰਾਮ ਜੁੱਧੰ ॥
ਕੀਯੋ ਦ੍ਰੋਨਕੀ ਜਿਉ ਮਹਾਂ ਜੁੱਧ ਸੁੱਧੰ ॥ ੬ ॥

ਮਾਹਰੂ=ਮਾਹੀ ਲਾਲ ਚੰਦ ਓਥੇ ਬੜਾ ਗੁੱਸੇ ਵਿਚ ਆਇਆ ਅਤੇ ਕਾਹਰੂ=ਡਰੌਣਾ ਰੂਪ ਧਾਰਿਆ। ਜਿਸਨੇ ਬੜੇ ੨ ਖਾਨ ਜੋ ਖਾਵੀਨੀਏ=ਖੱਖੀ ਜਾਂ ਖੂਨੀ ਖਾਨ ਸਨ ਓਹ ਸਾਰੇ ਖੇਤ=ਜੰਗ ਵਿਚ ਮਾਰ ਦਿੱਤੇ। ਹੋਰ ਓਥੇ ਦੇਵਤਾ= ਬ੍ਰਾਹਮਣ ਦਯਾ ਰਾਮ ਜੰਗ ਵਿਚ ਬੜਾ ਗੁੱਸੇ ਵਿਚ ਆਇਆ । ਉਸਨੇ ਓਥੇ ਦ੍ਰੋਣਾ ਚਾਰਜ ਵਾਂਕੁਰ ਬੜਾ ਚੰਗਾ ਜੰਗ ਕੀਤਾ ॥ ੬ ॥

ਕ੍ਰਿਪਾਲ ਕੋਪੀਯੰ ਕੁਤਕੋ ਸੰਭਾਰੀ ॥
ਹਠੀ ਖਾਨ ਹਯਾਤ ਕੇ ਸੀਸ ਝਾਰੀ ॥
ਉਠੀ ਛਿੱਛਿ ਇੱਛੰ ਕਢਾ ਮੇਝ ਜੋਰੰ ॥
ਮਨੋ ਮਾਖਨੰ ਮੱਟਕੀ ਕਾਨ੍ਹ ਫੋਰੰ ॥ ੭ ॥

ਕ੍ਰਿਪਾਲ ਦਾਸ ਉਦਾਸੀ ਨੇ ਓਥੇ ਜੰਗ ਵਿਚ ਗੁੱਸੇ ਵਿਚ ਆਕੇ ਵੱਡਾ ਮੋਟਾ ਸਾਰਾ ਸੋਟਾ ਹੱਥ ਵਿਚ ਸੰਭਾਲਿਆ ਭਾਵ ਚੁੱਕਿਆ। ਹਯਾਤ ਖਾਂ ਹਠੀਏ ਦੇ ਸਿਰ ਵਿਚ ਓਹ ਮੂਹਲਾ ਮਾਰ ਦਿਤਾ । ਇੱਛ=ਇੱਕੁਰ ਦੀਆਂ ਛਿੱਛ=ਛਿੱਟਾਂ ਉਡੀਆਂ ਅਤੇ ਜੋਰ ਨਾਲ ਸੋਟਾ ਮਾਰਕੇ ਉਸ ਪਠਾਨ ਦੇ ਸਿਰ ਵਿਚੋਂ ਮਿੱਝ ਕੱਢ ਦਿਤੀ। ਮਾਨੋਂ ਮਾਂ ਦੀ ਮੱਖਣ ਵਾਲੀ ਮੱਟੀ ਕ੍ਰਿਸ਼ਨ ਜੀ ਨੇ ਭੰਨ ਦਿਤੀ ਹੈ ॥ ੭ ॥

ਤਹਾਂ ਨੰਦ ਚੰਦੰ ਕੀਯੋ ਕੋਪੁ ਭਾਰੋ ॥

**ਲਗਾਈ ਬਰੱਛੀ ਕ੍ਰਿਪਾਣੰ ਸੰਭਾਰੋ॥**
**ਤੁਟੀ ਤੇਗ ਤ੍ਰਿੱਖੀ ਕਢੇ ਜੱਮ ਦੱਢੰ॥**
**ਹਠੀ ਰਾਖੀਅੰ ਲੱਜ ਬੰਸੰ ਸਨੱਢੰ॥ ੮॥**

ਗੁਰੂ ਜੀ ਦੇ ਦੀਵਾਨ ਨੰਦ ਚੰਦ ਜੀ ਨੇ ਓਥੇ ਜੰਗ ਵਿਚ ਆਕੇ ਬੜਾ ਗੁੱਸਾ ਕੀਤਾ। ਜੇਹੜਾ ਨਜਾਬਤ ਖਾਨ ਕ੍ਰਿਪਾਲ ਚੰਦ ਉਦਾਸੀ ਵਲ ਆਇਆ ਸੀ ਉਸਦੇ ਮਾਰਨ ਵਾਸਤੇ ਬਰਛੀ ਲਗਾਈ ਭਾਵ ਉਸਨੂੰ ਮਾਰੀ ਅਤੇ ਤਲਵਾਰ ਅਪਣੇ ਹੱਥ ਵਿਚ ਸੰਭਾਲੀ। ਉਸ ਨੂੰ ਮਾਰਨ ਕਰਕੇ ਤਿੱਖੀ ਤਲਵਾਰ ਟੁੱਟ ਗਈ। ਫੇਰ ਸੂਰਮੇਂ ਨੇ ਜਮਦਾੜ੍ਹ=ਕਟਾਰੀ, ਜੋ ਬਹੁਤ ਤਿੱਖੀ ਸੀ ਕੱਢ ਲਈ ਤੇ ਹਠੀਏ ਸੂਰਮੇਂ ਨੇ ਸੋਢੀਆਂ ਦੀ ਬੰਸ ਦੀ ਲੱਜਿਆ ਰੱਖ ਲਈ ਭਾਵ ਉਸ ਨੂੰ ਮਾਰ ਦਿੱਤਾ।੮।

**ਤਹਾ ਮਾਤਲੇਯੰ ਕ੍ਰਿਪਾਲੰ ਕ੍ਰੁੱਧੰ॥**
**ਛਕਿਅੰ ਛੋਭ ਛੱਤ੍ਰੀ ਕਰਜੰ ਜੁੱਧ ਸੁੱਧੰ॥**
**ਸਹੇ ਦੇਹ ਆਪੰ ਮਹਾਬੀਰ ਬਾਨੰ॥**
**ਕਰੋ ਖਾਨ ਬਾਨੀਨ ਖਾਲੀ ਪਲਾਣੰ॥ ੯॥**

ਜਦੋਂ ਦੀਵਾਨ ਨੂੰ ਪਠਾਣਾਂ ਨੇ ਘੇਰ ਲਿਆ ਤਾਂ ਓਥੇ ਕ੍ਰਿਪਾਲ ਚੰਦ ਮੇਰਾ ਮਾਮਾ ਬੜਾ ਗੁੱਸੇ ਵਿਚ ਆਇਆ, ਛੱਤ੍ਰੀਆਂ ਵਾਂਗ ਛੋਭ=ਸੋਭਾ ਦੇ ਖੋਭੇ ਵਿਚ ਛਕਜੋ=ਪ੍ਰਸੰਨ ਜਾਂ ਮਸਤ ਹੋਗਿਆ ਅਤੇ ਬਹੁਤ ਚੰਗਾ ਜੰਗ ਕੀਤਾ। ਮਹਾਂਬੀਰ ਨੇ ਆਪਣੀ ਦੇਹ ਉਤੇ ਬਹੁਤ ਸਾਰੇ ਬਾਣ ਸਹਾਰੇ। ਪਰ ਬਾਨੀਨ=ਬਾਣਾਂ ਵਾਲੇ ਪਠਾਣਾਂ ਦੇ ਪਲਾਣ=ਭਾਵ ਘੋੜਿਆਂ ਉਤੇ ਬਹਿਣ ਦੇ ਥਾਂ ਅਸਵਾਰੇ ਸਾਰੇ ਖਾਲੀ ਕਰ ਦਿਤੇ॥ ੯॥

**ਹਠਿਯੋ ਸਾਹਬੰ ਚੰਦ ਖੇਤੰ ਖਤ੍ਰਿਯਾਣੰ॥**
**ਹਨੇ ਖਾਨ ਖੂਨੀ ਖੁਰਾਸਾਨ ਭਾਨੰ॥**
**ਤਹਾਬੀਰ ਬੰਕੇ ਭਲੀ ਭਾਂਤਿ ਮਾਰੇ॥**
**ਬਚੇ ਪ੍ਰਾਨ ਲੈਕੈ ਸਿਪਾਹੀ ਸਿਧਾਰੇ॥ ੧੦॥**

ਜਦੋਂ ਮਾਮੇ ਜੀ ਨੇ ਬੜੀ ਬਹਾਦਰੀ ਕੀਤੀ। ਤਾਂ ਇਹਨਾਂ ਦੀ ਸਹਾਇਤਾ ਵਾਸਤੇ ਹਠੀ ਸਾਹਿਬ ਚੰਦ ਜੋ ਵੀ ਛੱਤ੍ਰੀਆਂ ਦੀ ਅਣਖ ਵਾਲਾ ਜੰਗ ਵਿਚ ਆਪ ਆ ਗਿਆ। ਖੂਨੀ ਖਾਨਾਂ ਨੂੰ ਮਾਰ ਸੁੱਟਿਆ ਤੇ ਖੁਰਾਸਾਨ ਦੇਸ ਦੇ ਖੰਡੇ ਭੰਨ ਸੁੱਟੇ। ਸੁੰਦਰ ਸੂਰਮੇ ਬਹੁਤ ਹੀ ਚੰਗੀ ਤਰਾਂ ਮਾਰੇ। ਜੇਹੜੇ ਓਨਾਂ ਦੇ ਸੂਰਮੇ ਬਚੇ ਸਨ ਓਹ ਸਾਰੇ ਪ੍ਰਾਣ ਲੈਕੇ ਭਾਵ ਜੀਉਂਦੇ ਹੀ ਦੌੜ ਗਏ॥ ੧੦॥

**ਤਹਾਂ ਸਾਹ ਸੰਗ੍ਰਾਮ ਕੀਨੇ ਅਖਾਰੇ ॥**
**ਘਨੇ ਖੇਤ ਮੋ ਖਾਨ ਖੂਨੀ ਲਤਾਰੇ ॥**
**ਨ੍ਰਿਪੰ ਗੋਪਲਾਯੰ ਖਰੋ ਖੇਤ ਗਾਜੈ ॥**
**ਮ੍ਰਿਗਾ ਝੁੰਡ ਮੱਧਿਯੰ ਮਨੋ ਸਿੰਘ ਰਾਜੈ ॥ ੧੧ ॥**

ਓਥੇ ਸੰਗੋਸ਼ਾਹ ਜੀ ਨੇ ਜੰਗ ਅਖਾੜੇ ਵਿਚ ਬੜੇ ਵੱਡੇ ਖੇਲ ਕੀਤੇ। ਜੰਗ ਭੂਮਕਾ ਵਿਚ ਬੜੇ ੨ ਖੂਨੀ ਪਠਾਣ ਪੈਰਾਂ ਨਾਲ ਲਤਾੜ ਸੁੱਟੇ।(ਪਹਾੜੀਆਂ ਦੀ ਹਾਰ ਵੇਖਕੇ) ਗੁਲੇਰੀਆ ਗੋਪਾਲ ਰਾਜਾ ਜੰਗ ਵਿਚ ਖੜਾ ਹੋਕੇ ਇੱਕੁਰ ਗੱਜਣ ਲੱਗਾ। ਜਿੱਕੁਰ ਹਰਨਾਂ ਦੇ ਟੋਲਿਆਂ ਵਿਚ ਸ਼ੇਰ ਆਕੇ ਗੱਜਦਾ ਸੋਹਿਣਾ ਲੱਗਦਾ ਹੈ ਜਾਂ ਵਿਰਾਜਦਾ ਹੈ ॥ ੧੧ ॥

**ਤਹਾਂ ਏਕ ਬੀਰੰ ਹਰੀ ਚੰਦ ਕੋਪਯੋ ॥**
**ਭਲੀ ਭਾਂਤਿ ਸੋ ਖੇਤ ਮੋ ਪਾਵ ਰੋਪਯੋ ॥**
**ਮਹਾ ਕ੍ਰੋਧ ਕੈ ਤੀਰ ਤੀਖੇ ਪ੍ਰਹਾਰੇ ॥**
**ਲਗੇ ਜੌਨਿਕੈ ਤਾਹਿ ਪਾਰੈ ਪਧਾਰੇ ॥ ੧੨ ॥**

(ਏਧਰ ਨੰਦ ਚੰਦ ਨੇ ਗੋਪਾਲ ਦੇ ਦੰਦ ਖੱਟੇ ਕਰਕੇ ਪਿਛਾਂਹ ਮੋੜ ਦਿਤਾ) ਓਧਰੋਂ ਫੇਰ ਇਕ ਹੰਡੂਰੀਆ ਹਰੀ ਚੰਦ ਰਾਜਾ ਬੜਾ ਗੁੱਸੇ ਵਿਚ ਆਇਆ। ਉਸ ਨੇ ਅਪਣੇ ਪੈਰਾਂ ਨੂੰ ਚੰਗੀ ਤਰਾਂ ਜੰਗ ਵਿਚ ਰੋਕਿਆ ਭਾਵ ਧੀਰਜ ਨਾਲ ਖੜੋਤਾ ਰਿਹਾ ਤੇ ਬੜੇ ਗੁੱਸੇ ਨਾਲ ਤਿੱਖੇ ਤੀਰ ਮਾਰੇ। ਓਹ ਤੀਰ ਜਿਸ ਜਿਸ ਨੂੰ ਲੱਗ ਜਾਂਦੇ ਉਸ ਦੇ ਵਿਚ ਦੀ ਪਾਰ ਲੰਘ ਜਾਂਦੇ ਸਨ ॥ ੧੨ ॥

ਰਸਾਵਲ ਛੰਦ ॥

**ਹਰੀ ਚੰਦ ਕ੍ਰੁੱਧੰ ॥ ਹਨੇ ਸੂਰ ਜੁੱਧੰ ॥**
**ਭਲੈ ਬਾਨ ਬਾਹੇ ॥ ਬਡੇ ਸੈਨ ਗਾਹੇ ॥ ੧੩ ॥**

ਹਰੀ ਚੰਦ ਗੁੱਸੇ ਵਿਚ ਆਇਆ। ਬੜਿਆਂ ਚੰਗਿਆਂ ਸੂਰਮਿਆਂ ਨੂੰ ਮਾਰਿਆ।ਉਸ ਨੇ ਚੰਗੇ ਬਾਣ ਚਲਾਏ।ਵੱਡੇ ੨ ਸੂਰਮੇ ਫੌਜ ਵਿਚ ਲਤਾੜ ਸੁੱਟੇ।੧੩।

**ਰਸੰ ਰੁੱਦ੍ਰ ਰਾਚੇ ॥ ਮਹਾ ਲੋਹ ਮਾਚੇ ॥**
**ਹਨੇ ਸਸਤ੍ਰ ਧਾਰੀ ॥ ਲਿਟੇ ਭੂਪ ਭਾਰੀ ॥ ੧੪ ॥**

ਰੌਦ੍ਰ ਰਸ ਵਿਚ ਰਚਕੇ। ਵੱਡੇ ਲੋਹ ਲਾਖੇ ਭਾਵ ਲੋਹੇ ਵਾਂਗੂ ਲਾਲ ਹੋਕੇ, ਬਹੁਤ ਗੁੱਸਾ ਕਰਕੇ ਜੰਗ ਵਿਚ ਮੱਚ ਉਠੇ ਤੇ ਮਾਰੇ ਗਏ। ਵੱਡੇ ਵੱਡੇ ਹਥਿਆਰਾਂ ਨੂੰ ਫੜਨ ਵਾਲੇ ਮਾਰੇ ਗਏ ਤੇ ਜਮੀਨ ਉਤੇ ਲੰਮੇ ਪੈ ਗਏ ॥ ੧੪ ॥

**ਤਬੈ ਜੀਤ ਮੱਲੰ॥ ਹਰੀ ਚੰਦ ਭੱਲੰ॥**
**ਹ੍ਰਿਦੈ ਐਂਚ ਮਾਰਿਯੋ॥ਸੁਖੇਤੰ ਉਤਾਰਯੋ ॥ ੧੫ ॥**

ਉਸ ਵੇਲੇ ਗੁਰੂ ਜੀ ਦੇ ਸੂਰਮੇ ਜੀਤ ਮੱਲ, ਹਰੀ ਚੰਦ ਜੀ ਨੇ ਭੱਲੰ=ਨੇਜਾ ਜਾਂ ਚੰਗੀ ਤਰਾਂ ਖਿੱਚ ਕੇ ਹਿਰਦੇ ਵਿਚ ਮਾਰਿਆ ਉਸ ਨੂੰ ਜੁੱਧ ਵਿਚ ਉਤਾਰ ਦਿਤਾ ਭਾਵ ਮੂਰਛਾ ਗੱਤ ਕਰ ਦਿੱਤਾ। (ਇਹ ਮੂਰਛਾ ਪਿਆ ਫੇਰ ਉਠੇਗਾ)॥੧੫॥

**ਲਗੇ ਬੀਰ ਬਾਣੰ॥ਰਿਸਿਯੋ ਤੇਜਿ ਮਾਣੰ ॥**
**ਸਮੂਹ ਬਾਜ ਡਾਰੇ ॥ ਸੁਵਰਗੰ ਸਿਧਾਰੇ ॥ ੧੬ ॥**

ਸੂਰਮਿਆਂ ਦੇ ਬਾਣ ਲੱਗਦੇ ਹਨ। ਬਹੁਤ ਗੁੱਸੇ ਦੇ ਪ੍ਰਕਾਸ਼ ਨੂੰ ਮਾਣਦੇ ਭਾਵ ਲੈਂਦੇ ਹਨ। ਸਾਹਮਣੇ ਜਾਂ ਬਹੁਤ ਘੋੜਿਆਂ ਨੂੰ ਮਾਰ ਸੁੱਟਦੇ ਹਨ। ਇੱਕੁਰ ਬਹੁਤ ਸਾਰੇ ਮਰਕੇ ਸੁਰਗਾਂ ਨੂੰ ਜਾਂਦੇ ਹਨ ॥ ੧੬ ॥

ਭੁਜੰਗ ਪ੍ਰਯਾਤ ਛੰਦ ॥

**ਖੁਲੇ ਖਾਨ ਖੂਨੀ ਖੁਰਾਸਾਨ ਖੱਗੰ ॥**
**ਪਰੀ ਸਸਤ੍ਰ ਧਾਰੰ ਉਠੀ ਝਾਲ ਅੱਗੰ ॥**
**ਭਈ ਤੀਰ ਭੀਰੰ ਕਮਾਣੰ ਕੜੱਕੇ॥**
**ਗਿਰੇ ਬਾਜ ਤਾਜੀ ਲਗੇ ਧੀਰ ਧੱਕੇ ॥ ੧੭ ॥**

ਖੂਨੀ ਖਾਨ ਖੁਰਾਸਾਨ ਦੇਸ ਦੇ ਖੰਡਿਆਂ ਨੂੰ ਖੋਲ੍ਹਦੇ ਹਨ। ਸ਼ਸਤ੍ਰਾਂ ਦੀਆਂ ਧਾਰਾਂ ਭਾਵ ਲਿਸ਼ਕਾਰੀਆਂ ਆਪੋ ਵਿਚ ਦੀ ਉਠਦੀਆਂ ਪੈਂਦੀਆਂ ਮਾਨੋਂ ਅੱਗ ਦੇ ਝਲਕਾਰੇ ਉਠਦੇ ਹਨ। ਤੀਰਾਂ ਦੀ ਭੀੜ ਪੈਂਦੀ ਹੈ ਕਮਾਨਾਂ ਕੜਕਦੀਆਂ ਹਨ, ਬੜੇ੨ ਤੇਜ਼ ਦੌੜਨ ਵਾਲੇ ਘੋੜੇ ਡਿੱਗਦੇ ਹਨ। ਜਦੋਂ ਧੀਰਜ ਵਾਲਿਆਂ ਜਵਾਨਾਂ ਦੇ ਧੱਕੇ ਲੱਗਦੇ ਹਨ ॥ ੧੭ ॥

**ਬਜੀ ਭੇਰ ਭੁੰਕਾਰ ਧੁੱਕੇ ਨਗਾਰੇ॥**
**ਦੁਹੂੰ ਓਰ ਤੇ ਬੀਰ ਬੰਕੇ ਬਕਾਰੇ॥**
**ਕਰੇ ਬਾਹੁ ਆਘਾਤ ਸਸਤ੍ਰੰ ਪ੍ਰਹਾਰੰ ॥**
**ਡਕੀ ਡਾਕਣੀ ਚਾਵਡੀ ਚੀਤ ਕਾਰੰ ॥ ੧੮ ॥**

ਭੇਰੀਆਂ ਵੱਜਦੀਆਂ ਹਨ ਤਾਂ ਭੁੰਕਾਰ ਅਵਾਜ ਹੁੰਦੀ ਹੈ, ਨਗਾਰੇ ਵੀ ਚੰਗੀਤਰਾਂ ਧੁੰਕੇ=ਵੱਜਦੇ ਹਨ। ਦੋਹਾਂ ਪਾਸਿਆਂ ਵੱਲੋਂ ਸੁੰਦਰ ਸੂਰਮੇ ਵੰਗਾਰਦੇ ਹਨ ਜਾਂ ਬੋਲਦੇ ਹਨ। ਬਾਹਾਂ ਨਾਲ ਅਘਾਤ=ਲਗਾਤਾਰ ਹਥਿਆਰਾਂ ਨੂੰ ਮਾਰਦੇ ਹਨ ਜਾਂ ਬਾਹਾਂ ਨਾਲ ਮਾਰਦੇ ਹਨ ਤੇ ਸ਼ਸਤ੍ਰਾਂ ਨੂੰ ਸੁੱਟਦੇ ਹਨ। ਡੈਣਾਂ ਬੋਲਦੀਆਂ ਹਨ; ਇੱਲਾਂ ਚੀਕਾਂ ਮਾਰਦੀਆਂ ਹਨ ॥ ੧੮ ॥

ਦੋਹਰਾ- ਕਹਾ ਲਗੇ ਬਰਨਨ ਕਰੌ ਮਚਿਯੋ ਜੁਧੁ ਅਪਾਰ ॥
ਜੇ ਲੁੱਝੇ ਜੁੱਝੇ ਸਬੇ ਭੱਜੇ ਸੂਰ ਹਜਾਰ ॥ ੧੯ ॥

ਮੈਂ ਕਿਥੋਂ ਤਕ ਬਿਆਨ ਕਰਾਂ ਬੜਾ ਜੁੱਧ ਮੱਚਿਆ । ਜੇਹੜੇ ਲੜੇ ਸਨ ਓਹ ਸਾਰੇ ਹੀ ਮਰ ਗਏ ਅਤੇ ਹਜ਼ਾਰਾਂ ਹੀ ਸੂਰਮੇ ਦੌੜ ਗਏ ॥ ੧੯ ॥

ਭੁਜੰਗ ਪ੍ਰਯਾਤ ਛੰਦ ॥

ਭਜਿਯੋ ਸਾਹ ਪਾਹਾੜ ਤਾਜੀ ਤ੍ਰਿਪਾਯੰ ॥
ਚਲਿਯੋ ਬੀਰੀਯਾ ਤੀਰੀਯਾ ਨਾ ਚਲਾਯੰ ॥
ਜਸੋ ਡੱਢਵਾਲੰ ਮਧੁੱਕਰ ਸੁ ਸਾਹੰ ॥
ਭਜੇ ਸੰਗਿ ਲੈਕੈ ਸੁ ਸਾਰੀ ਸਿਪਾਹੰ ॥ ੨੦ ॥

ਪਹਾੜ ਦਾ ਸ਼ਾਹ ਰਾਜਾ ਘੋੜੇ ਨੂੰ ਟਪਾਕੇ ਦੌੜ ਗਿਆ । ਭੀਮ ਚੰਦ ਤੇ ਫਤੇ ਸ਼ਾਹ ਜੰਗ ਵਿਚੋਂ ਦੌੜ ਗਏ । ਉਸ ਵੇਲੇ ਇਹ ਰਾਜੇ ਜੰਗ ਨੂੰ ਆਏ । ਇਕ ਕੇਸਰੀ ਜਸਵਾਲੀਆ ਦੂਸਰਾ ਮਧਕਰ ਸ਼ਾਹ ਡਢਵਾਲੀਆ ਜੰਗ ਨੂੰ ਕਰਨ ਲੱਗੇ ਤਾਂ ਕਰਦੇ ਹੀ ਜੰਗ ਨੂੰ ਸਾਰੀ ਫੌਜ ਨੂੰ ਨਾਲ ਲੈਕੇ ਦੌੜ ਉਠੇ ॥ ੨੦ ॥

ਚੱਕ੍ਰਤ ਚੌਪਿਯੋ ਚੰਦ ਗਾਜੀ ਚੰਦੇਲੰ ॥
ਹਠੀ ਹਰੀ ਚੰਦੰ ਗਹੇ ਹਾਥ ਸੇਲੰ ॥
ਕਰਿਯੋ ਸੁਆਮ ਧਰਮੰ ਮਹਾ ਰੋਸ ਰੁੱਝਿਯੰ॥
ਗਿਰਿਯੋ ਟੂਕ ਟੂਕ ਹ੍ਵੈ ਇਸੋ ਸੂਰ ਜੁਝਿਯੰ॥ ੨੧ ॥

ਉਸ ਵੇਲੇ ਚੰਦੇਲੀਆ ਗਾਜੀ ਚੰਦ ਬੜਾ ਹੈਰਾਨ ਹੋਕੇ ਚਮਕਿਆ ਜਾਂ ਖਿਝਿਆ । ਗੁੱਸੇ ਵਾਲਾ ਹੋਕੇ ਇਤਨੇ ਚਿਰ ਨੂੰ ਹਰੀ ਚੰਦ ਨੂੰ ਹੋਸ਼ ਆਈ ਤਾਂ ਹਰੀ-ਚੰਦ ਹਠੀਏ ਨੇ ਹੱਥ ਵਿਚ ਸੇਲਾ ਲਿਆ ਤੇ ਉਠਿਆ । ਮਾਲਕ ਦਾ ਧਰਮ ਖ਼ੂਰਾ ਕਰਨ ਵਿਚ ਆਇਆ ਬੜੇ ਭਾਰੇ ਗੁੱਸੇ ਵਿਚ ਰੁਕ ਗਿਆ ਭਾਵ ਰੁੱਝ ਗਿਆ ਭਾਵ ਫਸ ਗਿਆ ਸ਼ਰਮ ਦਾ ਮਾਰਿਆ ਪਿਛਾਂਹ ਨ ਹਟ ਸਕਿਆ, ਜੇਹੜਾ ਕੋਈ ਸੂਰਮਾਂ ਇਸਦੇ ਨਾਲ ਲੜਿਆ ਓਹ ਟੁਕੜੇ ੨ ਹੋਕੇ ਡਿਗ ਪਿਆ ਭਾਵ ਮਰ ਗਿਆ॥੨੧॥

ਤਹਾ ਖਾਨ ਨੈਜਾਬਤੋ ਆਨ ਕੈ ਕੈ ॥
ਹਨਿਓ ਸਾਹ ਸੰਗ੍ਰਾਮ ਕੋ ਸਸਤ੍ਰ ਲੈ ਕੈ ॥
ਕਿਤੈ ਖਾਨ ਬਾਨੀਨ ਹੂੰ ਅਸਤ੍ਰ ਝਾਰੇ ॥
ਸਹੀ ਸਾਹ ਸੰਗ੍ਰਾਮ ਸੁਰਗੀ ਸਿਧਾਰੇ ॥ ੨੨ ॥

ਓਥੇ ਨਿਜਾਬਤ ਖਾਨ ਨੇ ਜੰਗ ਵਿਚ ਆਕੇ ਸੰਗੋ ਸ਼ਾਹ ਨੂੰ ਸ਼ਸਤ੍ਰ ਲੈਕੇ ਮਾਰਿਆ। ਦੂਰ ਤੋਂ ਵਗਾਹਕੇ ਮਾਰਨ ਵਾਲਿਆ ਅਸਤ੍ਰਾਂ ਨੂੰ ਕਿਤਨੇ ਸਾਰੇ ਖਾਨ ਮਾਰਦੇ ਹਨ। ਨਜਾਬਤ ਖਾਂ ਨੂੰ ਮਾਰਕੇ ਅਤੇ ਆਪ ਉਸਦਾ ਸ਼ਸਤ੍ਰ ਖਾਕੇ ਸਹੀ= ਨਿਸਚੇ ਕਰਕੇ ਭਾਵ ਠੀਕ ਸੱਚ ਆਖਿਆ ਹੈ ਕਿ ਸੰਗੋ ਸ਼ਾਹ ਜੀ ਸੁਰਗ ਨੂੰ ਚਲੇ ਗਏ ॥ ੨੨ ॥

ਦੋਹਰਾ—**ਮਾਰਿ ਨਜਾਬਤ ਖਾਨ ਕੋ ਸੰਗੋ ਜੁਝੇ ਜੁਝਾਰ ॥**
**ਹਾਹਾ ਇਹ ਲੋਕੈ ਭਇਓ ਸੁਰਗ ਲੋਕ ਜੈਕਾਰ ॥ ੨੩ ॥**

ਨਜਾਬਤ ਖਾਂ ਨੂੰ ਮਾਰਕੇ ਸੰਗੋ ਸ਼ਾਹ ਜੋ ਲੜਨ ਵਾਲਾ ਉਸਦੇ ਨਾਲ ਹੀ ਜੂਝ ਗਿਆ ਭਾਵ ਸ਼ਹੀਦ ਹੋਗਿਆ। ਇਸ ਲੋਕ ਵਿਚ ਹਾਹਾਕਾਰ ਹੋਇਆ ਤੇ ਸੁਰਗ ਵਿਚ ਜੈਜੈਕਾਰ ਹੋਇਆ ॥ ੨੩ ॥

ਭੁਜੰਗ ਛੰਦ ॥

**ਲਖੇ ਸਾਹ ਸੰਗ੍ਰਾਮ ਜੁੱਝੇ ਜੁਝਾਰੰ ॥**
**ਤਵੰ ਕੀਟ ਬਾਣੰ ਕਮਾਣੰ ਸੰਭਾਰੰ ॥**
**ਹਨਿਯੋ ਏਕ ਖਾਨੰ ਖਿਆਲੰ ਖਤੰਗੰ ॥**
**ਡਸਿਯੋ ਸਤ੍ਰ ਕੋ ਜਾਨੁ ਸਜਾਮੰ ਭੁਜੰਗੰ ॥ ੨੪ ॥**

ਜਿਸ ਵੇਲੇ ਮੈਂ ਵੇਖਿਆ ਸੰਗੋ ਸ਼ਾਹ ਜੰਗ ਵਿਚ ਸ਼ਹੀਦ ਹੋਗਿਆ ਹੈ। ਤਦੋਂ ਮੈਂ ਪ੍ਰਮੇਸ਼ਰ ਦੇ ਦਾਸ ਨੇ ਕਮਾਨ ਬਾਣ ਹੱਥ ਵਿਚ ਸੰਭਾਲਿਆ। ਮੈਂ ਠੀਕ ਖਿਆਲ ਕਰਕੇ ਇਕ ਖਾਨ ਨੂੰ ਤੱਕਕੇ ਖਤੰਗ=ਤੀਰ ਮਾਰਿਆ। ਓਹ ਮੇਰਾ ਬਾਣ ਇੱਕੁਰ ਲਗਿਆ ਜਿੱਕੁਰ ਮਾਨੋਂ ਓਹ ਦੁਸ਼ਮਣ ਕਾਲੇ ਸੱਪ ਨੇ ਡੱਸਿਆ ਹੈ ॥ ੨੪ ॥

**ਗਿਰਿਯੋ ਭੂਮ ਸੋ ਬਾਣ ਦੂਜੋ ਸੰਭਾਰਯੋ ॥**
**ਮੁਖੰ ਭੀਖਨੰ ਖਾਨ ਕੇ ਤਾਨ ਮਾਰਯੋ ॥**
**ਭਜਿਯੋ ਖਾਨ ਖੂਨੀ ਰਹਿਯੋ ਖੇਤ ਤਾਜੀ ॥**
**ਤਜੇ ਪ੍ਰਾਣ ਤੀਜੇ ਲਗੇ ਬਾਣ ਬਾਜੀ ॥ ੨੫ ॥**

ਓਹ ਜਮੀਨ ਉਤੇ ਡਿੱਗ ਪਿਆ ਫਿਰ ਮੈਂ ਦੂਸਰਾ ਤੀਰ ਹੱਥ ਵਿਚ ਫੜਿਆ। ਓਹ ਭੀਖਣ ਖਾਨ ਦੇ ਤੱਕਕੇ ਮੂੰਹ ਉਤੇ ਮਾਰਿਆ। ਓਹ ਖਾਨ ਖੂੰਨੀ ਤਾਂ ਤੀਰ ਖਾਕੇ ਦੌੜ ਗਿਆ ਅਤੇ ਉਸ ਦਾ ਘੋੜਾ ਜੰਗ ਵਿਚ ਖਾਲੀ ਰਹਿ ਗਿਆ ਭਾਵ ਖਾਨ ਮਰ ਗਿਆ। ਫੇਰ ਤੀਸਰਾ ਬਾਣ ਮੇਰਾ ਘੋੜੇ ਨੂੰ ਲਗਿਆ ਤਾਂ ਘੋੜੇ ਨੇ ਵੀ ਪ੍ਰਾਣ ਤਿਆਗ ਦਿਤੇ ॥ ੨੫ ॥

ਛੁਟੀ ਮੂਰਛਨਾ ਹਰੀ ਚੰਦੰ ਸੰਭਾਰੇ ॥
ਗਹੇ ਬਾਨ ਕਾਮਾਣ ਭੇ ਐਂਚ ਮਾਰੇ ॥
ਲਗੇ ਅੰਗ ਜਾਂਕੇ ਰਹੇ ਨਾ ਸੰਭਾਰੇ ॥
ਤਨੰ ਤਿਆਗਤੇ ਦੇਵ ਲੋਕੰ ਪਧਾਰੇ ॥ ੨੬ ॥

ਦੇਖੋ ਪਿਛੇ ੨੧ ਛੰਦ ਦਾ ਪ੍ਰਸੰਗ । ਹਰੀ ਚੰਦ ਹੰਡੂਰੀਏ ਦੀ ਮੂਰਛਾ ਹਟੀ ਤਾਂ ਉਸ ਨੇ ਵੇਖਿਆ ਕਿ ਸਾਰੀ ਫੌਜ ਦਾ ਨਾਸ ਹੁੰਦਾ ਜਾਂਦਾ ਹੈ ਤਾਂ ਕਮਾਨ ਨੂੰ ਫੜਕੇ ਬਾਣ ਖਿੱਚਕੇ ਮਾਰੇ। ਹਰੀ ਚੰਦ ਦਾ ਬਾਣ ਜਿਸ ਦੇ ਅੰਗਾਂ ਉਤੇ ਲੱਗਦਾ ਹੈ ਉਸ ਨੂੰ ਹੋਸ਼ ਨਹੀਂ ਰਹਿੰਦੀ ਤੇ ਓਹ ਸਰੀਰ ਨੂੰ ਛੱਡਕੇ ਸੁਰਗ ਨੂੰ ਚਲਿਆ ਜਾਂਦਾ ਹੈ ॥ ੨੬ ॥

ਦੁਐ ਬਾਣ ਖੈਂਚੇ ਇਕੰ ਬਾਰ ਮਾਰੇ ॥
ਬਲੀ ਬੀਰ ਬਾਜੀਨ ਤਾਜੀ ਬਿਦਾਰੇ ॥
ਜਿਸੈ ਬਾਨ ਲਾਗੈ ਰਹੈ ਨ ਸੰਭਾਰੰ ॥
ਤਨੰ ਬੇਧਿਕੈ ਤਾਹਿ ਪਾਰੰ ਸਿਧਾਰੰ ॥ ੨੭ ॥

ਓਹ ਦੋ ਤੀਰ ਖਿੱਚਕੇ ਇਕ ਵਾਰ ਮਾਰਦਾ ਹੈ। ਬਲੀ ਬੀਰ ਹਰੀ ਚੰਦ ਨੇ ਤਾਜੀ ਬਾਜੀ=ਤੇਜ ਘੋੜੇ ਜਾਂ ਇਸ ਦੇਸ ਦੇ ਤੇ ਕਾਬਲ ਦੇਸ ਦੇ ਘੋੜੇ ਮਾਰ ਸੁੱਟੇ। ਜਿਸ ਨੂੰ ਬਾਣ ਲਗ ਜਾਂਦਾ ਹੈ ਉਸ ਨੂੰ ਹੋਸ਼ ਨਹੀਂ ਰਹਿੰਦੀ ਹੈ। ਸਰੀਰ ਨੂੰ ਛੇਕ ਪਾਕੇ ਪਾਰ ਹੋ ਜਾਂਦੇ ਹਨ (ਹਰੀ ਚੰਦ ਦੇ ਤੀਰ) ॥ ੨੭ ॥

ਸਬੈ ਸ੍ਵਾਮ ਧਰਮੰ ਸੁ ਬੀਰੰ ਸੰਭਾਰੇ ॥
ਡਕੀ ਡਾਕਣੀ ਭੂਤ ਪ੍ਰੇਤੰ ਬਕਾਰੇ ॥
ਹਸੇ ਬੀਰ ਬੈਤਾਲ ਔ ਸੁੱਧ ਸਿੱਧੰ ॥
ਚਵੀ ਚਾਵਡੀਯੰ ਉਡੀ ਗ੍ਰਿਧ ਬ੍ਰਿੱਧੰ ॥ ੨੮ ॥

ਸਾਰੇ ਸੂਰਮੇ ਆਪਣੇ ਮਾਲਕ ਦੇ ਧਰਮ ਨੂੰ ਸੰਭਾਲਦੇ ਹਨ ਭਾਵ ਜਾਨ ਤੋੜ ਕੇ ਲੜਦੇ ਹਨ ਤੇ ਮਾਲਕ ਦਾ ਪੂਰਾ ਹੁਕਮ ਮੰਨਦੇ ਹਨ। ਡੈਣਾ ਡਕੀ=ਬੋਲੀਆਂ, ਭੂਤ ਪ੍ਰੇਤ ਵੀ ਬੋਲੇ। ਬਵੰਜਾ ਬੀਰ ਤੇ ਬੈਤਾਲ ਵੀ ਬੜੇ ਹੱਸੇ ਤੇ ਚੰਗੇ ਸਿੱਧ ਵੀ ਨਾਲ ਹੀ ਸਨ। ਇੱਲਾਂ, ਚਵੀ=ਬੋਲੀਆਂ, ਵੱਡੀਆਂ ਗਿਰਝਾਂ ਉਡੀਆਂ ॥ ੨੮ ॥

ਹਰੀ ਚੰਦ ਕੋਪੇ ਕਮਾਣੰ ਸੰਭਾਰੰ ॥
ਪ੍ਰਥਮ ਬਾਜੀਯੰ ਤਾਣ ਬਾਣੰ ਪ੍ਰਹਾਰੰ ॥

**ਦੁਤੀਯ ਤਾਕ ਕੈ ਤੀਰ ਮੋਕੋ ਚਲਾਯੰ ॥**
**ਰਖਿਓ ਦਈਵਮੈ ਕਾਨ ਛ੍ਵੈਕੈ ਸਿਧਾਯੰ ॥ ੨੯ ॥**

ਹਰੀ ਚੰਦ ਨੇ ਗੁੱਸੇ ਵਿਚ ਆਕੇ ਕਮਾਨ ਸੰਭਾਲੀ। ਪਹਿਲੇ ਮੇਰੇ ਘੋੜੇ ਨੂੰ ਤਾਣ ਕੇ ਬਾਣ ਮਾਰਿਆ। ਦੂਸਰਾ ਤੀਰ ਮੈਨੂੰ ਤੱਕ ਕੇ ਚਲਾਇਆ। ਮੈਨੂੰ ਪ੍ਰਮੇਸਰ ਨੇ ਰੱਖਿਆ ਓਹ ਤੀਰ ਮੇਰੇ ਕੰਨ ਨੂੰ ਛੁਹ ਕੇ ਸਿੱਧਾ ਲੰਘ ਗਿਆ ॥ ੨੯ ॥

**ਤ੍ਰਿਤੀਯ ਬਾਨ ਮਾਰਯੋ ਸੁ ਪੇਟੀ ਮਝਾਰੰ ॥**
**ਬਿਧਿਅੰ ਚਿਲਕਤੰ ਦੁਆਲ ਪਾਰੰ ਪਧਾਰੰ ॥**
**ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ ॥**
**ਕਲੰ ਕੇਵਲੰ ਜਾਨ ਦਾਸੰ ਬਚਾਯੰ ॥ ੩੦ ॥**

ਤੀਸਰਾ ਬਾਣ ਮੇਰੀ ਪੇਟੀ ਵਿਚ ਮਾਰਿਆ। ਮੋਢਿਆਂ ਅਤੇ ਲੱਕ ਦੇ ਆਸ ਪਾਸ ਜੇਹੜਾ ਚਿਲਕਤ=ਚਿੱਲਾ ਗੋਟੇ ਦਾ ਹੁੰਦਾ ਹੈ ਉਸ ਨੂੰ ਵਿੰਨ੍ਹ ਕੇ ਦੂਜੇ ਪਾਸੇ ਦੁਪੱਟੇ ਦੇ ਵਿਚ ਦੀ ਪਾਰ ਲੰਘ ਗਿਆ। ਮੇਰੇ ਚਰਮ=ਮਾਸ ਵਿਚ ਜਾਂ ਚੰਮ ਦੀ ਪੇਟੀ ਵਿਚ ਥੋੜ੍ਹੀ ਜਹੀ ਚੁੰਝ ਚੁਭ ਗਈ ਪਰ ਕੁਛ ਐਡਾ ਵੱਡਾ ਘਾਉ ਨਹੀਂ ਆਇਆ ਹੈ। ਕੇਵਲ ਕਲੰ=ਸੁੰਦਰ ਪ੍ਰਮੇਸਰ ਜਾਂ ਕਲ=ਕਾਲ ਭਾਵ ਅਕਾਲ ਪੁਰਖ ਨੇ ਮੈਨੂੰ ਦਾਸ ਜਾਣ ਕੇ ਬਚਾ ਲਿਆ ॥ ੩੦ ॥

ਰਸਾਵਲ ਛੰਦ ॥

**ਜਬੈ ਬਾਣ ਲਾਗਯੋ ॥ ਤਬੈ ਰੋਸ ਜਾਗਯੋ ॥**
**ਕਰੰ ਲੈ ਕਮਾਣੰ ॥ ਹਨੰ ਬਾਣ ਤਾਣੰ ॥ ੩੧ ॥**

ਜਦੋਂ ਮੈਨੂੰ ਬਾਣ ਲੱਗਿਆ ਤਾਂ ਗੁੱਸਾ ਜਾਗਿਆ ਤਾਂ ਮੈਂ ਹੱਥ ਵਿਚ ਕਮਾਨ ਲੈਕੇ ਬਾਣ ਨੂੰ ਤਾਣ ਕੇ ਮਾਰਿਆ ॥ ੩੧ ॥

**ਸਬੈ ਬੀਰ ਧਾਏ ॥ ਸਰੋਘੰ ਚਲਾਏ ॥**
**ਤਬੈ ਤਾਕਿ ਬਾਣੰ ॥ ਹਨਯੋ ਏਕ ਜੁਆਣੰ ॥ ੩੨ ॥**

ਸਾਰੇ ਸੂਰਮੇ ਭੱਜ ਗਏ। ਜਦੋਂ ਮੈਂ ਬਹੁਤ ਸਾਰੇ ਬਾਣ ਚਲਾਏ। ਤਦੋਂ ਮੈਂ ਤੱਕ ਕੇ ਬਾਣ ਇਕ ਜੁਆਨ ਦੇ ਮਾਰਿਆ ਭਾਵ ਹਰੀ ਚੰਦ ਮਰ ਗਿਆ ॥ ੩੨ ॥

**ਹਰੀ ਚੰਦ ਮਾਰੇ ॥ ਸੁ ਜੋਧਾ ਲਤਾਰੇ ॥**
**ਸੁ ਕਾਰੋੜ ਰਾਯੰ ॥ ਵਹੈ ਕਾਲ ਘਾਯੰ ॥ ੩੩ ॥**

ਹਰੀ ਚੰਦ ਮਾਰਿਆ ਤੇ ਉਸ ਦੇ ਸੂਰਮੇ ਵੀ ਲਤਾੜ ਘੱਤੇ। ਓਥੇ ਕ੍ਰੋੜਾਂ ਰਾਜੇ ਜਾਂ ਓਹ ਕਰੋੜਾਂ ਦਾ ਮਾਲਕ ਰਾਜਾ ਜੇਹੜਾ ਸੀ ਓਹਵੀ ਕਾਲ ਨੇ ਮਾਰ ਸੁੱਟਿਆ।੩੩।

**ਰਣੰ ਤਿਆਗਿ ਭਾਗੇ ॥ ਸਬੈ ਤ੍ਰਾਸ ਪਾਗੇ ॥**
**ਭਈ ਜੀਤ ਮੇਰੀ ॥ ਕ੍ਰਿਪਾ ਕਾਲ ਕੇਰੀ ॥ ੩੪ ॥**

ਬਾਕੀ ਸਾਰੇ ਸੂਰਮੇ ਰਨ ਨੂੰ ਤਿਆਗ ਕੇ ਭੱਜ ਗਏ। ਸਾਰੇ ਡਰਦੇ ਨਾਲ ਮਿਲੇ ਹੋਏ ਭਾਵ ਬਹੁਤ ਡਰੇ ਹੋਏ। ਉਸ ਵੇਲੇ ਮੇਰੀ ਜਿੱਤ ਹੋਈ ਅਕਾਲ ਪੁਰਖ ਦੀ ਕ੍ਰਿਪਾ ਨਾਲ ॥ ੩੪ ॥

**ਰਣੰ ਜੀਤਿ ਆਏ ॥ ਜਯੰਗੀਤ ਗਾਏ ॥**
**ਧਨੰ ਧਾਰ ਬਰਖੇ ॥ ਸਬੈ ਸੂਰ ਹਰਖੇ ॥ ੩੫ ॥**

ਜੰਗ ਜਿਤ ਕੇ ਆਏ । ਜੈਕਾਰਿਆਂ ਦੇ ਗੀਤ ਗਾਏ। ਗਰੀਬਾਂ ਨੂੰ ਧਨ ਦੀ ਬਰਖਾ ਕੀਤੀ। ਸਾਰੇ ਸੂਰਮੇ ਇਨਾਮ ਲੈਕੇ ਰਾਜ਼ੀ ਹੋਏ॥ ੩੫ ॥

ਦੋਹਰਾ ॥ **ਜੁਧ ਜੀਤ ਆਏ ਜਬੈ ਟਿਕੈ ਨ ਤਿਨ ਪੁਰ ਪਾਵ ॥**
**ਕਾਹਲੂਰ ਮੈ ਬਾਂਧਿਯੋ ਆਨ ਆਨੰਦ ਪੁਰ ਗਾਵ ॥ ੩੬ ॥**

ਜਿਸ ਵੇਲੇ ਜੁੱਧ ਜਿੱਤਕੇ ਆਏ ਤਾਂ ਉਸ ਵੇਲੇ ਸੂਰਮਿਆਂ ਦਾ ਪੌਂਟੇ ਵਿਚ ਪੈਰ ਨ ਟਿਕਿਆ ਭਾਵ ਰਹਿਣਾ ਚੰਗਾ ਨ ਸਮਝਿਆ । ਓਨਾਂ ਦੀ ਪ੍ਰਸੰਨਤਾ ਵਾਸਤੇ ਓਥੋਂ ਆਕੇ ਕਹਲੂਰ ਦੇ ਦੇਸ ਵਿਚ ਅਨੰਦ ਪੁਰ ਵਿਚ ਪਿੰਡ ਬੰਨ੍ਹਿਆ ਭਾਵ ਮੁੜਕੇ ਅਬਾਦ ਕੀਤਾ ॥ ੩੬ ॥

**ਜੇ ਜੇ ਨਰ ਤੱਹ ਨਾ ਭਿਰੇ ਦੀਨੋ ਨਗਰ ਨਿਕਾਰ ॥**
**ਜੇ ਤਿਹ ਠਉਰ ਭਲੇ ਭਿਰੇ ਤਿਨੈ ਕਰੀ ਪ੍ਰਤਿਪਾਰ ॥ ੩੭ ॥**

ਜੇਹੜੇ ੨ ਆਦਮੀ ਭੰਗਾਣੀ ਦੇ ਜੰਗ ਵਿਚ ਨ ਲੜੇ ਅਸਾਂ ਓਨਾਂ ਨੂੰ ਅਨੰਦ ਪੁਰ ਤੋਂ ਕੱਢ ਦਿਤਾ। ਜੇਹੜੇ ਓਥੇ ਚੰਗੀ ਤਰਾਂ ਲੜੇ ਸਨ ਓਨਾਂ ਦੀ ਅਸਾਂ ਚੰਗੀ ਪਾਲਣਾ ਕੀਤੀ ॥ ੩੭ ॥

ਚਉਪਈ ॥

**ਬਹੁਤ ਦਿਵਸ ਇਹ ਭਾਂਤਿ ਬਿਤਾਏ ॥**
**ਸੰਤ ਉਬਾਰ ਦੁਸਟ ਸਭ ਘਾਏ ॥**
**ਟਾਂਗ ਟਾਂਗ ਕਰਿ ਹਨੇ ਨਿਦਾਨਾ ॥**
**ਕੂਕਰ ਜਿਮਿ ਤਿਨ ਤਜੇ ਪਰਾਨਾ ॥ ੩੮ ॥**

ਬਹੁਤ ਦਿਨ ਇੱਕੁਰ ਗੁਜ਼ਾਰੇ, ਸੰਤਾਂ ਨੂੰ ਬਚਾਇਆ ਸਾਰਿਆਂ ਦੁਸਟਾਂ ਨੂੰ ਮਾਰਿਆ। ਕਈਆਂ ਮੂਰਖਾਂ ਨੂੰ ਟੰਗ ੨ ਕੇ ਭਾਵ ਔਖਿਆਂ ਕਰਕੇ ਮਾਰਿਆ

ਭਾਵ ਰੋਲਕੇ। ਕੁੱਤਿਆਂ ਵਾਂਗ ਓਨਾਂ ਨੇ ਪ੍ਰਾਣ ਛੱਡੇ ਭਾਵ ਜੇਹੜੇ ਵੈਰੀ ਸਨ ਜਿਨਾਂ ੨ ਕੁਛ ਸ਼ੈਤਾਨੀਆਂ ਕੀਤੀਆਂ ਸਨ ਓਨਾਂ ਦਾ ਹਾਲ ਏਥੇ ਦੱਸਿਆ ਹੈ॥੩੮॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਭੰਗਾਣੀ ਜੁੱਧ ਬਰਨਨੰ ਨਾਮ ਅਸਟਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥ ੮ ॥ ਅਫਜੂ ॥

ਭੰਗਾਣੀ ਦਾ ਜੰਗ ਮੁੱਕਾ ਬਾਕੀ ਦੇ ਛੰਦਾਂ ਦਾ ਜੋੜ ਹੈ।

{ ਖਾਲਸਾ ਤਵਾਰੀਖ ਵਿਚ ਇਸ ਜੰਗ ਦਾ ਬੜਾ ਵਿਸਥਾਰ ਹੈ ਪਰ ਏਥੇ ਜਿਸ ੨ ਤਰਾਂ ਪ੍ਰਸੰਗ ਤੇ ਛੰਦ ਆਏ ਹਨ ਉਹਨਾਂ ਦਾ ਸੰਛੇਪ ਇਹ ਹੈ। }

{ ਗੁਰੂ ਜੀ ਦੇ ਸੂਰਮੇ, ਸੰਗੋ ਸ਼ਾਹ, ਜੀਤ ਮੱਲ, ਗਾਜੀ ਗੁਲਾਬ, ਮਾਹਰੀ, ਗੰਗਾ ਰਾਮ, ਲਾਲ ਚੰਦ, ਦਯਾ ਰਾਮ, ਕ੍ਰਿਪਾਲ ਦਾਸ ਉਦਾਸੀ, ਨੰਦ ਚੰਦ ਦੀਵਾਨ, ਮਾਮਾ ਕ੍ਰਿਪਾਲ ਚੰਦ, ਸਹਿਬ ਚੰਦ ਤੇ ਬੁੱਧੂ ਸ਼ਾਹ ਆਦਿਕ ਸਨ । }

{ ਪਹਾੜੀਆਂ ਦੇ ਪਾਸੇ ਦੇ ਸੂਰਮੇ, ਗੁਪਾਲ, ਹਰੀ ਚੰਦ, ਮਧਕਰ ਸ਼ਾਹ, ਕੇਸਰੀ ਚੰਦ, ਗਾਜੀ ਚੰਦ, ਨਜਾਬਤ ਖਾਨ, ਭੀਖਨ ਖਾਨ, ਹਯਾਤ ਖਾਨ। }

ਗੜਵਾਲੀਏ ਤੇ ਮੇਦਨੀ ਪ੍ਰਕਾਸ਼ ਦਾ ਹੱਦ ਬੰਨੇ ਤੋਂ ਝਗੜਾ ਸੀ, ਗੜਵਾਲੀਏ ਨੇ ਫਤੇ ਸ਼ਾਹ ਨਾਲ ਰਲਕੇ ਮੇਦਨੀ ਪ੍ਰਕਾਸ਼ ਦੇ ਕੁਛ ਪਿੰਡ ਮੱਲ ਲਏ। ਗੜਵਾਲੀਏ ਤੇ ਫਤੇ ਸ਼ਾਹ ਵੱਲ ਰਾਮਰਾਇ ਗੁਰੂ ਜੀ ਦੇ ਪੁੱਤ੍ਰ ਸਨ । ਮੇਦਨੀ ਪ੍ਰਕਾਸ਼ ਨੇ ਵਜ਼ੀਰਾਂ ਦੇ ਦੱਸਣ ਤੋਂ ਸ੍ਰੀ ਗੁਰੂ ਜੀ ਨੂੰ ਬੁਲਾ ਲਿਆ। ੧੭੪੧ ਬਿ: ਨੂੰ ਗੁਰੂ ਜੀ ਨਾਹਣ ਆ ਗਏ ।

ਗੁਰੂ ਜੀ ਜਮਨਾ ਦੇ ਕਿਨਾਰੇ ਪੌਂਟਾ ਕਿਲਾ ਬਣਵਾਕੇ ਰਹਿਣ ਲੱਗੇ। ਫਤੇ ਸ਼ਾਹ ਤੇ ਗੜਵਾਲੀਆ ਵੀ ਗੁਰੂ ਜੀ ਨਾਲ ਪ੍ਰੇਮ ਕਰਨ ਲੱਗ ਪਏ। ਪੀਰ ਬੁਧੂ ਸ਼ਾਹ ਸਢੌਰੇ ਵਾਲਾ ਵੀ ਗੁਰੂ ਜੀ ਦਾ ਬੜਾ ਪ੍ਰੇਮੀ ਬਣ ਗਿਆ । ਦਾਮਲੇ ਪਿੰਡ ਦੇ ਪਠਾਣਾਂ ਨੂੰ ਬੁਧੂ ਸ਼ਾਹ ਨੇ ਗੁਰੂ ਜੀ ਦੇ ਪਾਸ ਨੌਕਰ ਰਖਾ ਦਿਤਾ। ਸ੍ਰੀ ਨਗਰ ਫਤੇ ਸ਼ਾਹ ਦੀ ਲੜਕੀ ਭੀਮ ਚੰਦ ਦੇ ਪੁਤ੍ਰ ਨਾਲ ਮੰਗੀ ਹੋਈ ਸੀ । ਫਤੇ ਸ਼ਾਹ ਨੇ ਗੁਰੂ ਜੀ ਨੂੰ ਵਿਆਹ ਉਤੇ ਸੱਦਿਆ, ਗੁਰੂ ਜੀ ਨੇ ਦੀਵਾਨ ਨੰਦ ਚੰਦ ਦੇ ਹੱਥ ਸਵਾ ਲੱਖ ਦਾ ਤੰਬੋਲ ਘੱਲ ਦਿਤਾ। ਭੀਮ ਚੰਦ ਤੰਬੋਲ ਵੇਖਕੇ ਬੜਾ ਦੁਖੀ ਹੋਇਆ। ਆਖਣ ਲੱਗਾ ਮੈਂ ਤੇਰੀ ਲੜਕੀ ਛੱਡ ਦੇਂਦਾ ਹਾਂ, ਨਹੀਂ ਤਾਂ ਗੁਰੂ ਦਾ ਤੰਬੋਲ ਮੋੜ ਦੇਹ। ਓਹ ਸਾਰੇ ਪਹਾੜੀਏ ਰਲ ਕੇ ਗੁਰੂ ਜੀ ਦਾ ਸਾਰਾ ਸਾਮਾਨ ਜੋ ਨੇਉਂਦਰੇ ਵਾਸਤੇ ਘੱਲਿਆ ਸੀ ਖੋਹਣ ਨੂੰ ਤਿਆਰ ਹੋ ਗਏ। ਨੰਦ ਚੰਦ ਨੇ ਓਨਾਂ ਦੀ ਮਾੜੀ ਨੀਅਤ ਵੇਖਕੇ ਉਥੋਂ ਤੁਰਨ ਦੀ ਕੀਤੀ । ਓਧਰੋਂ ਪਹਾੜੀਏ ਗੁਰੂ ਜੀ ਨਾਲ ਲੜਨ ਨੂੰ ਆਏ। ਏਧਰੋਂ ਸਾਰੇ ਪਠਾਣ ਵਿਗੜਕੇ ਪਹਾੜੀਆਂ ਦੇ ਨਾਲ ਜਾ ਰਲੇ ।

ਭੰਗਾਣੀ ਪਿੰਡ ਦੇ ਪਾਸ ਜੰਗ ਦਾ ਅਰੰਭ ਹੋਇਆ। ਗੁਰੂ ਜੀ ਦੀ ਭੂਆ ਦੇ ਪੰਜੇ ਪੁਤ੍ਰ, ਲਾਲ ਚੰਦ, ਪ੍ਰੋਹਤ ਦਯਾ ਰਾਮ, ਇਹ ਜੰਗ ਨੂੰ ਖੂਬ ਡਟੇ। ਕ੍ਰਿਪਾਲ ਦਾਸ ਉਦਾਸੀ ਨੇ ਹਿਆਤ ਖਾਨ ਨੂੰ ਮਾਰ ਸੁੱਟਿਆ। ਨੰਦ ਚੰਦ ਨੇ ਨਜਾਬਤ ਖਾਂ ਨੂੰ ਬਰਛੀ ਲਾਈ ਫੇਰ ਤਲਵਾਰ ਮਾਰੀ ਤਾਂ ਓਹ ਟੁੱਟ ਗਈ, ਮਾਮੇ ਕ੍ਰਿਪਾਲ ਚੰਦ ਨੇ ਤੁਰਕਾਂ ਦਾ ਜੋਰ ਤੋੜਿਆ। ਫੇਰ ਸਾਹਿਬ ਲਾਲ ਚੰਦ ਦਯਾ ਰਾਮ ਵੀ ਆ ਗੱਜੇ। ਸੰਗੋ ਸ਼ਾਹ ਨੇ ਸੂਰਮਿਆਂ ਨੂੰ ਬਹੁਤ ਚੰਗੀ ਤਰਾਂ ਮਾਰਿਆ। ਗੁਪਾਲ ਗੁਲੇਰੀਆ ਰਾਜਾ ਅਗੇ ਵਧਿਆ, ਨੰਦ ਚੰਦ ਨੇ ਉਸ ਨੂੰ ਪਿਛੇ ਹਟਾ ਦਿਤਾ। ਹਰੀ ਚੰਦ ਹੰਡੂਰੀਏ ਨੂੰ ਬੜਾ ਗੁੱਸਾ ਲਗਾ। ਓਹ ਮੈਦਾਨ ਵਿਚ ਆ ਗੱਜਿਆ। ਜੀਤ ਮੱਲ ਨੇ ਹਰੀ ਚੰਦ ਨੂੰ ਨੇਜਾ ਮਾਰਕੇ ਬੇਹੋਸ਼ ਕਰ ਦਿਤਾ। ਇਹ ਵੇਖਕੇ ਕੇਸਰੀ ਚੰਦ ਜਸਵਾਲੀਆ; ਮਧਕਰ ਸ਼ਾਹ ਡਢਵਾਲੀਆ, ਗਾਜੀ ਚੰਦ ਚੰਦੇਲੀਆ, ਫੌਜ ਲੈਕੇ ਅੱਗੇ ਵਧੇ। ਏਧਰ ਸੰਗੋ ਸ਼ਾਹ ਨਜਾਬਤ ਖਾਂ ਜੁੱਟੇ, ਦੋਹਾਂ ਦੀਆਂ ਕੱਠੀਆਂ ਤਲਵਾਰਾਂ ਚਲੀਆਂ, ਦੋਵੇਂ ਹੀ ਜੂਝ ਗਏ। ਏਧਰ ਗੁਰੂ ਜੀ ਤੀਰ ਸੰਭਾਲਕੇ ਭੀਖਨ ਖਾਨ ਦੇ ਮਾਰਿਆ ਓਹ ਘਾਇਲ ਹੋਕੇ ਘੋੜਾ ਭਜਾਕੇ ਨੱਸ ਗਿਆ। ਫੇਰ ਹਰੀ ਚੰਦ ਅਗੇ ਵਧਿਆ ਤੇ ਤਿੰਨ ਤੀਰ ਗੁਰੂ ਜੀ ਨੂੰ ਮਾਰੇ। ਇਕ ਘੋੜੇ ਨੂੰ ਲੱਗਾ ਦੂਸਰਾ ਕੰਨ ਦੇ ਕੋਲੋਂ ਲੰਘ ਗਿਆ ਤੇ ਤੀਸਰਾ ਪੇਟੀ ਵਿਚ ਲਗਕੇ ਥੋੜਾ ਜਿਹਾ ਮਾਸ ਨੂੰ ਛੋਹਿਆ।

ਗੁਰੂ ਜੀ ਨੇ ਤੀਰ ਖਿੱਚਕੇ ਹਰੀ ਚੰਦ ਨੂੰ ਮਾਰਿਆ ਤਾਂ ਉਸ ਨੇ ਪਾਣੀ ਵੀ ਨ ਮੰਗਿਆ, ਅਰਾਮ ਨਾਲ ਸੌਂ ਗਿਆ। ਪਹਾੜੀਏ ਭੱਜ ਗਏ। ਸਾਡੀ ਜਿੱਤ ਹੋਈ। ਗੁਰੂ ਜੀ ਅਨੰਦ ਪੁਰ ਆ ਵਸੇ। ਦੂਸਰਾ ਸੰਛੇਪ।

ਗੁਰੂ ਜੀ ਦੇ ਪਾਸ ਇਕ ਚਿੱਟਾ ਹਾਥੀ ਸੀ ਓਹ ਭੀਮ ਚੰਦ ਮੰਗਦਾ ਸੀ। ਗੁਰੂ ਜੀ ਇਸਦਾ ਖੋਟ ਜਾਣਦੇ ਸੀ। ਭੀਮ ਚੰਦ ਗੁਰੂ ਜੀ ਨਾਲ ਬੜਾ ਵੈਰ ਰੱਖਦਾ ਸੀ। ਗੁਰੂ ਜੀ ਨਾਹਣ ਰਿਆਸਤ ਆ ਰਹੇ। ਫਤੇ ਸ਼ਾਹ ਭੀਮ ਚੰਦ ਦਾ ਕੁੜਮ ਗੁਰੂ ਦਾ ਸਿੱਖ ਸੀ। ਓੜਕ ਇਹ ਵੀ ਵੈਰੀ ਬਣ ਬੈਠਾ। ਗੁਰੂ ਜੀ ਨੇ ਫਤੇ ਸ਼ਾਹ ਦੀ ਲੜਕੀ ਤੇ ਸਵਾ ਲਖ ਦਾ ਤੰਬੋਲ ਘੱਲਿਆ ਓਹ ਭੀਮ ਚੰਦ ਦੇ ਆਖੇ ਉਸ ਨੇ ਨਾ ਲਿਆ। ਓੜਕ ਪਹਾੜੀਏ ਓਹ ਤੰਬੋਲ ਖੋਹਣ ਲਗ ਪਏ। ਬੜਾ ਜੰਗ ਹੋਇਆ। ਫੇਰ ਭੰਗਾਣੀ ਆਕੇ ਜੰਗ ਹੋਇਆ। ਪੰਜ ਸੌ ਪਠਾਣ ਜੋ ਬੁਧੂ ਸ਼ਾਹ ਨੇ ਰਖਾਏ ਸੀ ਓਹ ਵੀ ਵਿਗੜਕੇ ਪਹਾੜੀਆਂ ਵੱਲ ਹੋ ਗਏ। ੭ ਸੌ ਉਦਾਸੀ ਸਾਧੂ ਵੀ ਰਾਤੋ ਰਾਤ ਨੱਸ ਗਏ। ਇਕ ਕ੍ਰਿਪਾਲ ਮਹੰਤ ਬੈਠਾ ਰਿਹਾ। ਬੜਾ ਭਾਰੀ ਜੰਗ ਹੋਇਆ। ਇਸ ਜੰਗ ਵਿਚ ਮਹੰਤ ਕ੍ਰਿਪਾਲ ਉਦਾਸੀ ਸੰਤ ਨੇ ਬੜੀ ਬਹਾਦਰੀ ਦਿਖਾਈ। ਹਿਆਤ ਖਾਨ ਪਠਾਣ ਦੇ ਸਿਰ ਵਿਚ ਸਲੋਤਰ ਮਾਰਕੇ ਉਸਨੂੰ ਬਹਿਸ਼ਤਾਂ ਦੀ ਸੈਰ ਕਰਾਈ।

ਓੜਕ ਹਰੀ ਚੰਦ ਰਾਜੇ ਨੇ ਗੁਰੂ ਜੀ ਨੂੰ ਇਕ ਤੀਰ ਮਾਰਿਆ ਜੋ ਗੁਰੂ ਜੀ ਦਾ ਮਸਾਂ ਹੀ ਬਚਾ ਹੋਇਆ ਤਾਂ ਗੁਰੂ ਜੀ ਨੇ ਕੱਸ ਕੇ ਇਕ ਤੀਰ ਨਾਲ ਹਰੀ

ਚੰਦ ਨੂੰ ਲੰਮੇ ਰਸਤੇ ਟੋਰ ਦਿਤਾ ਓਹ ਅਜੇਹਾ ਸੁੱਤਾ ਕਿ ਮੁੜਕੇ ਨ ਜਾਗਿਆ। ਗੁਰੂ ਜੀ ਨੇ ਜੰਗ ਨੂੰ ਜਿਤਕੇ ਬੜੀ ਖੁਸ਼ੀ ਮਨਾਈ । ਤੇ ਬੁਧੂ ਸ਼ਾਹ ਦੇ ਪੁਤ੍ਰ ਤੇ ਚੇਲੇ ਇਸ ਜੰਗ ਵਿਚ ਸ਼ਹੀਦ ਹੋ ਗਏ ਸਨ। ਉਸ ਨੂੰ ਇਨਾਮ ਦਿਤਾ। ਜੰਗ ਜਿਤਕੇ ਅਨੰਦ ਪੁਰ ਆ ਵੱਸੇ ।

ਅਥ ਨਦਉਣ੍ਹ ਕਾ ਜੁੱਧ ਬਰਨਨੰ ॥

ਚੌਪਈ ॥

**ਬਹੁਤ ਕਾਲ ਇਹ ਭਾਂਤਿ ਬਿਤਾਯੋ ॥ ਮੀਆ ਖਾਨ ਜੰਮੂ ਕਹ ਆਯੋ ॥**
**ਅਲਫ ਖਾਨ ਨਾਦੌਣ ਪਠਾਵਾ॥ਭੀਮ ਚੰਦ ਤਨ ਬੈਰ ਬਢਾਵਾ ॥੧॥**

ਬਹੁਤ ਸਾਰਾ ਸਮਾਂ ਸੁਖ ਨਾਲ ਅਨੰਦ ਪੁਰ ਵਿਚ ਗੁਜਾਰਿਆ। ਏਧਰ ਉੱਤਰ ਦੇ ਰਾਜਿਆਂ ਉਤੇ ਅਲਫ ਖਾਂ ਚੜ੍ਹਕੇ ਆਇਆ । ਮੀਆਂ ਖਾਂ ਜੰਮੂ ਵਾਲੇ ਨੂੰ ਔਰੰਗਜ਼ੇਬ ਨੇ ਲਾਹੌਰ ਦਾ ਮਾਮਲਾ ਦਿਲਾਵਰ ਖਾਂ ਤੋਂ ਲੈਣ ਵਾਸਤੇ ਘੱਲਿਆ। ਆਪ ਦਿਲਾਵਰ ਖਾਂ ਰਾਵੀ ਦੇ ਖੱਬੇ ਪਾਸੇ ਤੋਂ ਚਲਿਆ ਗਿਆ ਤੇ ਅਪਣੇ ਭਰਾ ਦੇ ਪੁਤ੍ਰ ਨੂੰ ਆਖਿਆ ਕਚੋਟੀਆ ਆਦਿਕ ਰਾਜਿਆਂ ਪਾਸੋਂ ਮਾਮਲਾ ਲੈਕੇ ਆ । ਏਧਰ ਮੀਆਂ ਖਾਂ ਜਮੂੰਦਾ ਲਾਹੌਰ ਆ ਗਿਆ ਤੇ ਅਲਫ ਖਾਨ ਨੂੰ ਨਦੌਣ ਘੱਲਿਆ। ਉਸਨੇ ਭੀਮ ਚੰਦ ਦੇ ਤਨ=ਨਾਲ ਬੜਾ ਵੈਰ ਵਧਾ ਲਿਆ ॥੧॥

**ਜੁੱਧ ਕਾਜ ਨ੍ਰਿਪ ਹਮੈ ਬੁਲਾਯੋ ॥ ਆਪਿ ਤਵਨ ਕੀ ਓਰ ਸਿਧਾਯੋ ॥**
**ਤਿਨ ਕਠਗੜ ਨਵਰਸ ਪਰ ਬਾਂਧੋ॥ਤੀਰ ਤੁਫੰਗ ਨਰੇਸਨ ਸਾਂਧੋ॥੨॥**

ਫੇਰ ਤਾਂ ਰਾਜੇ ਭੀਮ ਚੰਦ ਨੇ ਡਰਕੇ ਜੰਗ ਕਰਨ ਵਾਸਤੇ ਸਾਨੂੰ ਬੁਲਇਆ। ਲੱਕੜ ਦਾ ਕਿਲਾ, ਨਵ ਰਸ=ਟਿੱਲੇ ਉਤੇ ਬੱਧਾ । ਤੀਰਾਂ ਬੰਦੂਕਾਂ ਨਾਲ ਰਾਜਿਆਂ ਨੂੰ ਸਿੱਧਾ ਕੀਤਾ ॥ ੨ ॥

ਭੁਜੰਗ ਛੰਦ ॥

**ਤਹਾ ਰਾਜ ਸਿੰਘੰ ਬਲੀ ਭੀਮ ਚੰਦੰ ॥**
**ਚੜਿਓ ਰਾਮ ਸਿੰਘੰ ਮਹਾਂ ਤੇਜ ਵੰਦੰ ॥**
**ਸੁਖੰਦੇਵ ਗਾਜੀ ਜਸਾਰੋਟ ਰਾਜੰ ॥**
**ਚੜੇ ਕ੍ਰੋਧ ਕੀਨੇ ਕਰੇ ਸਰਬ ਕਾਜੰ ॥ ੩ ॥**

ਭੀਮ ਚੰਦ ਦੇ ਨਾਲ ਰਾਜੇ, ਰਾਜ ਸਿੰਘ, ਭੀਮ ਚੰਦ ਬਲੀ, ਵੱਡੇ ਤੇਜ ਵਾਲਾ ਰਾਮ ਸਿੰਘ ਵੀ ਨਾਲ ਆਇਆ । ਜਸਰੋਟੀਆ ਗਾਜੀ=ਸੂਰਮਾ ਅਤੇ ਸੁਖਦੇਵ ਰਾਜਾ ਗੁੱਸਾ ਕਰਕੇ ਇਹ ਸਾਰੇ ਆਏ ਤੇ ਸਾਰੇ ਕੰਮ ਕੀਤੇ ॥ ੩ ॥

**ਪ੍ਰਿਥੀ ਚੰਦ ਚਢਿਓ ਚਢੇ ਡਢਵਾਰੰ ॥**
**ਚਲੇ ਸਿੱਧ ਹੁਐ ਕਾਜ ਰਾਜੰ ਸੁਧਾਰੰ ॥**
**ਕਰੀ ਢੂਕ ਢੋਅੰ ਕ੍ਰਿਪਾਲ ਚੰਦੰ ॥**
**ਹਟਾਏ ਸਬੈ ਮਾਰਿਕੈ ਬੀਰ ਬ੍ਰਿੰਦੰ ॥ ੪ ॥**

ਪ੍ਰਿਥੀ ਚੰਦ ਡਢਵਾਲੀਆ ਬੜਾ ਡਾਢਾ ਚੜ੍ਹਿਆ । ਸਿਧ=ਸਿੱਧੇ ਹੋਕੇ ਭਾਵ ਤਿਆਰ ਹੋਕੇ ਰਾਜ ਕਾਜ ਸਵਾਰਕੇ ਸਾਰੇ ਰਾਜੇ ਤੁਰ ਪਏ ਭਾਵ ਠੀਕ ਬਣ ਤਣਕੇ । ਕ੍ਰਿਪਾਲ ਚੰਦ ਕਾਂਗੜੇ ਵਾਲਾ ਅਲਫ ਖਾਨ ਵੱਲੋਂ ਆਇਆ। ਰਾਜੇ ਕ੍ਰਿਪਾਲ ਚੰਦ ਨੇ ਢੁਕ ਢੋਆ=ਨੇੜੇ ਹੋਕੇ ਜੰਗ ਦਾ ਸਾਮਾਨ ਕੱਠਾ ਕੀਤਾ। ਕ੍ਰਿਪਾਲ ਚੰਦ ਦੀ ਫੌਜ ਕੱਠੀ ਕੀਤੀ ਹੋਈ ਨੇ ਬਹੁਤ ਸਾਰੇ ਸੂਰਮੇ ਮਾਰ ਕੇ ਦੂਰ ਹਟਾ ਦਿਤੇ ॥ ੪ ॥

**ਦੁਤੀਯ ਢੋਅ ਢੂਕੈ ਵਹੈ ਮਾਰਿ ਉਤਾਰੀ ॥**
**ਖਰੇ ਦਾਤ ਪੀਸੈ ਛੁਭੈ ਛੱਤ੍ਰ ਧਾਰੀ ॥**
**ਉਤੈ ਵੈ ਖਰੇ ਬੀਰ ਬੰਬੈ ਬਜਾਵੈਂ ॥**
**ਤਰੇ ਭੂਪ ਠਾਢੇ ਬਡੋ ਸੋਕੁ ਪਾਵੈਂ ॥ ੫ ॥**

ਦੂਜੇ ਭੀਮ ਚੰਦ ਵਾਲੇ ਪਾਸੇ ਵੱਲੋਂ ਬਹੁਤ ਨੇੜੇ ਆਕੇ ਓਹ ਮਾਰਕੇ ਪਰੈ ਕਰਦੇ ਹਨ। ਛੱਤ੍ਰਧਾਰੀ=ਰਾਜੇ ਗੁੱਸੇ ਵਿਚ ਆਕੇ ਖੜੋਤੇ ਦੰਦ ਪੀਂਹਦੇ ਹਨ। ਓਧਰ ਅਲਫ ਖਾਂ ਵੱਲੋਂ ਓਹ ਖੜੋਤੇ ਹੋਏ ਬੜੇ ਸ਼ੋਕ ਪਾਂਦੇ ਭਾਵ ਕਰਦੇ ਹਨ ॥ ੫ ॥

**ਤਬੈ ਭੀਮ ਚੰਦੰ ਕੀਯੋ ਕੋਪੁ ਆਪੰ ॥**
**ਹਨੂਮਾਨ ਕੇ ਮੰਤ੍ਰ ਕੋ ਮੁਖ ਜਾਪੰ ॥**
**ਸਬੈ ਬੀਰ ਬੋਲੈ ਹਮੇ ਭੀ ਬੁਲਾਯੰ ॥**
**ਤਬੈ ਢੋਅ ਕੈ ਕੈ ਸੁਨੀਕੇ ਸਿਧਾਯੰ ॥ ੬ ॥**

ਤਦੋਂ ਭੀਮ ਚੰਦ ਨੇ ਆਪ ਬੜਾ ਗੁੱਸਾ ਕੀਤਾ। ਆਪਣੇ ਮੂੰਹੋਂ ਹਨੂਮਾਨ ਦੇ ਮੰਤਰ ਦਾ ਜਾਪ ਕੀਤਾ । ਸਾਰਿਆਂ ਸੂਰਮਿਆਂ ਨੂੰ ਸੱਦਿਆ ਤੇ ਗੁਰੂ ਜੀ ਆਖਦੇ ਹਨ ਸਾਨੂੰ ਵੀ ਭੀਮ ਚੰਦ ਨੇ ਬੁਲਾਇਆ । ਤਦੋਂ ਅਸੀਂ ਸਾਰਿਆਂ ਸੂਰਮਿਆਂ ਨੂੰ ਕੱਠਿਆਂ ਕਰਕੇ ਆਪਸ ਵਿਚ ਮੇਲ ਕਰਕੇ ਚੰਗੀ ਤਰ੍ਹਾਂ ਤੁਰ ਪਏ ॥੬॥

**ਸਬੈ ਕੋਪ ਕੈ ਕੈ ਮਹਾ ਬੀਰ ਢੂਕੇ॥**
**ਚਲੇ ਬਾਰਿਬੇ ਬਾਰ ਕੋ ਜਿਉ ਭਭੂਕੇ॥**
**ਤਹਾ ਬਿਝੜਿਆਲੰ ਹਠਿਓ ਬੀਰ ਦਿਆਲੰ॥**
**ਉਠਿਓ ਸੈਨ ਲੈ ਸੰਗਿ ਸਾਰੀ ਕ੍ਰਿਪਾਲੰ॥੭॥**

ਬੜਾ ਗੁੱਸਾ ਕਰਕੇ ਬੜੇ ਵੱਡੇ੨ ਸੂਰਮੇ ਪੁੱਜ ਪਏ। ਇੱਕੁਰ ਤੁਰ ਪਏ ਜਿੱਕੁਰ ਵਾੜ ਦੇ ਸੁੱਕੇ ਹੋਏ ਛਾਪਿਆਂ ਨੂੰ ਸਾੜਨ ਵਾਸਤੇ ਅੱਗ ਦੇ ਮੁਆਤੇ ਜਾਂਦੇ ਹਨ। ਓਥੇ ਬਿਝੜ ਵਾਲ ਦਾ ਦਿਆਲ ਚੰਦ ਹਠੀਆ ਜੋਧਾ ਅਲਫ ਖਾਂ ਵੱਲੋਂ ਕ੍ਰਿਪਾਲ ਚੰਦ ਦੇ ਨਾਲ ਸਾਰੀ ਫੌਜ ਨੂੰ ਨਾਲ ਲੈਕੇ ਉਠ ਤੁਰਿਆ॥੭॥

ਮਧੁਭਾਰ ਛੰਦ॥

**ਕੁੱਪਿਓ ਕ੍ਰਿਪਾਲ॥ ਨੱਚੇ ਮਰਾਲ॥ ਬੱਜੇ ਬਜੰਤ॥ ਕ੍ਰੂਰੰ ਅਨੰਤ॥੮॥**

ਕ੍ਰਿਪਾਲ ਚੰਦ ਗੁੱਸੇ ਵਿਚ ਆਇਆ। ਬੜੇ ਮਰਾਲੰ=ਘੋੜੇ ਨੱਚੇ। ਬੜੇ ਵਾਜੇ ਵੱਜੇ। ਅਵਾਜ ਬੜਾ ਕਰੜਾ ਹੋਇਆ ਭਾਵ ਡਰੌਣਾ॥੮॥

**ਜੁੱਝੰਤ ਜੁਆਣ॥ ਬਾਹੇ ਕ੍ਰਿਪਾਣ॥ ਜੀਅ ਧਾਰਿ ਕ੍ਰੋਧ॥ ਛੱਡੈ ਸਰੋਘ॥੯॥**

ਜੁਆਨ ਲੜਦੇ, ਕ੍ਰਿਪਾਨਾਂ ਚਲੌਂਦੇ ਹਨ। ਜੀਅ ਵਿਚ ਗੁੱਸਾ ਕਰਕੇ ਬਹੁਤੇ ਬਾਣਾਂ ਨੂੰ ਛੱਡਦੇ ਹਨ॥੯॥

**ਲੁੱਝੈ ਨਿਦਾਣ॥ ਤੱਜੰਤ ਪ੍ਰਾਣ॥ ਗਿਰ ਪਰਤ ਭੂਮ॥ ਜਣੁ ਮੇਘ ਝੂਮ॥੧੦॥**

ਓੜਕ ਨੂੰ ਲੜਕੇ ਅਪਣੇ ਪ੍ਰਾਣ ਛੱਡਦੇ ਹਨ। ਇੱਕੁਰ ਜਮੀਨ ਉਤੇ ਡਿੱਗ ਪੈਂਦੇ ਹਨ, ਮਾਨੋਂ ਬਦਲ ਝੁਕਿਆ ਹੋਇਆ ਹੈ॥੧੦॥

ਰਸਾਵਲ ਛੰਦ॥

**ਕ੍ਰਿਪਾਲ ਕੋਪਿਯੰ॥ ਹਠੀ ਪਾਵ ਰੋਪਿਯੰ॥**
**ਸਰੋਘੰ ਚਲਾਏ॥ ਬਡੇ ਬੀਰ ਘਾਏ॥੧੧॥**

ਕ੍ਰਿਪਾਲ ਚੰਦ ਗੁੱਸੇ ਵਿਚ ਆਇਆ। ਹਠੀਏ ਰਾਜੇ ਨੇ ਪੈਰ ਇਕ ਥਾਂ ਤੇ ਗੱਡ ਦਿਤਾ। ਬਹੁਤ ਸਾਰੇ ਬਾਣ ਚਲਾਏ। ਬਹੁਤ ਸਾਰੇ ਸੂਰਮਿਆਂ ਨੂੰ ਮਾਰਿਆ॥੧੧॥

**ਹਣੇ ਛੱਤ੍ਰਧਾਰੀ॥ ਲਿਟੇ ਭੂਪ ਭਾਰੀ॥**
**ਮਹਾ ਨਾਦ ਬਾਜੇ॥ ਭਲੇ ਸੂਰ ਗਾਜੇ॥੧੨॥**

ਰਾਜੇ ਮਾਰ ਸੁੱਟੇ। ਵੱਡੇ ਰਾਜੇ ਧਰਤੀ ਉਤੇ ਲੇਟ ਗਏ। ਵੱਡੇ ਵਾਜੇ ਵੱਜੇ। ਚੰਗੇ ਸੂਰਮੇ ਗੱਜਦੇ ਹਨ॥੧੨॥

**ਕ੍ਰਿਪਾਲੰ ਕ੍ਰੁੱਧੰ॥ਕੀਯੋ ਜੁੱਧ ਸੁੱਧੰ॥ਮਹਾਂ ਬੀਰ ਗੱਜੇ॥ਮਹਾਂ ਸਾਰ ਬੱਜੇ॥੧੩॥**

ਕ੍ਰਿਪਾਲ ਚੰਦ ਗੁੱਸੇ ਵਿਚ ਆਇਆ । ਬੜਾ ਚੰਗਾ ਜੁੱਧ ਕੀਤਾ । ਵਡੇ ਸੂਰਮੇ ਗੱਜਦੇ ਹਨ । ਬਹੁਤ ਲੋਹੇ ਆਪਸ ਵਿਚ ਵੱਜਦੇ ਹਨ ਭਾਵ ਤਲਵਾਰਾਂ ਨਾਲ ਤਲਵਾਰਾਂ ਭਿੜਦੀਆਂ ਹਨ ॥ ੧੩ ॥

**ਕਰੋ ਜੁੱਧ ਚੰਡੰ ॥ ਸੁਨਿਯੋ ਨਾਵ ਖੰਡੰ ॥**
**ਚਲਿਯੋ ਸਸਤ੍ਰ ਬਾਹੀ ॥ ਰਜੌਤੀ ਨਿਬਾਹੀ ॥ ੧੪ ॥**

ਤੇਜ਼ ਜੰਗ ਕੀਤਾ । ਭਾਵ=ਨੌ ਜਾਂ ਨਾਮ, ਨਵਾਂ ਖੰਡਾਂ ਵਿਚ ਸੁਣਿਆਂ ਗਿਆ । ਹਥਿਆਰ ਚਲੌਣ ਵਾਲੇ ਪੈਰਾਂ ਨਾਲ ਦਲ ਸੁੱਟੇ । ਚੰਗਾ ਰਾਜਪੂਤ ਪੁਣੇ ਨੂੰ ਨਿਬਾਹਿਆ ॥ ੧੪ ॥

ਦੋਹਰਾ ॥ **ਕੋਪ ਭਰੇ ਰਾਜਾ ਸਬੈ ਕੀਨੋ ਜੁੱਧ ਉਪਾਇ ॥**
**ਸੈਨ ਕਟੌਚਨ ਕੀ ਤਬੈ ਘੇਰ ਲਈ ਅਰਰਾਇ ॥ ੧੫ ॥**

ਸਾਰਿਆਂ ਰਾਜਿਆਂ ਗੁੱਸੇ ਨਾਲ ਭਰਿਆਂ ਹੋਇਆਂ ਨੇ ਜੰਗ ਦਾ ਉਪਾ ਕੀਤਾ । ਕਟੋਚੀਆਂ ਦੀ ਫੌਜ ਸਾਰੀ ਅਰਿਰਾਇ=ਵੈਰੀਆਂ ਦੇ ਰਾਜੇ ਕ੍ਰਿਪਾਲ ਚੰਦ ਨੇ ਘੇਰ ਲਈ ਜਾਂ ਅੜਰਾਇ ਕੇ ਪਿਆ ॥ ੧੫ ॥

ਭੁਜੰਗ ਛੰਦ ॥

**ਚਲੇ ਨਾਗਲੂ ਪਾਂਗਲੂ ਵੇਦੜੋਲੰ ॥**
**ਜਸਵਾਰੇ ਗੁਲੇਰੇ ਚਲੇ ਬਾਧ ਟੋਲੰ ॥**
**ਤਹਾ ਏਕ ਬਾਜਿਯੋ ਮਹਾ ਬੀਰ ਦਿਆਲੰ ॥**
**ਰਖੀ ਲਾਜ ਜੌਨੈ ਸਬੈ ਬਿਝੜਵਾਲੰ ॥ ੧੬ ॥**

ਨਾਗਲੂ ਪਾਂਗਲੂ ਜਾਤਾਂ ਵਾਲੇ ਵੇਦੜੋਲ ਦੇਸ ਦੇ ਤੁਰ ਚੱਲੇ । ਜਸਰੋਟੀਏ, ਗੁਲੇਰੀਏ, ਟੋਲੇ ਬੰਨ੍ਹ ਕੇ ਚਲ ਪਏ । ਓਧਰ ਇਕ ਦਿਆਲ ਚੰਦ (ਅਲਫ ਖਾਨ ਦਾ) ਸੂਰਮਾ ਵੱਡਾ ਜੋਧਾ ਆਕੇ ਵੱਜਿਆ । ਜਿਸ ਨੇ ਸਾਰਿਆਂ ਬਿਝੜਵਾਲੀਆਂ ਦੀ ਲੱਜਿਆ ਰੱਖ ਵਿਖਾਈ ॥ ੧੬ ॥

**ਤਵੰ ਕੀਟ ਤੌਲੌ ਤੁਫੰਗੀ ਸੰਭਾਰੋ ॥**
**ਹ੍ਰਿਦੇ ਏਕ ਰਾਵੰਤ ਕੇ ਤੱਕਿ ਮਾਰੋ ॥**
**ਗਿਰਿਓ ਝੂਮ ਭੂਮੈ ਕਰਿਯੋ ਜੁਧ ਸੁਧੰ ॥**
**ਤਊ ਮਾਰ ਬੋਲਿਯੋ ਮਹਾ ਮਾਨਿ ਕ੍ਰੁਧੰ ॥ ੧੭ ॥**

ਹੇ ਪ੍ਰਮੇਸਰ ਉਸ ਵੇਲੇ ਜਾਂ ਤਦੋਂ ਤੇਰੇ ਦਾਸ ਨੇ ਵੀ ਇਕ ਬੰਦੂਕ ਸੰਭਾਲੀ

ਤੱਕ ਕੇ ਇਕ ਰਾਜੇ ਦੇ ਹਿਦੇ ਵਿਚ ਮਾਰੀ। ਚੰਗਾ ਜੰਗ ਕਰਕੇ ਓਹ ਭੁਆਂਟਣੀ ਖਾਕੇ ਜ਼ਮੀਨ ਉਤੇ ਡਿੱਗ ਪਿਆ। ਤਾਂ ਵੀ ਬੜਾ ਹੰਕਾਰੀ ਗੁੱਸਾ ਕਰਕੇ ਮਾਰ ਲੌ ਮਾਰ ਲੌ ਬੋਲਿਆ ॥ ੧੭ ॥

**ਤਜਿਯੋ ਤੁਪਕੰ ਬਾਨ ਪਾਨੰ ਸੰਭਾਰੇ ॥**
**ਚਤੁਰ ਬਾਨਯੰ ਲੈ ਸੁ ਸੱਬਿਯੰ ਪ੍ਰਹਾਰੇ ॥**
**ਤ੍ਰਿਯੋ ਬਾਨ ਲੈ ਬਾਮ ਪਾਣੰ ਚਲਾਏ ॥**
**ਲਗੇ ਯਾ ਲਗੇ ਨਾ ਕਛੂ ਜਾਨਿ ਪਾਏ ॥ ੧੮ ॥**

ਬੰਦੂਕ ਨੂੰ ਛੱਡ ਕੇ ਹੱਥ ਵਿਚ ਬਾਣ ਸੰਭਾਲੇ। ਸੱਜੇ ਹੱਥ ਨਾਲ ਚਾਰ ਬਾਣ ਲੈਕੇ ਮਾਰੇ। ਤਿੰਨ ਬਾਣ ਲੈਕੇ ਖੱਬੇ ਹੱਥ ਨਾਲ ਚਲਾਏ। ਲੱਗੇ ਯਾ ਨਹੀਂ ਲੱਗੇ ਕੁਛ ਜਾਨਿਆ ਨਹੀਂ ਜਾਂਦਾ ਜਾਂ ਲੱਗੇ ਹੀ ਲੱਗੇ ਹਨ ਭਾਵ ਥੋੜੇ ਥੋੜੇ ਜ਼ਰੂਰ ਲੱਗੇ ਹਨ ਜਾਣੇ ਨਹੀਂ ਪਾਏ ਭਾਵ ਬਹੁਤ ਸਾਰੇ ਮਰੇ ਹਨ ॥ ੧੮ ॥

**ਸੁ ਤਉ ਲਉ ਦਈਵ ਜੁਧ ਕੀਨੋ ਉਝਾਰੰ ॥**
**ਤਿਨੈ ਖੇਦ ਕੈ ਬਾਰਿ ਕੇ ਬੀਚ ਡਾਰੰ ॥**
**ਪਰੀ ਮਾਰ ਬੁੰਗੰ ਛੁਟੀ ਬਾਣ ਗੋਲੀ ॥**
**ਮਨੋ ਸੂਰ ਬੈਠੇ ਭਲੀ ਖੇਲ ਹੋਲੀ ॥ ੧੯ ॥**

ਉਤਨੇ ਚਿਰ ਨੂੰ ਪ੍ਰਮੇਸਰ ਨੇ ਜੁੱਧ ਹੀ ਉਜਾੜ ਦਿੱਤਾ। ਓਨਾਂ ਅਲਫ ਖਾਂ ਦੇ ਸੂਰਮਿਆਂ ਨੂੰ ਖੇਤ੍ਰ=ਧੱਕ ਕੇ ਜਾਂ ਜੰਗ ਵਿਚੋਂ ਵਿੰਨ੍ਹ ਕੇ ਬਾਰ=ਪਾਣੀ ਭਾਵ ਨਦੀ ਦੇ ਵਿਚ ਸੁੱਟ ਦਿਤਾ। ਬੁੰਗ=ਟਿੱਲੇ ਦੇ ਉਤੇ ਬੜੀ ਮਾਰ ਪਈ ਬਾਣ ਗੋਲੀਆਂ ਬੜੀਆਂ ਚਲੀਆਂ ਮਾਨੋਂ ਸਾਰੇ ਸੂਰਮੇ ਚੰਗੀ ਤਰਾਂ ਹੋਲੀ ਖੇਡ ਕੇ ਬੈਠੇ ਹਨ ਭਾਵ ਬਹੁਤ ਲਹੂ ਡਿੱਗਦਾ ਹੈ ॥ ੧੯ ॥

**ਗਿਰੇਬੀਰ ਭੂਮੰ ਸਰੰ ਸਾਂਗ ਪੇਲੰ ॥**
**ਰੰਗੇ ਸ੍ਰੋਣ ਬਸਤ੍ਰੰ ਮਨੋ ਫਾਗ ਖੇਲੰ ॥**
**ਲੀਯੋ ਜੀਤ ਬੈਰੀ ਕੀਯਾ ਆਨ ਡੇਰੰ ॥**
**ਤੇਊ ਜਾਇ ਪਾਰੰ ਰਸੇ ਬਾਰਿ ਕੇਰੰ ॥ ੨੦ ॥**

ਬਾਣਾਂ ਬਰਛਿਆਂ ਦੇ ਪੇਲੰ=ਪਰੋਤੇ ਹੋਏ ਬੜੇ ਸੂਰਮੇ ਧਰਤੀ ਉਤੇ ਡਿੱਗ ਪਏ। ਓਨਾਂ ਦੇ ਕਪੜੇ ਇੱਕੁਰ ਲਾਲ ਰੰਗ ਵਰਗੇ ਹੋ ਗਏ ਮਾਨੋ ਫਗਣ ਦੇ ਮਹੀਨੇ ਹੋਲਾ ਖੇਡਿਆ ਹੈ। ਵੈਰੀ ਨੂੰ ਜਿੱਤ ਲਿਆ ਹੈ ਤੇ ਰਾਤ ਨੂੰ ਆਕੇ ਡੇਰਾ ਕੀਤਾ ਹੈ। ਓਹ ਬਾਰ=ਪਾਣੀ ਭਾਵ ਨਦੀ ਤੋਂ ਪਾਰ ਜਾਕੇ ਬੈਠੇ ਹਨ ਜਾਂ ਓਹ ਪਾਣੀ ਦੇ ਪਾਰ ਜਾ ਰਹੇ ਹਨ ॥ ੨੦ ॥

**ਭਈ ਰਾਤਿ੍ ਗੁਬਾਰ ਕੇ ਅਰਧ ਜਾਮੰ॥**
**ਤਬੈ ਛੋਰਿਗੇ ਬਾਰ ਦੇਵੈ ਦਮਾਮੰ॥**
**ਸਬੈ ਰਾਤਿ੍ ਬੀਤੀ ਉਦਿਯੋ ਦਿਉਸ ਰਾਣੰ॥**
**ਚਲੇ ਬੀਰ ਚਾਲਾਕ ਖੱਗੰ ਖਿਲਾਣੰ ॥ ੨੧ ॥**

ਅੱਧੇ ਪਹਿਰ ਦੇ ਨੇੜੇ ਜਦੋਂ ਹਨੇਰੀ ਰਾਤ ਹੋਈ। ਤਾਂ ਅਲਫ ਖਾਂ ਛੱਡਕੇ ਭੱਜ ਗਿਆ, ਅੱਗ ਦੀਆਂ ਅੰਗੀਠੀਆਂ ਬਾਲ ਕੇ ਅਤੇ ਧੌਂਸੇ ਵਜਾਕੇ ਭਾਵ ਬਹੁਤ ਸਾਰੀ ਥਾਵੀਂ ਅੰਗੀਠੀਆਂ ਬਾਲ ਕੇ ਤੇ ਬਹੁਤ ਸਾਰੀਆਂ ਜਗ੍ਹਾ ਵਿਚ ਆਦਮੀਆਂ ਨੂੰ ਧੌਂਸੇ ਵਜੌਂਦੇ ਛੱਡ ਕੇ ਆਪ ਪਿੱਛੋਂ ਸੈਨਾ ਸਮੇਤ ਦੌੜ ਗਿਆ ਭਾਵ ਅੱਗ ਬਲਦੀ ਤੇ ਧੌਂਸੇ ਵੱਜਦੇ ਜਾਣ ਕੇ ਵੈਰੀ ਮੇਰੇ ਮਗਰ ਨ ਭੱਜਣਗੇ। ਅਲਫ ਖਾਂ ਚਲਿਆ ਗਿਆ ਇੱਕੁਰ ਸਾਰੀ ਰਾਤ ਗੁਜਰ ਗਈ ਤੇ ਦਿਨ ਦਾ ਰਾਜਾ ਸੂਰਜ ਚੜ੍ਹ ਪਿਆ। ਬੜੇ ਚਲਾਕ ਸੂਰਮੇ ਖੰਡੇ ਦੇ ਖੇਡਾਰੀ ਚੱਲ ਪਏ ਭਾਵ ਦੌੜ ਗ.ਏ।।੨੧।।

**ਭਜਿਓ ਅਲਫ ਖਾਨੰ ਨ ਖਾਨਾ ਸੰਭਾਰਿਓ ॥**
**ਭਜੇ ਅਉਰ ਬੀਰੰ ਨ ਧੀਰੰ ਬਿਚਾਰਿਓ ॥**
**ਨਦੀ ਪੈ ਦਿਨੰ ਅਸਟ ਕੀਨੇ ਮੁਕਾਮੰ॥**
**ਭਲੀ ਭਾਤਿ ਦੇਖੇ ਸਬੈ ਰਾਜ ਧਾਮੰ॥ ੨੨॥**

ਅਲਫ ਖਾਂ ਭੱਜ ਗਿਆ ਉਨਾਂ ਤਾਂ ਖਾਣਾ ਵੀ ਨ ਸੰਭਾਲਿਆ ਭਾਵ ਰੋਟੀ ਵੀ ਨ ਖਾਧੀ। ਹੋਰ ਵੀ ਸੂਰਮੇ ਭੱਜ ਗਏ ਓਨਾਂ ਨੇ ਵੀ ਧੀਰਜ ਨੂੰ ਨ ਵਿਚਾਰਿਆ। ਇੱਕੁਰ ਨਦੀ ਦੇ ਉਤੇ ਅਸਾਂ ਭੀਮ ਚੰਦ ਵਾਸਤੇ ਅਠ ਦਿਨ ਡੇਰਾ ਕਰਕੇ ਰੱਖਿਆ ਭਾਵ ਸਹਾਇਤਾ ਵਾਸਤੇ। ਹੋਰ ਚੰਗੀ ਤਰਾਂ ਸਾਰਿਆਂ ਰਾਜਿਆਂ ਦੇ ਰਾਜ ਘਰ ਵੇਖੇ ॥ ੨੨ ॥

ਚੌਪਈ ॥

**ਇਤ ਹਮ ਹੋਇ ਬਿਦਾ ਘਰ ਆਏ॥ਸੁਲਹ ਨਮਿਤਵੈ ਉਤਹਿ ਸਿਧਾਏ॥**
**ਸੰਧਿ ਇਨੈ ਉਨਕੈ ਸੰਗਿ ਕਈ॥ਹੇਤ ਕਥਾ ਪੂਰਨ ਇਤ ਭਈ॥੨੩॥**

ਏਧਰ ਅਸੀਂ ਵਿਦਾ ਹੋਕੇ ਘਰ ਆ ਗਏ। ਓਹ ਓਧਰ ਆਪਸ ਵਿਚ ਸੁਲ੍ਹਾ ਕਰਨ ਵਾਸਤੇ ਕ੍ਰਿਪਾਲ ਚੰਦ ਵੱਲ ਚਲੇ ਗਏ। ਇਹਨਾਂ ਨੇ ਓਨਾਂ ਦੇ ਨਾਲ ਮਿਲਨੀ ਕਰ ਲਈ ਭਾਵ ਕੱਚੇ ਪਹਾੜੀਏ ਪਹਿਲੇ ਲੜ ਘੁਲ ਪਏ ਪਿੱਛੋਂ ਇਕ-ਮਿੱਕ ਹੋ ਗਏ ਸਾਨੂੰ ਵਿਚ ਐਵੇ ਹੀ ਸੱਦਿਆ। ਇਹ ਕਥਾ ਅਸਾਂ ਓਨਾਂ ਦੇ ਵਾਸਤੇ ਜੋੜੀ ਹੈ ਜੋ ਏਥੇ ਪੂਰੀ ਹੋ ਗਈ ਹੈ ॥ ੨੩ ॥

ਦੋਹਰਾ ॥ **ਆਲਸੂਨ ਕਹ ਮਾਰਿਕੈ ਇਹ ਦਿਸਿ ਕੀਓ ਪਿਯਾਨ ॥**

**ਭਾਤਿ ਅਨੇਕਨ ਕੇ ਕਰੇ ਪੁਰ ਅਨੰਦ ਸੁਖ ਆਨ ॥ ੨੪ ॥**

ਅਸਾਂ ਆਲਸੂਨ ਪਿੰਡ ਨੂੰ ਸਿੱਧਾ ਕਰਕੇ ਏਧਰ ਅਨੰਦਪੁਰ ਨੂੰ ਕੂਚ ਕੀਤਾ। ਅਨੰਦਪੁਰ ਆਕੇ ਅਨੇਕ ਤਰਾਂ ਦਾ ਸੁਖ ਅਨੰਦ ਕੀਤਾ ॥ ੨੪ ॥

ਇਤਿ ਸ੍ਰੀ ਬਚਿਤ੍ਰ ਨਾਟਿਕ ਗ੍ਰੰਥੇ ਨਦੌਨ ਜੁਧ ਬਰਨਨੰ ਨਾਮ ਨੌਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥ ੯ ॥ ਅਫਜੂ ॥

[ ਇਹ ਨਦੌਣ ਦਾ ਚੰਗਾ ਜੰਗ ਪੂਰਾ ਹੋਇਆ ]

ਔਰੰਗਜੇਬ ਦੱਖਣ ਦੇ ਰਾਜਿਆਂ ਨਾਲ ਲੜਦਾ ਸੀ ਇਸ ਲਈ ਪੰਜਾਬ ਦੇ ਪਹਾੜੀ ਰਾਜਿਆਂ ਤਿੰਨ ਸਾਲ ਦਾ ਮਾਮਲਾ ਨ ਦਿਤਾ। ਓੜਕ ਨੂੰ ਲਾਹੌਰ ਦੇ ਸੂਬੇ ਦਿਲਾਵਰ ਖਾਂ ਤੋਂ ਪਹਾੜੀ ਰਾਜਿਆਂ ਦਾ ਮਾਮਲਾ ਮੰਗਿਆ ਉਸ ਨੇ ਸਾਰਾ ਕਾਰਨ ਬਾਦਸ਼ਾਹ ਨੂੰ ਲਿਖ ਦਿਤਾ।

ਓੜਕ ਔਰੰਗਜ਼ੇਬ ਨੇ ਮੀਏ ਖਾਂ ਨੂੰ ੧੭੪੬ ਬਿ: ਨੂੰ ਪਹਾੜੀਆਂ ਤੋਂ ਮਾਮਲਾ ਲੈਣ ਘੱਲਿਆ । ਮੀਏਂ ਖਾਂ ਨੇ ਲਾਹੌਰ ਆਕੇ ਅਪਣੇ ਭਤੀਜੇ ਅਲਫ ਖਾਨ ਨੂੰ ਪਹਾੜੀਆਂ ਵੱਲ ਘੱਲਕੇ ਆਪ ਰਾਵੀ ਦੇ ਖੱਬੇ ਪਾਸੇ ਤੋਂ ਤੁਰ ਪਿਆ। ਅਲਫ ਖਾਂ ਨੇ ਕਾਂਗੜੇ ਵਾਲੇ ਤੇ ਕਿਰਪਾਲ ਚੰਦ ਕਟੋਚੀਏ ਨੂੰ ਆਕੇ ਘੇਰ ਲਿਆ।

ਕਿਰਪਾਲ ਚੰਦ ਨੇ ਅਲਫ ਖਾਂ ਨੂੰ ਆਖਿਆ ਜਦੋਂ ਤਕ ਭੀਮ ਚੰਦ ਮਾਮਲਾ ਨਹੀਂ ਦੇਂਦਾ ਓਦੋਂ ਤਕ ਕਿਸੇ ਨੇ ਨਹੀਂ ਦੇਣਾ, ਅਲਫ ਖਾਂ ਨੇ ਭੀਮ ਚੰਦ ਤੋਂ ਮਾਮਲਾ ਮੰਗਿਆ ਅਗੋਂ ਭੀਮ ਚੰਦ ਜੰਗ ਨੂੰ ਤਿਆਰ ਹੋ ਬੈਠਾ।

ਭੀਮ ਚੰਦ ਨੇ ਨਵਰਸ ਟਿੱਲੇ ਉਤੇ ਕਿਲਾ ਬਣਾਕੇ ਰਾਜਾ ਸਿੰਘ, ਰਾਮ ਸਿੰਘ, ਸੁਖਦੇਵ, ਪ੍ਰਿਥੀ ਚੰਦ, ਉਦ ਸਿੰਘ ਆਦਿਕ ਰਾਜਿਆਂ ਨੂੰ ਕੱਠਿਆਂ ਕਰ ਲਿਆ ਤੇ ਗੁਰੂ ਜੀ ਆਖਦੇ ਹਨ ਸਾਨੂੰ ਵੀ ਸੱਦ ਲਿਆ।

ਜੰਗ ਸ਼ੁਰੂ ਹੋਇਆ । ਅਲਫ ਖਾਂ ਵੱਲੋਂ ਕਿਰਪਾਲ ਚੰਦ, ਦਿਆਲ ਚੰਦ ਚੰਗੀ ਤਰਾਂ ਲੜੇ। ਅਸਾਂ ਵੀ ਬੰਦੂਕਾਂ ਤੀਰ ਚਲਾਏ।

ਅਲਫ ਖਾਂ ਹਾਰ ਕੇ ਨਦੀ ਤੋਂ ਪਾਰ ਜਾ ਬੈਠਾ । ਏਧਰ ਭੀਮ ਚੰਦ ਨੇ ਜੰਗ ਦੀ ਜਿੱਤ ਦੀ ਖੁਸ਼ੀ ਵਿਚ ਸਾਨੂੰ ਅੱਠ ਦਿਨ ਓਥੇ ਰੱਖਿਆ, ਸਾਰੀਆਂ ਰਾਜਧਾਨੀਆਂ ਵਿਖਾਈਆਂ ਸ਼ਿਕਾਰ ਖੇਡੇ। ਇਕ ਦਿਨ ਕਿਰਪਾਲ ਚੰਦ ਨੇ ਛਲ ਨਾਲ ਭੀਮ ਚੰਦ ਦੇ ਨਾਲ ਸੁਲ੍ਹਾ ਕਰ ਲਈ । ਅਸੀਂ ਇਹ ਗੱਲ ਵੇਖਕੇ ਓਥੋਂ ਆ ਗਏ। ਭਾਵੇਂ ਰਾਜੇ ਨੇ ਬਹੁਤ ਸਾਰੀ ਭੇਟਾ ਦਿਤੀ ਪਰ ਅਸਾਂ ਪਹਾੜੀਆਂ

ਨੂੰ ਕੱਚੀ ਮਤ ਵਾਲੇ ਸਮਝਿਆ। ਰਸਤੇ ਵਿਚ ਆਲਸੂਨ ਦੇ ਰਾਜਪੂਤਾਂ ਨੇ ਸਿਖਾਂ ਨੂੰ ਛੇੜਿਆ, ਸਿੱਖਾਂ ਨੇ ਓਨਾਂ ਨੂੰ ਚੰਗੀ ਤਰਾਂ ਸੋਧਿਆ। ਅਸੀਂ ਅਨੰਦ ਪੁਰ ਆ ਬਿਰਾਜੇ।

ਚੌਪਈ ॥

**ਬਹੁਤ ਬਰਖ ਇਹ ਭਾਤਿ ਬਿਤਾਏ॥ ਚੁਨਿ ਚੁਨਿ ਚੋਰ ਸਭੈ ਗਹਿ ਘਾਏ॥**
**ਕੇਤਕ ਭਾਜਿ ਸਹਿਰ ਤੇ ਗਏ॥ ਭੂਖ ਮਰਤ ਫਿਰਿ ਆਵਤ ਭਏ॥੧॥**

ਇੱਕੁਰ ਸੁਖ ਨਾਲ ਬਹੁਤ ਵਰ੍ਹੇ ਬੀਤ ਗਏ। ਬਹੁਤੇ ਚੋਰਾਂ ਨੂੰ ਲੱਭ ੨ ਕੇ ਫੜਕੇ ਮਾਰਿਆ। ਬਹੁਤ ਸਾਰੇ ਅਨੰਦ ਪੁਰ ਤੋਂ ਭੱਜ ਗਏ। ਫਿਰ ਬਹੁਤ ਸਾਰੇ ਭੁੱਖੇ ਮਰਦੇ ਆ ਗਏ ॥ ੧ ॥

**ਤਬ ਲੌ ਖਾਨ ਦਿਲਾਵਰ ਆਏ॥ ਪੂਤ ਆਪਨ ਹਮ ਓਰ ਪਠਾਏ॥**
**ਦ੍ਵੈਕ ਘਰੀ ਬੀਤੀ ਨਿਸਿ ਜਬੈ॥ ਚੜਤ ਕਰੀ ਖਾਨਨ ਮਿਲਿ ਤਬੈ॥੨॥**

ਓਨੇ ਚਿਰ ਨੂੰ ਦਿਲਾਵਰ ਖਾਂ ਦੇ ਪਾਸ ਲਾਹੌਰ ਅਲਫ ਖਾਂ ਆਦਿਕ ਵੀ ਹਾਰ ਖਾਕੇ ਆ ਗਏ। ਦਿਲਾਵਰ ਖਾਂ ਨੇ ਗੁੱਸਾ ਖਾਕੇ ਅਪਣੇ ਪੁਤ੍ਰ ਰੁਸਤਮ ਖਾਂ ਨੂੰ ਸਾਡੇ ਵੱਲ ਘੱਲਿਆ। ਜਦੋਂ ਦੋ ਕੁ ਘੜੀਆਂ ਰਾਤ ਗੁਜਰੀ ਤਾਂ ਸਾਰਿਆਂ ਖਾਨਾਂ ਨੇ ਰਲਕੇ ਸਾਰੀ ਫੌਜ ਨਾਲ ਚੜ੍ਹਾਈ ਕੀਤੀ ॥ ੨ ॥

**ਜਬ ਦਲ ਪਾਰ ਨਦੀ ਕੇ ਆਯੋ॥ ਆਨ ਆਲਮੈ ਹਮੈ ਜਗਾਯੋ॥**
**ਸੋਰ ਪਰਾ ਸਭਹੀ ਨਰ ਜਾਗੇ॥ ਗਹਿ ਗਹਿ ਸਸਤ੍ਰ ਬੀਰ ਰਿਸ ਪਾਗੇ॥੩॥**

ਜਦੋਂ ਦਲ ਨਦੀ ਦੇ ਪਾਰ ਆਇਆ ਤਾਂ ਚੌਂਕੀਦਾਰ ਆਲਮ ਸ਼ਾਹ ਸਿਖ ਨੇ ਸਾਨੂੰ ਆਕੇ ਜਗਾ ਦਿਤਾ। ਰੌਲਾ ਪੈਣ ਕਰਕੇ ਸਾਰੇ ਆਦਮੀ ਜਾਗ ਉਠੇ। ਹਥਿਆਰਾਂ ਨੂੰ ਫੜ ੨ ਕੇ ਬੀਰ ਰਸ ਦੇ ਵਿਚ ਮਿਲ ਗਏ ਭਾਵ ਜੰਗ ਕਰਨ ਨੂੰ ਤਿਆਰ ਹੋ ਗਏ ॥ ੩ ॥

**ਛੂਟਨ ਲਗੀ ਤੁਫੰਗੈਂ ਤਬਹੀ॥ ਗਹਿ ਗਹਿ ਸਸਤ੍ਰ ਰਿਸਾਨੇ ਸਬਹੀ॥**
**ਕ੍ਰੂਰ ਭਾਂਤਿ ਤਿਨ ਕਰੀ ਪੁਕਾਰਾ॥ ਸੋਰੁ ਸੁਨਾ ਸਰਤਾ ਕੇ ਪਾਰਾ॥੪॥**

ਇਤਨੇ ਚਿਰ ਨੂੰ ਏਧਰੋਂ ਬੰਦੂਕਾਂ ਛੁੱਟਣ ਲੱਗ ਪਈਆਂ। ਸ਼ਸਤ੍ਰਾਂ ਨੂੰ ਫੜ ੨ ਕੇ ਸਾਰੇ ਹੀ ਗੁੱਸੇ ਵਿਚ ਆਏ। ਓਨਾਂ ਨੇ ਬੜੀ ਕਰੜੀ ਅਵਾਜ਼ ਨਾਲ ਪੁਕਾਰ ਕੀਤੀ। ਨਦੀ ਦੇ ਪਾਰ ਰੌਲਾ ਸੁਣਿਆਂ ਗਿਆ ॥ ੪ ॥

ਭੁਜੰਗ ਪ੍ਰਯਾਤ ਛੰਦ ॥

**ਬਜੀ ਭੇਰ ਭੁੰਕਾਰ ਧੁੰਕੇ ਨਗਾਰੇ॥**
**ਮਹਾਬੀਰ ਬਾਨੈਤ ਬੰਕੇ ਬਕਾਰੇ॥**

**ਭਏ ਬਾਹੁ ਆਘਾਤ ਨਚੇ ਮਰਾਲੰ ॥**
**ਕ੍ਰਿਪਾ ਸਿੰਧ ਕਾਲੀ ਗਰਜੀ ਕਰਾਲੰ ॥ ੫ ॥**

ਭੇਰੀਆਂ ਵੱਜੀਆਂ; ਨਗਾਰਿਆਂ ਦੇ ਧੁੰਕੇ=ਵੱਜਣ ਤੋਂ ਬੜੇ ਭੁੰਕਾਰ=ਭਕ ੨ ਅਵਾਜ਼ ਉੱਠੇ । ਬੜੇ, ਬਾਨੈਤ=ਬਾਣਾਂ ਵਾਲੇ ਜਾਂ ਬਣੇ ਹੋਏ ਵੱਡੇ ਜੋਧੇ ਸੁੰਦਰ ਗੱਜਦੇ ਹਨ। ਬਹੁਤ ਲਗਾਤਾਰ ਸ਼ਬਦ ਹੋਏ ਅਤੇ ਮਰਾਲ=ਘੋੜੇ ਨੱਚੇ। ਕ੍ਰਿਪਾ ਦੀ ਸਮੁੰਦਰ ਕਾਲੀ=ਤੋਪ ਡਰੌਣੀ ਗੱਜੀ। । ੫ ॥

**ਨਦੀਯੰ ਲਖਿਯੋ ਕਾਲ ਰਾਤ੍ਰੰ ਸਮਾਨੰ ॥**
**ਕਰੇ ਸੂਰਮਾ ਸੀਤਪਿੰਗੰ ਪ੍ਰਮਾਨੰ ॥**
**ਇਤੇ ਬੀਰ ਗਜੇ ਭਏ ਨਾਦ ਭਾਰੇ ॥**
**ਭਜੇ ਖਾਨ ਖੂਨੀ ਬਿਨਾ ਸਸਤ੍ਰ ਝਾਰੇ ॥ ੬ ॥**

ਓਧਰੋਂ ਓਨਾਂ ਨੇ ਨਕੀ ਭਾਵ ਹਮਾਇਤੀ ਨਾਲੇ ਨੂੰ ਮੌਤ ਦੀ ਰਾਤ ਭਾਵ ਕਿਆਮਤ ਦੀ ਰਾਤ ਸਮਝਿਆ। ਸਰਦੀ ਨੇ ਸੂਰਮਿਆਂ ਨੂੰ ਸੁੰਨ ਕਰਕੇ ਕੋਹੜਿਆਂ ਜਿਹਾ ਬਣਾ ਦਿਤਾ। ਏਧਰੋਂ ਸੂਰਮੇ ਬਹੁਤ ਗੱਜੇ ਹਨ, ਬੜੇ ਭਾਰੇ ਅਵਾਜ਼ ਹੋਏ ਹਨ। ਸ਼ਸਤ੍ਰ ਚਲਾਇਆਂ ਤੋਂ ਬਿਨਾਂ ਹੀ ਖੂਨੀ ਖਾਨ ਭੱਜ ਗਏ ॥ ੬ ॥

ਨਰਾਜ ਛੰਦ ॥

**ਨਿਲਜ ਖਾਨ ਭਜਿਯੋ ॥ ਕਿਨੀ ਨ ਸਸਤ੍ਰ ਸਜਿਯੋ ॥**
**ਸੁ ਤਿਆਗ ਖੇਤ ਕੋ ਚਲੇ ॥ ਸੁ ਬੀਰ ਬੀਰਹਾ ਭਲੇ ॥ ੭ ॥**

ਨਿਲੱਜ ਖਾਨ ਭੱਜ ਗਿਆ। ਕਿਸੇ ਨੇ ਵੀ ਸ਼ਸਤ੍ਰ ਨਾ ਫੜਿਆ। ਜੁੱਧ ਨੂੰ ਛੱਡਕੇ ਚਲੇ ਗਏ। ਜੇਹੜੇ ਓਹ ਸੂਰਮਿਆਂ ਵਿਚੋਂ ਬੜੇ ਚੰਗੇ ਕਹੌਂਦੇ ਸਨ ॥੭॥

**ਚਲੇ ਤੁਰੇ ਤੁਰਾਇਕੈ ॥ ਸਕੇ ਨ ਸਸਤ੍ਰ ਉਠਾਇਕੈ ॥**
**ਨ ਲੈ ਹਥਿਆਰ ਗਜ ਹੀ ॥ ਨਿਹਾਰ ਨਾਰਿ ਲਜਹੀ ॥ ੮ ॥**

ਘੋੜਿਆਂ ਨੂੰ ਤੋਰਕੇ ਚਲੇ ਗਏ। ਸ਼ਸਤ੍ਰ ਨ ਉਠਾ ਸੱਕੇ। ਹਥਿਆਰ ਲੈਕੇ ਨਹੀਂ ਗੱਜਦੇ। ਦੇਖੋ ਇਸਤ੍ਰੀਆਂ ਤੋਂ ਸ਼ਰਮਿੰਦੇ ਹਨ ਜਾਂ ਇਸਤ੍ਰੀਆਂ ਵੇਖਕੇ ਸ਼ਰਮਿੰਦਿਆਂ ਕਰਦੀਆਂ ਹਨ ॥ ੮ ॥

ਦੋਹਰਾ ॥ **ਬਰਵਾ ਗਾਉ ਉਜਾਰਕੈ ਕਰੇ ਮੁਕਾਮ ਭਲਾਨ ॥**
**ਪ੍ਰਭ ਬਲ ਹਮੈ ਨ ਛੁਇ ਸਕੈ ਭਾਜਤ ਭਏ ਨਿਦਾਨ ॥ ੯ ॥**

ਬਰਵਾ ਪਿੰਡ ਉਜਾੜ ਕਰਕੇ ਭਲਾਨ ਵਿਚ ਜਾ ਡੇਰਾ ਕੀਤਾ। ਪ੍ਰਮਾਤਮਾ ਦੇ ਜੋਰ ਕਰਕੇ ਸਾਨੂੰ ਨਹੀਂ ਛੁਹਿ ਸਕੇ ਓੜਕੇ ਨੂੰ ਮੂਰਖ ਭੱਜ ਗਏ ॥ ੯ ॥

**ਤਬ ਬਲ ਈਹਾ ਨ ਪਰਸਕੈ ਬਰਵਾ ਹਨਾ ਰਿਸਾਇ॥**
**ਸਾਲਿਨ ਰਸ ਜਿਮ ਬਾਨੀਯੋ ਰੋਰਨ ਖਾਤ ਬਨਾਇ ॥ ੧੦ ॥**

ਹੇ ਪ੍ਰਮੇਸਰ ਤੇਰੇ ਜੋਰ ਕਰਕੇ ਏਥੇ ਓਨਾਂ ਦਾ ਜੋਰ ਨਹੀਂ ਪੈ ਸਕਿਆ ਤੇ ਗੁੱਸੇ ਨਾਲ ਬਰਵਾ ਪਿੰਡ ਓਨਾਂ ਨੇ ਇੱਕੁਰ ਉਜਾੜਿਆ ਮਾਰਿਆ ਜਿੱਕੁਰ ਬਾਣੀਆਂ ਮਾਸ ਦੇ ਨ ਹੋਣ ਕਰਕੇ ਰੋੜਾਂ ਦੇ ਸਾਲਨ ਰਸ=ਸਲੂਣੇ ਸ੍ਵਾਦੀ ਮਾਸ ਬਣਾਕੇ ਖਾਂਦਾ ਹੈ ਭਾਵ ਰੋੜਾਂ ਨੂੰ ਸਲੂਣੇ ਬਣਾਕੇ ਜਾਂ ਸਮਝਕੇ ਖਾਂਦਾ ਹੈ ॥ ੧੦ ॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਖਾਨਜਾਦੇ ਕੋ ਆਗਮਨ ਤ੍ਰਾਸਿਤ ਉਠਿ
ਜੈਬੋ ਬਰਨਨੰ ਨਾਮ ਦਸਮੋ ਧਿਆਇ ਸਮਾਪਤ
ਮਸਤੁ ਸੁਭ ਮਸਤੁ॥ ੧੦ ॥ ਅਫਜੂ

ਖਾਨਜ਼ਾਦਾ=ਖਾਂ ਦਾ ਪੁਤ੍ਰ । ਆਗਮਨ=ਔਣਾ । ਤ੍ਰਾਸਿਤ=ਡਰ ਵਾਲਾ।
ਅਲਫ ਖਾਂ ਨੂੰ ਹਾਰਿਆ ਵੇਖਕੇ ਦਿਲਾਵਰ ਖਾਂ ਨੇ ਅਪਣੇ ਪੁਤ੍ਰ ਨੂੰ ਘੱਲਿਆ। ਰੁਸਤਮ ਖਾਂ ਅਨੰਦ ਪੁਰ ਨੂੰ ਆਇਆ । ਡਿਉਢੀਦਾਰ ਆਲਮ ਸ਼ਾਹ ਨੇ ਸਾਨੂੰ ਅੱਧੀ ਰਾਤ ਨੂੰ ਜਗਾਇਆ। ਧੌਂਸਾ ਵੱਜਿਆ। ਸਾਡੇ ਸਾਰੇ ਸਿਖਾਂ ਜਾਕੇ ਦੁਸ਼ਮਣ ਦਾ ਅੱਗਾ ਰੋਕਿਆ। ਬੰਦੂਕਾਂ ਚਲਾਈਆਂ । ਇਕ ਕ੍ਰਿਪਾ ਸਿੰਧ ਨਾਮ ਦੀ ਤੋਪ ਸੀ ਓਹ ਚਲਾਈ। ਫਿਰ ਤਾਂ ਰੁਸਤਮ ਖਾਂ ਫੌਜ ਸਮੇਤ ਡਰ ਗਿਆ। ਏਧਰ ਪਾਲੇ ਨੇ ਰੁਸਤਮ ਖਾਂ ਦੀ ਫੌਜ ਨੂੰ ਖਿੱਦੋ ਬਣਾ ਦਿਤਾ। ਫਿਰ ਤਾਂ ਸ਼ਾਹਜ਼ਾਦੇ ਨੇ ਦੌੜਨ ਦੀ ਕੀਤੀ। ਏਥੋਂ ਦੌੜ ਕੇ ਹਿਮਾਇਤੀ ਨਾਲੇ ਦੇ ਕਨਾਰੇ ਜਾ ਉਤਰੇ ਓਥੇ ਵੀ ਸਰਦੀ ਨੇ ਗੁੱਛਾ ਮੁੱਛਾ ਕਰ ਦਿਤਾ। ਫੇਰ ਰਾਤੋ ਰਾਤ ਭਲਾਨ ਪਿੰਡ ਡੇਰਾ ਜਾ ਕੀਤਾ। ਫੇਰ ਸੂਰਜ ਚੜ੍ਹਨ ਨਾਲ ਜਿੱਕੁਰ ਬਾਣੀਆਂ ਸ਼ਿਕਾਰ ਦੀ ਥੁੜ ਵਿਖ ਰੋੜਾਂ ਨੂੰ ਤਲਕੇ ਖਾਂਦਾ ਹੈ ਉੱਕਰ ਪ੍ਰਮੇਸਰ ਦੀ ਕ੍ਰਿਪਾ ਨਾਲ ਸਾਡੇ ਉਤੇ ਉਸ ਦਾ ਕੁਛ ਜੋਰ ਨ ਪੈ ਸਕਿਆ । ਭਲਾਨ, ਬਰਵਾ ਪਿੰਡ ਉਜਾੜਕੇ ਲੱਜਿਆ ਦਾ ਮਾਰਿਆ ਲਾਹੌਰ ਨੂੰ ਭੱਜ ਗਿਆ।

ਹੁਸੈਨੀ ਜੁਧ ਕਥਨੰ ॥ ਭੁਜੰਗ ਪ੍ਰਯਾਤ ਛੰਦ ॥

**ਗਯੋ ਖਾਨ ਜਾਦਾ ਪਿਤਾ ਪਾਸ ਭਜੰ॥**
**ਸਕੈ ਜ੍ਵਾਬੁ ਦੈ ਨ ਹਨੇ ਸੂਰ ਲਜੰ॥**
**ਤਹਾ ਠੋਕ ਬਾਹਾ ਹੁਸੈਨੀ ਗਰਜਿਯੰ॥**
**ਸਬੈ ਸੂਰ ਲੈਕੈ ਸਿਲਾ ਸਾਜ ਸਜਿਯੰ॥ ੧ ॥**

ਜਦੋਂ ਰੁਸਤਮ ਖਾਂ ਭੱਜਕੇ ਪਿਓ ਪਾਸ ਗਿਆ। ਸ਼ਰਮ ਦਾ ਮਾਰਿਆ ਜਬਾਬ ਨਾ ਦੇ ਸਕਿਆ ਕਿਉਂ ਜੋ ਉਸ ਦੀ ਸੂਰਬੀਰਤਾ ਲੱਜਿਆ ਨੇ ਮਾਰ ਸੁੱਟੀ ਜਾਂ ਲੱਜਿਆ ਦੇ ਮਾਰੇ ਸਾਰੇ ਸੂਰਮੇਂ ਮਾਰੇ ਗਏ। ਫੇਰ ਓਥੇ ਬਾਹਾਂ ਠੋਕ ਕੇ

ਹੁਸੈਨ ਖਾਂ ਗੱਜਿਆ। ਸਾਰਿਆਂ ਸੂਰਮਿਆਂ ਨੂੰ ਨਾਲ ਲੈਕੇ ਅਤੇ ਹਥਿਆਰਾਂ ਨੂੰ ਪੱਥਰਾਂ ਉੱਤੇ ਲਾਕੇ ਜੰਗ ਦਾ ਸਾਜ਼ ਸਾਜਿਆ ॥ ੧ ॥

**ਕਰਿਯੋ ਜੋਰ ਸੈਨੰ ਹੁਸੈਨੀ ਪਯਾਨੰ ॥**
**ਪ੍ਰਥਮ ਕੂਟਿਕੈ ਲੂਟ ਲੀਨੇ ਅਵਾਨੰ ॥**
**ਪੁਨਰਿ ਡਢਵਾਲੰ ਕੀਯੋ ਜੀਤਿ ਜੇਰੰ ॥**
**ਕਰੇ ਬੰਦਿ ਕੈ ਰਾਜ ਪੁਤ੍ਰਾਨ ਚੇਰੰ ॥ ੨ ॥**

ਸੈਨਾ ਦਾ ਜੋੜ ਕਰਕੇ ਹੁਸੈਨੀ ਨੇ ਚਲਾਣਾ ਕੀਤਾ। ਪਹਿਲੇ ਮਾਰ ਕੁੱਟ ਕਰਕੇ ਲੋਕਾਂ ਦੇ ਘਰ ਲੁੱਟ ਲਏ। ਫੇਰ ਡਢਵਾਲੀਏ ਮਧਕਰ ਸ਼ਾਹ ਪਹਾੜੀਏ ਨੂੰ ਜਿੱਤ ਕੇ ਜੇਰੰ=ਥੱਲੇ ਕੀਤਾ। ਰਾਜਪੂਤਾਂ ਨੂੰ ਜਿੱਤ ਕੇ ਦਾਸ ਬਣਾਲਿਆ ॥ ੨ ॥

**ਪੁਨਰਿ ਦੂਨ ਕੋ ਲੂਟ ਲੀਨੋ ਸੁਧਾਰੰ ॥**
**ਕੋਈ ਸਾਮੁਹੇ ਹ੍ਵੈ ਸਕਿਯੋ ਨ ਗਵਾਰੰ ॥**
**ਲੀਯੋ ਛੀਨ ਅੰਨੰ ਦਲੰ ਬਾਟਿ ਦੀਯੰ ॥**
**ਮਹਾ ਮੂੜ੍ਹਿਯੰ ਕੁਤਸਤੰ ਕਾਜ ਕੀਯੰ ॥ ੩ ॥**

ਫੇਰ ਚੰਗੀ ਤਰਾਂ ਦੂਣ ਪਿੰਡ ਨੂੰ ਲੁੱਟ ਲਿਆ। ਕੋਈ ਮੂਰਖ ਉਸ ਦੇ ਸਾਹ-ਮਣੇ ਨ ਹੋ ਸੱਕਿਆ। ਅੰਨ ਦਾਣਾ ਖੋਹ ਲਿਆ ਤੇ ਸਾਰੀ ਫੌਜ ਨੂੰ ਵੰਡ ਦਿਤਾ। ਵੱਡੇ ਮੂਰਖ ਨੇ ਬਹੁਤ ਭੈੜਾ ਕੰਮ ਕੀਤਾ ॥ ੩ ॥

ਦੋਹਰਾ ॥ **ਕਿਤਕ ਦਿਵਸ ਬੀਤਤ ਭਏ ਕਰਤ ਉਸੈ ਉਤਪਾਤ ॥**
**ਗੁਆਲੇਰੀਅਨ ਕੀ ਪਰਤ ਭੀ ਆਨਮਿਲਨ ਕੀ ਬਾਤ ॥ ੪ ॥**

ਇੱਕੁਰ ਉਸ ਨੂੰ ਕਿਤਨੇ ਦਿਨ ਉਪੱਦ੍ਰ ਕਰਦਿਆਂ ਬੀਤ ਗਏ। ਹੁਣ ਗੁਲੇਰੀਆਂ ਦੇ ਮੇਲ ਦੀ ਵੀ ਗੱਲ ਬਾਤ ਆ ਪਈ ॥ ੪ ॥

**ਜੌ ਦਿਨ ਦੁਇਕ ਨ ਵੇ ਮਿਲਤ ਤਬ ਆਵਤ ਅਰਿ ਰਾਇ ॥**
**ਕਾਲਿ ਤਿਨੂਕੇ ਘਰ ਬਿਖੈ ਡਾਰੀ ਕਲਹ ਬਨਾਇ ॥ ੫ ॥**

ਜੇ ਦੋ ਕੁ ਦਿਨ ਓਹ ਨ ਮਿਲਦੇ ਤਾਂ ਅਰਿ ਰਾਇ=ਵੈਰੀਆਂ ਦਾ ਰਾਜਾ ਹੁਸੈਨੀ ਸਾਡੀ ਵੱਲ ਔਂਦਾ। ਓਨਾਂ ਪਹਾੜੀਆਂ ਦੇ ਘਰ ਵਿਚ ਕਾਲ ਨੇ ਬਣਾਕੇ ਲੜਾਈ ਪਾ ਦਿਤੀ ॥ ੫ ॥

ਚੌਪਈ ॥

**ਗੁਆਲੇਰੀਆ ਮਿਲਨ ਕਹੁ ਆਏ ॥**
**ਰਾਮ ਸਿੰਘ ਭੀ ਸੰਗਿ ਸਿਧਾਏ ॥**

**ਚਤਰਥ ਆਨ ਮਿਲਤ ਭਏ ਜਾਮੰ॥**
**ਫੂਟਿ ਗਈ ਲਖਿ ਨਜਰਿ ਗੁਲਾਮੰ॥ ੬ ॥**

ਗੁਲੇਰੀਆ ਗੁਪਾਲ ਮਿਲਨ ਨੂੰ ਆ ਗਿਆ। ਸੁਲ੍ਹਾ ਕਰਨ ਵਾਸਤੇ ਨਾਲ ਰਾਮ ਸਿੰਘ ਵੀ ਤੁਰ ਪਿਆ। ਚੌਥੇ ਪਹਿਰ ਓਹ ਆਕੇ ਮਿਲ ਪਏ। ਇਹਨਾਂ ਵੱਲ ਵੇਖ ਕੇ ਹੁਸੈਨੀ ਨੌਕਰ ਦੀ ਨਜ਼ਰ ਫਟ ਗਈ ਭਾਵ ਬਦਨੀਤ ਹੋ ਗਈ ਤੇ ਬੜਾ ਖੁਸ਼ੀ ਹੋਇਆ ॥ ੬ ॥

ਦੋਹਰਾ ॥ **ਜੈਸੇ ਰਵਿਕੇ ਤੇਜ ਤੇ ਰੇਤ ਅਧਿਕ ਤਪਤਾਇ॥**
**ਰਵਿ ਬਲ ਛੁਦ੍ਰ ਨ ਜਾਨਈ ਆਪਨ ਹੀ ਗਰਬਾਇ॥ ੭ ॥**

ਜਿੱਕੁਰ ਸੂਰਜ ਦੇ ਤੇਜ਼ ਕਰਕੇ ਰੇਤਾ ਬਹੁਤ ਹੀ ਤੱਤਾ ਹੁੰਦਾ ਹੈ। ਓਹ ਹੋਛਾ ਰੇਤਾ ਸੂਰਜ ਦੇ ਜ਼ੋਰ ਨੂੰ ਨਹੀਂ ਜਾਣਦਾ ਆਪਣੇ ਆਪ ਵਿਚ ਬੜਾ ਹੰਕਾਰ ਕਰਦਾ ਹੈ ॥ ੭ ॥

ਚੌਪਈ ॥

**ਤੈਸੇ ਹੀ ਫੂਲ ਗੁਲਾਮ ਜਾਤਿ ਭਯੋ॥**
**ਤਿਨੈ ਨ ਦ੍ਰਿਸਟ ਤਰੇ ਆਨਤ ਭਯੋ॥**
**ਕਾਹਲੂਰੀਆ ਕਟੋਚ ਸੰਗਿ ਲਹਿ॥**
**ਜਾਨਾ ਆਨ ਨ ਮੋ ਸਰਿ ਮਹਿ ਮਹਿ॥ ੮ ॥**

ਇੱਕੁਰ ਹੀ ਇਹ ਹੁਸੈਨੀ ਨੌਕਰ ਬੜਾ ਫੁੱਲ ਗਿਆ। ਓਨਾਂ ਨੂੰ ਨਜ਼ਰ ਦੇ ਥੱਲੇ ਹੀ ਨ ਲਿਆਉਂਦਾ ਹੋਇਆ ਭਾਵ ਆਦਰ ਨ ਕੀਤਾ। ਭੀਮ ਚੰਦ ਕਹਿਲੂ-ਰੀਏ ਤੇ ਕ੍ਰਿਪਾਲ ਚੰਦ ਕਟੋਚੀਏ ਨੂੰ ਨਾਲ ਲਹਿ=ਜਾਣ ਕੇ ਉਸ ਹੁਸੈਨੀ ਨੇ ਜਾਣਿਆ ਕਿ ਮੇਰੇ ਬਰਾਬਰ ਦਾ ਧਰਤੀ ਪੁਰ ਕੋਈ ਨਹੀਂ ਹੈ ॥ ੮ ॥

**ਤਿਨ ਜੋ ਧਨ ਆਨੋ ਥੋ ਸਾਥਾ॥ ਤੇ ਦੇ ਰਹੇ ਹੁਸੈਨੀ ਹਾਥਾ॥**
**ਦੇਤ ਲੇਤ ਆਪਨ ਕੁਰਰਾਨੇ॥ਤੇ ਧਨਿਲੈ ਨਿਜਿ ਧਾਮ ਸਿਧਾਨੇ॥੯॥**

ਜੇਹੜਾ ਗੁਪਾਲ ਨੇ ਧਨ ਨਾਲ ਆਂਦਾਸੀ। ਓਹ ਹੁਸੈਨੀ ਦੇ ਹੱਥ ਵਿਚ ਦੇ ਰਹੇ ਹਨ। ਭਾਵ ਕ੍ਰਿਪਾਲ ਤੇ ਭੀਮ ਚੰਦ ਨੇ ਹੁਸੈਨੀ ਨੂੰ ਸਿਖਾਇਆ ਹੋਇਆ ਸੀ। ਦੇਣ ਲੈਣ ਵਿਚ ਆਪੋ ਵਿਚ ਦੀ ਗੁੱਸੇ ਹੋ ਪਏ। ਭਾਵ ਜੇ ਦੇਣਾ ਹੈ ਤਾਂ ਦਸ ਹਜ਼ਾਰ ਦੇਹ ਨਹੀਂ ਤਾਂ ਅਸੀਂ ਮਾਰ ਸੁੱਟਾਂਗੇ। ਗੁਪਾਲ ਤੇ ਰਾਮ ਸਿੰਘ ਉਸ ਧਨ ਨੂੰ ਆਪਣੇ ਨਾਲ ਲੈਕੇ ਘਰ ਨੂੰ ਚਲੇ ਗਏ ॥ ੯ ॥

**ਚੇਰੋ ਤਬੈ ਤੇਜ ਤਨ ਤਯੋ॥ ਭਲਾ ਬੁਰਾ ਕਛੁ ਲਖਤ ਨ ਭਯੋ॥**
**ਛੰਦ ਬੰਦ ਨਹ ਨੈਕੁ ਬਿਚਾਰਾ॥ਜਾਤ ਭਯੋ ਦੇ ਤਬਹਿ ਨਗਾਰਾ॥੧੦॥**

ਤਾਂ ਨੌਕਰ ਹੁਸੈਨੀ ਤੇਜ ਪ੍ਰਤਾਪ ਕਰਕੇ ਬੜਾ ਤੱਤਾ ਹੋਇਆ ਭਾਵ ਗੁੱਸਾ ਕੀਤਾ। ਭਲਾ ਬੁਰਾ ਕੁਛ ਨ ਵੇਖਦਾ ਹੋਇਆ। ਥੋੜਾ ਜੇਹਾ ਵੀ ਕੁਛ ਛਲ ਵਲ ਨ ਵਿਚਾਰਿਆ। ਨਗਾਰਾ ਵਜੋਂਦਾ ਹੋਇਆ ਤਾਂ ਗੁਪਾਲ ਉਤੇ ਜਾਂਦਾ ਹੋਇਆ ਭਾਵ ਜੰਗ ਨੂੰ ਚੜ ਪਿਆ ॥ ੧੦ ॥

**ਦਾਵ ਘਾਵ ਤਿਨ ਨੈਕੁ ਨ ਕਰਾ॥ ਸਿੰਘਹਿ ਘੇਰਿ ਸਸਾ ਕਹੁ ਡਰਾ॥**
**ਪੰਦ੍ਰਹਪਹਰਿ ਗਿਰਦ ਤਿਹਕੀਯੋ॥ਖਾਨ ਪਾਨਤਿਨ ਜਾਨ ਨ ਦੀਯੋ॥੧੧॥**

ਥੋੜਾ ਜੇਹਾ ਵੀ ਉਸ ਨੇ ਕੁਛ ਛਲ ਵਲ ਨ ਕੀਤਾ। ਜਿੱਕੁਰ ਸਹਿਆ ਸ਼ੇਰ ਨੂੰ ਘੇਰ ਕੇ ਡਰਾਂਦਾ ਹੈ। ਜਿੱਥੇ ਗੁਪਾਲ ਰਹਿੰਦਾ ਸੀ ਉਸ ਕਿਲੇ ਨੂੰ ਘੇਰ ਲਿਆ। ਪੂਰੇ ਪੰਦ੍ਰਾਂ ਪਹਿਰ ਉਸ ਕਿਲੇ ਦਾ ਚਾਰ ਚੁਫੇਰਾ ਰੋਕੀ ਰੱਖਿਆ। ਉਸ ਨੇ ਖਾਣ ਪੀਣ ਵਾਸਤੇ ਕੁਛ ਨ ਜਾਣ ਦਿਤਾ ॥ ੧੧ ॥

**ਖਾਨ ਪਾਨ ਬਿਨੁ ਸੂਰਿ ਰਿਸਾਏ ॥ ਸਾਮ ਕਰਨ ਹਿਤ ਦੂਤ ਪਠਾਏ॥**
**ਦਾਸ ਨਿਰਖਸੰਗਿਸੈਨ ਪਠਾਨੀ॥ਫੂਲਿਗਯੋਤਿਨਕੀਨਹੀਮਾਨੀ॥੧੨॥**

ਖਾਣ ਪੀਣ ਬਿਨਾ ਸੂਰਮੇ ਬੜੇ ਗੁੱਸੇ ਵਿਚ ਆਏ। ਸੁਲ੍ਹਾ ਕਰਨ ਵਾਸਤੇ ਦੂਤ ਨੂੰ ਘੱਲਿਆ। ਹੁਸੈਨੀ ਨੌਕਰ ਅਪਣੇ ਨਾਲ ਪਠਾਣਾਂ ਦੀ ਫੌਜ ਨੂੰ ਵੇਖਕੇ ਬੜਾ ਫੁੱਲ ਗਿਆ ਭਾਵ ਕ੍ਰੂਹੇ ਹੋਇਆ। ਮੁਸਲਮਾਨਾਂ ਨੇ ਗੁਪਾਲ ਦੀ ਇਕ ਗੱਲ ਨ ਮੰਨੀ ॥ ੧੨ ॥

**ਦਸ ਸਹੰਸ੍ਰ ਅਬ ਹੀ ਕੈ ਦੈਹੂ॥ ਨਾਤਰ ਮੀਚ ਮੂੰਡ ਪਰ ਲੈਹੂ॥**
**ਸਿੰਘ ਸੰਗਤੀਯਾ ਤਹਾ ਪਠਾਏ॥ਗੋਪਾਲੈ ਸੁ ਧਰਮੁ ਦੇ ਲਿਆਏ॥੧੩॥**

ਇਹ ਆਖ ਘੱਲਿਆ, ਦਸ ਹਜ਼ਾਰ ਹੁਣੇ ਹੀ ਦੇਹ ਜਾਂ ਮੌਤ ਨੂੰ ਲੈ ਭਾਵ ਅਸੀਂ ਤੈਨੂੰ ਮਾਰ ਸੁੱਟਾਂਗੇ। ਫਿਰ ਗੁਪਾਲ ਆਕੀ ਹੋ ਬੈਠਾ। ਤਾਂ ਭੀਮ ਚੰਦ ਆਦਕਾਂ ਨੇ ਸਾਡਾ ਸੰਗਤੀਆ ਸਿੱਖ ਜੋ ਪਹਿਲਾਂ ਏਥੇ ਜੰਗ ਵਿਚ ਆਇਆ ਹੋਇਆ ਸੀ ਗੁਪਾਲ ਵੱਲ ਘੱਲਿਆ। ਸੰਗਤੀਆ ਗੁਪਾਲ ਨੂੰ ਧਰਮ ਦੀ ਸੌਂਹ ਦੇ ਕੇ ਨਾਲ ਲੈ ਆਇਆ ॥ ੧੩ ॥

**ਤਿਨਕੇ ਸੰਗਿ ਨ ਉਨਕੀ ਬਨੀ॥ਤਬ ਕ੍ਰਿਪਾਲ ਚਿਤ ਮੋ ਇਹ ਗਨੀ॥**
**ਐਸਿ ਘਾਤਿ ਫਿਰ ਹਾਥ ਨ ਐਹੈ॥ਸਬਹੂੰ ਫੇਰਿ ਸਮੋ ਛਲਿ ਜੈਹੈ॥੧੪॥**

ਮੁਸਲਮਾਨਾਂ ਨਾਲ ਗੁਪਾਲ ਦੀ ਸੁਲਾਹ ਨ ਬਣ ਸੱਕੀ। ਤਦੋਂ ਕ੍ਰਿਪਾਲ ਨੇ ਮਨ ਵਿਚ ਇਹ ਗਿਣਤੀ ਭਾਵ ਸੋਚ ਕੀਤੀ। ਤੇ ਆਖਿਆ ਇੱਕੁਰ ਦਾ ਘਾਤ=ਦਾਅ ਫਿਰ ਸਾਨੂੰ ਹੱਥ ਨਹੀਂ ਆਵੇਗਾ। ਫਿਰ ਸਮੇਂ ਦਾ ਫੇਰ ਸਾਰਿਆਂ ਨੂੰ ਛਲ ਜਾਵੇਗਾ [illegible] ਕਰ ਲੌ ॥ ੧੪ ॥

**ਗੋਪਾਲੈ ਸੁ ਅਬੈ ਗਹਿ ਲੀਜੈ ॥ ਕੈਦ ਕੀਜੀਐ ਕੈ ਬਧ ਕੀਜੈ ॥**
**ਤਨਕਭਨਕਜਬਤਿਨਸੁਨਪਾਈ॥ਨਿਜਦਲਜਾਤਭਯੋਭਟਰਾਈ॥੧੫॥**

ਗੁਪਾਲ ਨੂੰ ਹੁਣੇ ਹੀ ਫੜ ਲਓ। ਕੈਦ ਕਰੋ ਜਾਂ ਮਾਰ ਦਿਓ। ਤਾਂ ਇਹ ਥੋੜੀ ਜਿਹੀ ਭਿਣਕ ਗੁਪਾਲ ਨੇ ਸੁਣ ਪਾਈ। ਤਾਂ ਓਹ ਸੂਰਮਿਆਂ ਦਾ ਰਾਜਾ ਆਪਣੇ ਦਲ ਵਿਚ ਜਾ ਰਿਹਾ ॥ ੧੫ ॥

ਮਧੁਭਾਰ ਛੰਦ ॥

**ਜਬ ਗਯੋ ਗੁਪਾਲ॥ਕੁੱਪਿਯੋ ਕ੍ਰਿਪਾਲ॥ਹਿੰਮਤ ਹੁਸੈਨ॥ਜੁੰਮੈ ਲੁਝੈਨ॥੧੬॥**

ਜਦੋਂ ਗੁਪਾਲ ਅਪਣੇ ਦਲ ਵਿਚ ਗਿਆ ਤਾਂ ਕ੍ਰਿਪਾਲ ਬੜਾ ਗੁੱਸੇ ਹੋਇਆ। ਹੁਸੈਨੀ ਵੱਲੋਂ ਹਿੰਮਤ ਕਰਕੇ ਲੜਨ ਵਾਸਤੇ ਜੁਮੈ=ਤੁਰ ਪਿਆ ॥ ੧੬ ॥

**ਕਰਿਕੈ ਗੁਮਾਨ ॥ ਜੁੰਮੈ ਜੁਆਨ॥ਬੱਜੇ ਤਬੱਲ ॥ ਦੁੰਦਭ ਦਬੱਲ॥੧੭॥**

ਹੰਕਾਰ ਕਰਕੇ। ਜੁਆਨ ਤੁਰ ਪਏ। ਤਬਲੇ ਵੱਜਦੇ ਹਨ। ਨਗਾਰੇ ਦਬਾਦਬ ਬੋਲਦੇ ਹਨ ॥ ੧੭ ॥

**ਬੱਜੇ ਨਿਸਾਣ॥ ਨੱਚੇ ਕਿਕਾਣ॥ਬਾਹੇ ਤੜਾਕ ॥ ਉੱਠੈ ਕੜਾਕ॥੧੮॥**

ਧੌਂਸੇ ਵੱਜਦੇ ਹਨ। ਘੋੜੇ ਨੱਚਦੇ ਹਨ। ਗੋਲੀਆਂ ਤੜਾਕ ੨ ਕਰਕੇ ਵਾਹੁੰਦੇ ਹਨ। ਹਥਿਆਰਾਂ ਦੇ ਕੜਾਕੇ ਉੱਠਦੇ ਹਨ॥ ੧੮ ॥

**ਬੱਜੇ ਨਿਸੰਗ॥ ਗਜੇ ਨਿਹੰਗ ॥ ਛੁੱਟੈ ਕ੍ਰਿਪਾਨ॥ ਲਿਟੈ ਜੁਆਨ॥੧੯॥**

ਨਿਸੰਗ ਹੋਕੇ ਜੰਗ ਵਿਚ ਵੱਜਦੇ ਹਨ। ਸੂਰਮੇ ਗੱਜਦੇ ਹਨ। ਤਲਵਾਰਾਂ ਛੁਟਦੀਆਂ ਹਨ। ਸੂਰਮੇ ਲੇਟ ਭਾਵ ਮਰ ਜਾਂਦੇ ਹਨ ॥ ੧੯ ॥

**ਤੁਪਕ ਤੜਾਕ॥ਕੈਬਰ ਕੜਾਕ॥ ਸੈਹਥੀ ਸੜਾਕ॥ਛੋਹੀ ਛੜਾਕ॥੨੦॥**

ਤੋਪਾਂ ਬੰਦੂਕਾਂ ਤੜਾ ੨ ਕਰਕੇ ਬੋਲਦੀਆਂ ਹਨ। ਕੈਬਰ=ਬਾਣ ਕੜਕਦੇ ਹਨ। ਬਰਛੀਆਂ ਧੜਾਦੀਆਂ ਹਨ। ਛਵੀਆਂ ਛੜਾਕ ਕਰਕੇ ਚਲਦੀਆਂਹਨ॥੨੦॥

**ਗਜੇ ਸੁਬੀਰ॥ ਬਜੇ ਗਹੀਰ॥ ਬਿਚਰੇ ਨਿਹੰਗ ॥ ਜੈਸੇ ਪਿਲੰਗ॥੨੧॥**

ਸੂਰਮੇ ਗੱਜਦੇ ਹਨ। ਡੂੰਘੇ ਗਾਹੜੇ ਬੋਲਦੇ ਹਨ। ਸੂਰਮੇ ਇੱਕੁਰ ਫਿਰਦੇ ਹਨ ਜਿੱਕੁਰ ਜੰਗਲ ਵਿਚ ਚਿਤ੍ਰੇ ਗੱਜਦੇ ਹਨ ॥ ੨੧ ॥

**ਹੁਕੇ ਕਿਕਾਣ ॥ ਧੁਕੇ ਨਿਸਾਣ ॥ ਬਾਹੈ ਤੜਾਕ ॥ ਝਲੈ ਝੜਾਕ॥੨੨॥**

ਘੋੜੇ ਹਿਣਕਦੇ ਹਨ। ਧੌਂਸੇ ਵੱਜਦੇ ਹਨ। ਤੜਾਕ ਸ਼ਸਤ੍ਰ ਚਲੌਂਦੇ ਹਨ। ਹਥਿਆਰਾਂ ਦੇ ਝਾੜਾਂ ਭਾਵ ਝਾਂਬਿਆਂ ਨੂੰ ਝੱਲਦੇ ਹਨ ॥ ੨੨ ॥

**ਜੁਝੇ ਨਿਹੰਗ ॥ ਲਿਟੇ ਮਲੰਗ॥ਖੁਲ੍ਹੇ ਕਿਸਾਰ॥ਜਨੁ ਜਟਾ ਧਾਰ॥੨੩॥**

ਕਿਤੇ ਸੂਰਮੇ ਲੜਦੇ ਹਨ ਕਿਤੇ ਭਲਵਾਨ ਲੇਟੇ ਪਏ ਹਨ। ਕਿਸਾਰ=ਕੇਸ

ਖੁਲ੍ਹੇ ਪਏ ਹਨ। ਮਾਨੋਂ ਸ਼ਿਵਜੀ ਜਾਂ ਫਕੀਰ ਹਨ ॥ ੨੩ ॥

**ਸਜੇ ਗਜਿੰਦ੍ਰ ॥ ਗਜੇ ਗਜਿੰਦ੍ਰ ॥ ਉੱਤਰੇ ਖਾਨ ॥ ਲੈ ਲੈ ਕਮਾਨ ॥੨੪॥**

ਵੱਡੇ ਹਾਥੀ ਸਾਜੇ ਹੋਏ ਹਨ। ਵੱਡੇ ਹਾਥੀ ਗੱਜਦੇ ਹਨ। ਓਨਾਂ ਹਾਥੀਆਂ ਉਤੋਂ ਖਾਨ ਉਤਰੇ ਹਨ। ਤੀਰਾਂ ਕਮਾਨਾਂ ਨੂੰ ਨਾਲ ਲੈ ਲੈ ਕੇ। ਭਾਵ ਓਨਾਂ ਦੇ ਉਤੇ ਖਾਨ ਜੰਗ ਵਿਚ ਆਏ ਹੋਏ ਹਨ ॥ ੨੪ ॥

ਤ੍ਰਿਭੰਗੀ ਛੰਦ ॥

**ਕੁਪਿਯੋ ਕ੍ਰਿਪਾਲੰ ਸੱਜਿ ਮਰਾਲੰ ਬਾਹ ਬਿਸਾਲੰ ਧਰਿ ਢਾਲੰ ॥**
**ਧਾਏ ਸਭ ਸੂਰੰ ਰੂਪ ਕਰੂਰੰ ਚਮਕਤ ਨੂਰੰ ਮੁਖਿ ਲਾਲੰ ॥**
**ਲੈ ਲੈ ਸੁ ਕ੍ਰਿਪਾਨੰ ਬਾਨ ਕਮਾਣੰ ਸਜੇ ਜੁਆਨੰ ਤਨ ਤੱਤੇ ॥**
**ਰਣਿ ਰੰਗ ਕਲੋਲੰ ਮਾਰਹੀ ਬੋਲੰ ਜਨੁ ਗਜ ਡੋਲੰ ਬਨਮੱਤੇ ॥੨੫॥**

ਕ੍ਰਿਪਾਲ ਗੁੱਸੇ ਵਿਚ ਆਇਆ, ਸਜਕੇ ਘੋੜਿਆਂ ਨੂੰ ਵਾਹੁੰਦਾ ਹੈ, ਬਹੁਤੇ ਵੱਡੇ ਹਥਿਆਰਾਂ ਨੂੰ, ਅਪਣੇ ਅੱਗੇ ਢਾਲ ਨੂੰ ਧਰਕੇ। ਸਾਰੇ ਜੋਧੇ ਦੌੜੇ, ਕਰੜਾ ਡਰੌਣਾ ਰੂਪ ਧਾਰਕੇ, ਸੂਰਬੀਰਤਾਈ ਦਾ ਪ੍ਰਕਾਸ਼ ਚਮਕਦਾ ਹੈ, ਮੂੰਹ ਲਾਲ ਹੈ। ਕਿਰਪਾਨਾਂ, ਬਾਣ, ਕਮਾਨ ਨੂੰ ਲੈ ਲੈ ਕੇ, ਤਨ ਦੇ ਤੱਤੇ ਸੂਰਮੇ ਸਜੇ ਹਨ। ਰਣ ਦੇ ਵਿਚ ਰੰਗੇ ਹੋਏ ਕਲੋਲ=ਖੁਸ਼ੀ ਨਾਲ ਅਨੰਦ ਕਰਦੇ ਹਨ ਤੇ ਮਾਰ ਮਾਰ ਬੋਲਦੇ ਹਨ ਮਾਨੋ ਮੱਤੇ ਹੋਏ ਹਾਥੀ ਜੰਗਲ ਵਿਚ ਫਿਰਦੇ ਹਨ ॥ ੨੫ ॥

ਭੁਜੰਗ ਛੰਦ ॥

**ਤਬੈ ਕੋਪੀਯੰ ਕਾਗੜੇਸੰ ਕਟੋਚੰ ॥**
**ਮੁਖੰ ਰਕਤ ਨੈਨੰ ਤਜੇ ਸਰਬ ਸੋਚੰ ॥**
**ਉਤੇ ਉਠੀਯੰ ਖਾਨ ਖੇਤੰ ਖਤੰਗੀ ॥**
**ਮਨੋ ਬਿਹਚਰੇ ਮਾਸ ਹੇਤੰ ਪਿਲੰਗੀ ॥ ੨੬ ॥**

ਤਦੋਂ ਕਟੋਚੀਆ ਤੇ ਕਾਂਗੜੇ ਵਾਲਾ ਗੁੱਸੇ ਵਿਚ ਆਇਆ। ਮੂੰਹ ਤੇ ਅੱਖਾਂ ਲਹੂ ਵਾਂਗ ਲਾਲ ਕੀਤੀਆਂ ਹੋਈਆਂ ਹਨ, ਗੁੱਸੇ ਵਿਚ ਆਕੇ ਸਾਰੀਆਂ ਸੋਚਾਂ ਛੱਡ ਦਿਤੀਆਂ ਹਨ। ਬਾਣਾਂ ਨੂੰ ਫੜਕੇ ਓਧਰੋਂ ਖਾਨ ਵੀ ਉੱਠ ਕੇ ਜੰਗ ਭੂਮਕਾ ਵਿਚ ਆਏ ਹਨ। ਮਾਨੋ ਮਾਸ ਖਾਣ ਵਾਸਤੇ ਚਿੱਤ੍ਰੇ ਫਿਰਦੇ ਹਨ ॥ ੨੬ ॥

**ਬਜੀ ਭੇਰ ਭੁੰਕਾਰ ਤੀਰੰ ਤੜੱਕੇ ॥**
**ਮਿਲੇ ਹੱਥਿ ਬੱਥੰ ਕ੍ਰਿਪਾਣੰ ਕੜੱਕੇ ॥**
**ਬਜੇ ਜੰਗ ਨੀਸਾਣ ਕੱਥੇ ਕਥੀਰੰ ॥**

**ਫਿਰੈ ਰੁੰਡ ਮੁੰਡੰ ਤਨੰ ਤੱਛ ਤੀਰੰ ॥੨੭॥**

ਭੇਰੀਆਂ ਦੀ ਅਵਾਜ਼ ਵੱਜੀ, ਤੀਰ ਤੜ ੨ ਕਰਦੇ ਹਨ। ਹੱਥ ਵੱਖੀਆਂ ਨੂੰ ਮਿਲੇ ਹੋਏ ਹਨ, ਕਿਰਪਾਨਾਂ ਕੜ ੨ ਕਰਦੀਆਂ ਹਨ। ਜੰਗ ਵਿਚ ਨਗਾਰੇ ਵੱਜਦੇ ਹਨ, ਭੱਟ ਉਸਤਤਿ ਕਰਦੇ ਹਨ। ਸਿਰ ਧੜ ਨਾਲੋਂ ਵੱਖ ਹੋਏ ੨ ਅਤੇ ਸਾਰੇ ਤਨ=ਸਰੀਰ ਤੀਰਾਂ ਨਾਲ ਛਿੱਲੇ ਹੋਏ ਫਿਰਦੇ ਹਨ ॥੨੭॥

**ਉਠੈ ਟੋਪ ਟੂਕੰ ਗੁਰਜੈ ਪ੍ਰਹਾਰੇ ॥**
**ਰੁਲੇ ਲੁੱਥ ਜੁੱਥੰ ਗਿਰੇ ਬੀਰ ਮਾਰੇ ॥**
**ਪਰੈ ਕੱਤੀਯੰ ਘਾਤ ਨ੍ਰਿਘਾਤ ਬੀਰੰ ॥**
**ਫਿਰੈ ਰੁੰਡ ਮੁੰਡੰ ਤਨੰ ਤੱਛ ਤੀਰੰ ॥੨੮॥**

ਲੋਹੇ ਦੇ ਟੋਪ ਟੁਕੜੇ ਹੋਕੇ ਸਿਰ ਉਤੋਂ ਵਖ ਉਠਦੇ ਹਨ ਜਾਂ ਟੁਕੜੇ ਹੋਕੇ ਪਰਾਂ ਉੱਠ ਡਿੱਗਦੇ ਹਨ ਜਾਂ ਜਦੋਂ ਗਰਜ ਮਾਰਦੇ ਹਨ ਤਾਂ ਟੋਪਾਂ ਦੇ ਉਤੇ ਟੱਕ ੨ ਹੋਕੇ ਸ਼ਬਦ ਉੱਠਦੇ ਹਨ। ਬਹੁਤ ਸਾਰੀਆਂ ਲੋਥਾਂ ਰੁਲਦੀਆਂ ਹਨ ਮੋਏ ਹੋਏ ਸੂਰਮੇ ਡਿੱਗੇ ਪਏ ਹਨ ਜਾਂ ਮਾਰੇ ਹੋਏ ਸੂਰਮੇ ਡਿੱਗਦੇ ਹਨ। ਕੱਤੀਯੰ= ਛੁਰੀਆਂ ਦੇ ਜ਼ਖਮ ਪੈਂਦੇ=ਹੁੰਦੇ ਫਿਰਦੇ ਹਨ ਜਾਂ ਮਾਰੇ ਹੋਏ ਛੁਰੀਆਂ ਦੇ ਜ਼ਖਮ ਪੈਂਦੇ ਹਨ। ਨਿਰਘਾਤ=ਲਗਾਤਾਰ ਸੂਰਮਿਆਂ ਨੂੰ। ਸਿਰ, ਧੜ, ਸਾਰੇ ਸਰੀਰ ਤੀਰਾਂ ਦੇ ਛਿੱਲੇ ਫਿਰਦੇ ਹਨ ॥੨੮॥

**ਬਹੀ ਬਾਹੁ ਆਘਾਤ ਨਿਰਘਾਤ ਬਾਣੰ ॥**
**ਉਠੇ ਨੱਦ ਨਾਦੰ ਕੜੱਕੇ ਕ੍ਰਿਪਾਣੰ ॥**
**ਛਕੇ ਛੋਭ ਛਤ੍ਰੀ ਤਜੈ ਬਾਣ ਰਾਜੀ ॥**
**ਬਹੇ ਜਾਹਿ ਖਾਲੀ ਫਿਰੈ ਛੂਛ ਤਾਜੀ ॥੨੯॥**

ਮਾਰਨ ਵਾਲੀਆਂ ਤਲਵਾਰਾਂ ਬਾਹਾਂ ਨਾਲ ਲਗਾਤਾਰ ਵਹੀਂਦੀਆਂ ਭਾਵ ਚਲਦੀਆਂ ਹਨ ਕੋਈ ਬਾਣ ਮਾਰਨ ਤੋਂ ਬਿਨਾਂ ਨਹੀਂ ਜਾ ਸਕਦਾ ਹੈ ਜਾਂ ਦਾਤੋਂ ਬਿਨਾਂ ਬਾਣ ਮਾਰਦੇ ਹਨ। ਨਾਦ=ਨਗਾਰਿਆਂ ਦੇ ਨਦ=ਅਵਾਜ਼ ਉੱਠਦੇ ਹਨ, ਕਿਰਪਾਨਾਂ ਕੜਕਦੀਆਂ ਹਨ। ਸੂਰਮੇ ਗੁੱਸੇ ਵਿਚ ਪ੍ਰਸੰਨ ਹੋਏ ੨ ਤੀਰਾਂ ਦੀਆਂ ਰਾਜੀ=ਪੰਗਤੀਆਂ ਭਾਵ ਡਾਰਾਂ ਦੀਆਂ ਡਾਰਾਂ ਛੱਡਦੇ ਹਨ। ਕਿਤੇ ਸੂਰਮੇ ਖਾਲੀ ਰੁੜਦੇ ਭਾਵ ਮਰਦੇ ਜਾਂਦੇ ਹਨ ਕਿਤੇ ਘੋੜੇ ਖਾਲੀ ਫਿਰਦੇ ਹਨ ॥੨੯॥

**ਜੁੱਟੈ ਆਪ ਮੈ ਬੀਰ ਬੀਰੰ ਜੁਝਾਰੇ ॥**
**ਮਨੋ ਗੱਜ ਜੁਟੇ ਦੰਤਾਰੰ ਦੰਤਾਰੇ ॥**

**ਕਿਧੋ ਸਿੰਘ ਸੋ ਸਾਰਦੂਲੰ ਅਰੁੱਝੇ ॥**
**ਤਿਸੀ ਭਾਤਿ ਕਿਰਪਾਲ ਗੋੁਪਾਲ ਜੁਝੇ ॥ ੩੦ ॥**

ਆਪੋ ਵਿਚ ਦੀ ਲੜਨ ਵਾਲੇ ਸੂਰਮੇ ਸੂਰਮਿਆਂ ਨਾਲ ਜੁਟੇ ਪਏ ਹਨ। ਮਾਨੋ ਦੰਦਾਂ ਵਾਲਿਆਂ ਹਾਥੀਆਂ ਨਾਲ ਦੰਦਾਂ ਵਾਲੇ ਹਾਥੀ ਜੁੱਟੇ ਪਏ ਹਨ। ਜਾਂ ਸ਼ੇਰਾਂ ਦੇ ਨਾਲ ਸ਼ੇਰ ਰੁਕੇ ਭਾਵ ਜੁਟੇ ਹੋਏ ਹਨ। ਇੱਕੁਰ ਹੀ ਕ੍ਰਿਪਾਲ ਤੇ ਗੁਪਾਲ ਹੁਸੈਨੀ ਵੱਲੋਂ ਲੜਦੇ ਹਨ ॥ ੩੦ ॥

**ਹਰੀ ਸਿੰਘ ਧਾਯੋ ਤਹਾ ਏਕ ਬੀਰੰ ॥**
**ਸਹੇ ਦੇਹ ਆਪੰ ਭਲੀ ਭਾਤਿ ਤੀਰੰ ॥**
**ਮਹਾਂ ਕੋਪ ਕੈ ਬੀਰ ਬ੍ਰਿੰਦੰ ਸੰਘਾਰੇ ॥**
**ਬਡੋ ਜੁਧ ਕੈ ਦੇਵ ਲੋਕੰ ਪਧਾਰੇ ॥ ੩੧ ॥**

ਓਥੇ ਇਕ ਹਰੀ ਸਿੰਘ ਸੂਰਮਾ ਹੁਸੈਨੀ ਵੱਲ ਦਾ ਜੰਗ ਕਰਨ ਵਾਸਤੇ ਭੱਜ ਕੇ ਆਇਆ। ਉਸ ਨੇ ਜੁਧ ਵਿਚ ਆਪਣੀ ਦੇਹ ਉਤੇ ਚੰਗੀ ਤਰਾਂ ਤੀਰਾਂ ਨੂੰ ਸਹਾਰਿਆ। ਬਹੁਤ ਗੁੱਸਾ ਕਰਕੇ ਬਹੁਤ ਸਾਰੇ ਜੋਧੇ ਮਾਰੇ। ਹਰੀ ਸਿੰਘ ਵੱਡਾ ਜੰਗ ਕਰਕੇ ਸੁਰਗ ਨੂੰ ਚਲਿਆ ਗਿਆ ॥ ੩੧ ॥

**ਹਠਿਯੋ ਹਿੰਮਤੰ ਕਿਮਤੰ ਲੈ ਕ੍ਰਿਪਾਨੰ ॥**
**ਲਏ ਗੁਰਜ ਚੱਲੰ ਸੁ ਜਲਾਲ ਖਾਨੰ ॥**
**ਹਠੇ ਸੂਰਮਾ ਮੱਤ ਜੋਧਾ ਜੁਝਾਰੰ ॥**
**ਪਰੀ ਕੁਟ ਕੁਟੰ ਉਠੀ ਸਸਤ੍ਰ ਝਾਰੰ ॥ ੩੨ ॥**

ਫੇਰ ਇੱਕ ਹਿੰਮਤੀ ਸੂਰਮਾ ਹੁਸੈਨੀ ਵੱਲ ਦਾ ਬੜੀ ਕੀਮਤੀ ਕਿਰਪਾਨ ਲੈ ਕੇ ਆਇਆ। ਜਲਾਲ ਖਾਂ ਵੀ ਗੁਰਜ ਲੈਕੇ ਅਗਾਹਾਂ ਨੂੰ ਚੱਲ ਪਿਆ। ਹਠ ਵਾਲੇ ਸੂਰਬੀਰਤਾ ਵਿਚ ਮਸਤ ਹੋ ਕੇ ਸੂਰਮੇ ਲੜੇ। ਕੁੱਟ ਉਤੇ ਕੁੱਟ ਪਈ ਹਥਿਆਰਾਂ ਦੀ ਝਾੜ ਉਠੀ ਭਾਵ ਬੁੜਕ ਪਈ ॥ ੩੨ ॥

ਰਸਾਵਲ ਛੰਦ ॥

**ਜਸੰਵਾਲ ਧਾਏ ॥ ਤੁਰੰਗੀ ਨਚਾਏ ॥**
**ਲਯੋ ਘੇਰਿ ਹੁਸੈਨੀ ॥ ਹਨਿਯੋ ਸਾਗ ਪੈਨੀ ॥ ੩੩ ॥**

ਜਸਵਾਲੀਆ ਕੇਸਰੀ ਚੰਦ ਗੁਪਾਲ ਵੱਲੋਂ ਦੌੜਿਆ। ਉਸ ਨੇ ਘੋੜੇ ਨੂੰ ਟਪਾਕੇ ਹੁਸੈਨੀ ਨੂੰ ਜਾ ਘੇਰਾ ਘੱਤ ਲਿਆ। ਬੜੀ ਤਿੱਖੀ ਬਰਛੀ ਮਾਰੀ ਜਾਂ ਤਿੱਖੀ ਬਰਛੀ ਨਾਲ ਮਾਰਿਆ ॥ ੩੩ ॥

**ਤਿਨੂ ਬਾਣ ਬਾਹੇ ॥ ਬਡੇ ਸੈਨ ਗਾਹੇ ॥**
**ਜਿਸੈ ਅੰਗਿ ਲਾਗਿਯੋ ॥ ਤਿਸੈ ਪ੍ਰਾਣ ਤ੍ਯਾਗਯੋ ॥ ੩੪ ॥**

ਤਿਸ ਨੇ ਬੜੇ ਬਾਣ ਚਲਾਏ। ਵੱਡੀ ਫੌਜ ਨੂੰ ਗਾਹ ਸੁੱਟਿਆ। ਜਿਸ ਦੇ ਅੰਗਾਂ ਉਤੇ ਹਥਿਆਰ ਲੱਗ ਜਾਵੇ। ਉਸ ਨੇ ਹੀ ਪ੍ਰਾਣਾਂ ਨੂੰ ਤਿਆਗ ਦਿਤਾ ਹੈ।੩੪।

**ਜਬੈ ਘਾਵ ਲਾਗਯੋ ॥ ਤਬੈ ਕੋਪ ਜਾਗਯੋ ॥**
**ਸੰਭਾਰੀ ਕਮਾਣੰ ॥ ਹਣੰ ਬੀਰ ਬਾਣੰ ॥ ੩੫ ॥**

ਜਦੋਂ ਜ਼ਖਮ ਆ ਕੇ ਲੱਗਦਾ ਹੈ। ਤਦੋਂ ਹੀ ਗੁੱਸਾ ਆ ਕੇ ਜਾਗਦਾ ਹੈ। ਕਮਾਨ ਸੰਭਾਲ ਕੇ ਸੂਰਮਿਆਂ ਨੂੰ ਤੀਰ ਮਾਰਦੇ ਹਨ ॥ ੩੫ ॥

**ਚਹੂੰ ਓਰ ਢੂਕੇ ॥ ਮੁਖੰ ਮਾਰ ਕੂਕੇ ॥**
**ਨ੍ਰਿਭੈ ਸਸਤ੍ਰ ਬਾਹੈਂ ॥ ਦੋਊ ਜੀਤ ਚਾਹੈਂ ॥ ੩੬ ॥**

ਚਹੁੰਆਂ ਪਾਸਿਆਂ ਤੋਂ ਨੇੜੇ ਆ ਗਏ। ਮੂੰਹੋਂ ਮਾਰ ਮਾਰ ਬੋਲਦੇ ਹਨ। ਨਿਰ ਭੈ ਹੋ ਕੇ ਸ਼ਸਤ੍ਰ ਚਲੌਂਦੇ ਹਨ। ਦੋਹਾਂ ਪਾਸਿਆਂ ਤੋਂ ਫਤਹ ਚਾਹੁੰਦੇ ਹਨ ॥੩੬॥

**ਰਿਸੇ ਖਾਨ ਜਾਦੇ ॥ ਮਹਾ ਮੱਦ ਮਾਦੇ ॥**
**ਮਹਾ ਬਾਣ ਬਰਖੇ ॥ ਸਭੈ ਸੂਰ ਹਰਖੇ ॥ ੩੭ ॥**

ਪਠਾਣਾਂ ਦੇ ਪੁੱਤ ਗੁੱਸੇ ਵਿਚ ਆਏ। ਵੱਡੇ ਹੰਕਾਰ ਵਿਚ ਮਸਤ ਹੋਏ। ਵਡਿਆਂ ਬਾਣਾਂ ਨੂੰ ਬਰਸੌਂਦੇ ਹਨ। ਸਾਰੇ ਸੂਰਮੇ ਖੁਸ਼ੀ ਨਾਲ ਜਾਂ ਗੁੱਸਾ ਕਰਦੇ ਹਨ ॥ ੩੭ ॥

**ਕਰੈ ਬਾਣ ਅਰਚਾ ॥ ਧਨੁਰ ਬੇਦ ਚਰਚਾ ॥**
**ਸੁ ਸਾਂਗੀ ਸਮਾਲੰ ॥ ਕਰੈ ਤਉਨ ਠਾਮੰ ॥ ੩੮ ॥**

ਬਾਣਾਂ ਦੀ ਪੂਜਾ ਕਰਦੇ ਹਨ। ਧਨੁਖ ਦੀ ਹੀ ਵੇਦਾਂ ਵਾਂਗ ਚਰਚਾ=ਗੱਲ ਬਾਤ ਕਰਦੇ ਹਨ। ਬਰਛੀ ਨੂੰ ਸੰਭਾਲਕੇ ਮਾਰਦੇ ਹਨ। ਸੂਰਮੇ ਦੇ ਉਸ ਥਾਂ ਨੂੰ ਜਿਥੇ ਓਹ ਵੇਖਦੇ ਹਨ ਓਥੇ ਹੀ ਮਾਰਦੇ ਹਨ ॥ ੩੮ ॥

**ਬਲੀ ਬੀਰ ਰੁਝੇ ॥ ਸਮੂਹ ਸਸਤ੍ਰ ਜੁਝੇ ॥**
**ਲਗੈ ਧੀਰ ਧਕੈ ॥ ਕ੍ਰਿਪਾਣੰ ਝਨਕੈ ॥ ੩੯ ॥**

ਬਲੀ ਸੂਰਮੇ ਲੜਨ ਵਾਸਤੇ ਰੁੱਝ ਪਏ ਹਨ। ਬਹੁਤਿਆਂ ਸ਼ਸਤ੍ਰਾਂ ਨਾਲ ਜੰਗ ਕਰਦੇ ਹਨ। ਧੀਰਜ ਵਾਲਿਆਂ ਜੋਧਿਆਂ ਦੇ ਧੱਕੇ ਲਗਦੇ ਹਨ। ਕਿਰਪਾਨਾਂ ਛਣਕਦੀਆਂ ਜਾਂ ਚਮਕਦੀਆਂ ਹਨ ॥ ੩੯ ॥

**ਕੜਕੈ ਕਮਾਣੈ ॥ ਝਣੰਕੇ ਕ੍ਰਿਪਾਣੈ ॥**
**ਕੜਕਾਰ ਛੁਟੈ ॥ ਝਣੰਕਾਰ ਉਠੈ ॥ ੪੦ ॥**

ਕਿਰਪਾਨਾਂ ਨੂੰ ਕੜਕਾਉਂਦੇ ਹਨ। ਕਿਰਪਾਨਾਂ ਨੂੰ ਚਮਕਾਉਂਦੇ ਹਨ। ਕੜ ਕੜ ਛੁਟਦੇ ਹਨ। ਹਥਿਆਰਾਂ ਦੇ ਖੜਾਕ ਉਠਦੇ ਹਨ ॥ ੪੦ ॥

**ਹਠੀ ਸਸਤ੍ਰ ਝਾਰੈ ॥ ਨ ਸੰਕਾ ਬਿਚਾਰੈ ॥**
**ਕਰੈ ਤੀਰ ਮਾਰੈ ॥ ਫਿਰੈ ਲੋਹ ਧਾਰੈ ॥ ੪੧ ॥**

ਹਠ ਵਾਲੇ ਸ਼ਸਤ੍ਰ ਮਾਰਦੇ ਹਨ, ਸ਼ੰਕਾ ਨੂੰ ਨਹੀਂ ਵਿਚਾਰਦੇ। ਤੀਰਾਂ ਦੀ ਮਾਰ ਕਰਦੇ ਹਨ। ਲੋਹੇ ਦੀਆਂ ਧਾਰਾਂ ਫਿਰਦੀਆਂ ਹਨ ॥ ੪੧ ॥

**ਨਦੀ ਸ੍ਰੋਣ ਪੂਰੈ ॥ ਫਿਰੈ ਗੈਣ ਹੂਰੈ ॥**
**ਉਤੇ ਖੇਤ ਪਾਲੰ ॥ ਬਕੇ ਬਿੱਕਰਾਲੰ ॥ ੪੨ ॥**

ਲਹੂ ਦੀ ਨਦੀ ਭਰ ਗਈ। ਅਕਾਸ਼ ਵਿਚ ਪਰੀਆਂ ਫਿਰਦੀਆਂ ਹਨ। ਦੋਹਾਂ ਪਾਸਿਆਂ ਦੇ ਰਾਜੇ ਜੰਗ ਦੇ ਪਾਲਣ ਵਾਲੇ ਭਾਵ ਚਾਹੁੰਦੇ ਹਨ। ਬਹੁਤ ਡਰੌਣੇ ਬੋਲ ਬੋਲਦੇ ਹਨ ॥ ੪੨ ॥

ਪਾਧੜੀ ਛੰਦ ॥

**ਤਹ ਹੜ ਹੜਾਇ ਹੱਸੇ ਮਸਾਣ ॥ ਲਿਟੇ ਗਜਿੰਦ੍ਰ ਛੁੱਟੇ ਕਿਕਾਣ ॥**
**ਜੁੱਟੇ ਸੁ ਬੀਰ ਤਹ ਕੜਕ ਜੰਗ॥ਛੁਟੀ ਕ੍ਰਿਪਾਣ ਬੁੱਠੇ ਖਤੰਗ॥੪੩॥**

ਓਥੇ ਬੜੇ ਟਾਹ ਟਾਹ ਕਰਕੇ ਭੂਤਨੇ ਹੱਸਦੇ ਹਨ। ਵੱਡੇ ਹਾਥੀ ਭੁੰਜੇ ਲੇਟੇ ਹੋਏ ਹਨ ਕਿਤੇ ਘੋੜੇ ਖੁਲ੍ਹੇ ਫਿਰਦੇ ਹਨ। ਓਥੇ ਬੜੇ ੨ ਸੂਰਮੇ ਕੜਕੇ ਜੰਗ ਵਿਚ ਜੁੱਟੇ ਹਨ। ਕ੍ਰਿਪਾਨਾਂ ਛੁਟੀਆਂ ਤੇ ਤੀਰ ਵਰ੍ਹਦੇ ਹਨ ॥ ੪੩ ॥

**ਡਾਕਨ ਡਹਕਿ ਚਾਵਡ ਚਿਕਾਰ ॥ ਕਾਕੰ ਕਹੱਕਿ ਬੱਜੇ ਦੁਧਾਰ ॥**
**ਖੋਲੰ ਖੜੱਕਿ ਤੁਪਕ ਤੜਾਕਿ ॥ ਸੈਥੰ ਸੜਕ ਧੱਕੰ ਧਹਾਕਿ ॥ ੪੪ ॥**

ਡੈਣਾਂ ਬੋਲਦੀਆਂ ਹਨ ਇੱਲਾਂ ਚੀਕਾਂ ਮਾਰਦੀਆਂ ਹਨ। ਕਾਂ, ਕਾਂ ਕਾਂ ਕਰਦੇ ਹਨ ਦੁਧਾਰੇ ਖੰਡੇ ਵੱਜਦੇ (ਆਪਸ ਵਿਚ) ਹਨ ਲੋਹੇ ਦੇ ਟੋਪ ਸਿਰ ਉਤੇ ਖੜਕਦੇ ਹਨ ਤੋਪਾਂ ਤੜਾਕੇ ਛਡਦੀਆਂ ਹਨ। ਬਰਛੀਆਂ ਸੜਾਕੇ ਮਾਰਦੀਆਂ ਹਨ ਤੇ ਧੱਕੇ ਉਤੇ ਧੱਕਾ ਪੈਂਦਾ ਹੈ ॥ ੪੪ ॥

ਭੁਜੰਗ ਛੰਦ ॥

**ਤਹਾ ਆਪ ਕੀਨੋ ਹੁਸੈਨੀ ਉਤਾਰੰ ॥**
**ਸਭੂ ਹਾਥ ਬਾਣੰ ਕਮਾਣੰ ਸੰਭਾਰੰ ॥**

**ਰੁਪੇ ਖਾਨ ਖੂਨੀ ਕਰੈ ਲਾਗ ਜੁਧੰ॥**
**ਮੁਖੰ ਰਕਤ ਨੈਣੰ ਭਰੇ ਸੂਰ ਕ੍ਰੁਧੰ॥੪੫॥**

ਓਥੇ ਹੁਸੈਨੀ ਨੇ ਜੁਧ ਵਿਚ ਆਪ ਆਕੇ ਉਤਾਰਾ ਕੀਤਾ। ਸਾਰੇ ਬਾਣ ਕਮਾਣ ਆਪਣੇ ਹੱਥ ਵਿਚ ਸੰਭਾਲ ਲੀਤੇ। ਟੁਕਕੇ ਜਾਂ ਚੰਗੀ ਤਰਾਂ ਲੱਗਕੇ ਖਾਨ ਖੂੰਨੀ ਜੰਗ ਕਰਨ ਲੱਗੇ। ਮੂੰਹ ਤੇ ਅੱਖਾਂ ਨੂੰ ਲਾਲ ਕਰਕੇ ਸੂਰਮੇ ਗੁੱਸੇ ਵਿਚ ਭਰ ਗਏ ॥ ੪੫ ॥

**ਜਗਿਯੋ ਜੰਗ ਜਾਲਮ ਸੁ ਜੋਧੰ ਜੁਝਾਰੰ॥**
**ਬਹੇ ਬਾਣ ਬਾਂਕੇ ਬਰਛੀ ਦੁਧਾਰੰ॥**
**ਮਿਲੇ ਬੀਰ ਬੀਰੰ ਮਹਾਂ ਧੀਰ ਬੰਕੇ॥**
**ਧਕਾ ਧਕਿ ਸੈਥੰ ਕ੍ਰਿਪਾਨੰ ਝਨੰਕੇ ॥੪੬॥**

ਜ਼ਾਲਮਾਂ ਤੇ ਲੜਾਕਿਆਂ ਜੋਧਿਆਂ ਦਾ ਜੰਗ ਜਾਗਿਆ। ਸੋਹਣੇ ਬਾਣ ਵਾਹੁੰਦੇ ਹਨ ਅਤੇ ਬਰਛੀਆਂ ਨਾਲ ਦੁਧਾਰੇ ਖੰਡੇ। ਵੱਡੇ ਸੁੰਦਰ ਸੂਰਮਿਆਂ ਨਾਲ ਵੱਡੇ ਧੀਰਜ ਵਾਲੇ ਸੂਰਮੇ ਮਿਲ ਪਏ ਹਨ। ਧੱਕੇ ਉਤੇ ਧੱਕਾ ਲਾ ਕੇ ਬਰਛੀਆਂ ਤੇ ਕ੍ਰਿਪਾਨਾਂ ਨੂੰ ਛਣਕਾਉਂਦੇ ਜਾਂ ਝਾੜਦੇ ਭਾਵ ਮਾਰਦੇ ਹਨ ॥ ੪੬ ॥

**ਭਏ ਢੋਲ ਢੰਕਾਰ ਨਦੰ ਨਫੀਰੰ॥**
**ਉਠੈ ਬਾਹੁ ਆਘਾਤ ਗਜੇ ਸੁਬੀਰੰ॥**
**ਨਵੰ ਨੱਦ ਨੀਸਾਨ ਬਜੇ ਅਪਾਰੰ॥**
**ਰੁਲੇ ਤਛ ਮੁਛੰ ਉਠੀ ਸਸਤ੍ਰ ਝਾਰੰ॥੪੭॥**

ਢੋਲਾਂ ਉਤੇ ਬੜੇ ਡੱਗੇ ਵੱਜਦੇ ਹੋਏ ਤੇ ਤੂਤੀਆਂ ਦੇ ਸ਼ਬਦ ਉੱਠੇ। ਬੜੇ ਸੂਰਮੇ ਗੱਜੇ ਹਨ ਤੇ ਬਾਹੁ=ਬਹੁਤ ਹੀ ਲਗਾਤਾਰ ਸ਼ਬਦ ਉਠਦਾ ਹੈ। ਅਪਾਰ ਹੀ ਨਵਿਆਂ ਧੌਂਸਿਆਂ ਦੇ ਸ਼ਬਦ ਵੱਜੇ ਹਨ। ਛਿੱਲੇ ਹੋਇ ਤੇ ਟੋਟੇ ੨ ਹੋਇ ਹੋਇ ਰੁਲਦੇ ਹਨ ਇੱਕੁਰ ਦੀ ਸ਼ਸਤ੍ਰਾਂ ਦੀ ਝਾੜ ਉਠੀ ਭਾਵ ਪੈਂਦੀ ਹੈ ॥ ੪੭ ॥

**ਟਕਾ ਟੁੱਕ ਟੋਪੰ ਢਕਾ ਢੁਕ ਢਾਲੰ॥**
**ਮਹਾਬੀਰ ਬਾਨੈਤ ਬੰਕੇ ਬਿਕ੍ਰਾਲੰ॥**
**ਨਚੇ ਬੀਰ ਬੈਤਾਲਯੰ ਭੂਤ ਪ੍ਰੇਤੰ॥**
**ਨਚੀ ਡਾਕਿਣੀ ਜੋਗਣੀ ਉਰਧ ਹੇਤੰ ॥ ੪੮ ॥**

ਲੋਹੇ ਦੇ ਟੋਪਾਂ ਦੀ ਟਕਾ ਟੁੱਕੀ ਹੋਈ, ਢਾਲਾਂ ਦੀ ਢਕਾ ਢੁੱਕੀ ਹੋਈ। ਭਾਵ ਬੜੇ ਖੜਾਕ ਹੋਏ। ਸੁੰਦਰ ਤੇ ਵੱਡੇ ਬਨੈਤ=ਬਾਣਾਂ ਵਾਲੇ ਸੂਰਮੇ ਡਰੌਣੇ ਬਣ ਰਹੇ

ਹਨ। ਬਵੰਜਾ ਬੀਰ ਭੂਤ ਪ੍ਰੇਤ ਆ ਕੇ ਬੜਾ ਨੱਚਦੇ ਹਨ। ਡੈਣਾਂ ਜੋਗਣੀਆਂ ਜਿਨ੍ਹਾਂ ਦਾ ਉਤਾਹਾ ਅਕਾਸ ਵੱਲ ਉਡਣ ਦਾ ਖਿਆਲ ਹੈ ਓਹ ਨੱਚਦੀਆਂ ਹਨ ॥ ੪੮ ॥

**ਛੁਟੀ ਜੋਗ ਤਾਰੀ ਮਹਾਂ ਰੁਦ੍ਰ ਜਾਗੇ ॥**
**ਡਗਿਯੋ ਧਿਆਨ ਬ੍ਰਹਮੰ ਸਭੈ ਸਿਧ ਭਾਗੇ ॥**
**ਹਸੇ ਕਿੰਨਰੰ ਜਛ ਬਿਦਿਆ ਧਰੇਯੰ ॥**
**ਨਚੀ ਅੱਛਰਾ ਪੱਛਰਾ ਚਾਰਨੇਯੰ ॥ ੪੯ ॥**

ਜੋਗ ਦੀ ਤਾੜੀ ਛੁੱਟ ਗਈ ਵੱਡੇ ਸ਼ਿਵਜੀ ਜੀ ਵੀ ਜਾਗ ਉਠੇ। ਬ੍ਰਹਮਾਂ ਦਾ ਧਿਆਨ ਵੀ ਡਾਵਾਂਡੋਲ ਹੋ ਗਿਆ, ਸਾਰੇ ਸਿੱਧ ਵੀ ਸਮਾਧੀਆਂ ਤੋਂ ਜਾਗ ਉੱਠੇ। ਬੜੀ ਵਿਦਯਾ ਨੂੰ ਧਰਨ ਵਾਲੇ ਦੇਵਤੇ ਤੇ ਦੇਵਤਿਆਂ ਦੇ ਦੋ ਤਰਾਂ ਦੇ ਰਾਗੀ ਵੀ ਹਸਦੇ ਹਨ। ਮਾਤ ਲੋਕ ਦੇਵਲੋਕ ਦੀਆਂ ਪਰਾਂ ਵਾਲੀਆਂ ਪਰੀਆਂ ਵੀ ਨੱਚਦੀਆਂ ਹਨ ਅਤੇ ਭੱਟ ਵੀ ਨਾਲ ਹਨ ॥ ੪੯ ॥

**ਪਰਿਓ ਘੋਰ ਜੁਧੰ ਸੁ ਸੈਨਾ ਪਰਾਨੀ ॥**
**ਤਹਾਂ ਖਾਂ ਹੁਸੈਨੀ ਮੰਡਿਓ ਬੀਰ ਬਾਨੀ ॥**
**ਉਤੇ ਬੀਰ ਧਾਏ ਸੁ ਬੀਰੰ ਜਸ੍ਵਾਰੰ ॥**
**ਸਬੇ ਬਿਉਤ ਡਾਰੇ ਬਗਾਸੇ ਅਸ੍ਵਾਰੰ ॥ ੫੦ ॥**

ਐਡਾ ਡਰੌਣਾ ਜੁੱਧ ਪੈ ਗਿਆ ਜੋ ਸਾਰੀ ਸੈਨਾ ਦੌੜ ਪਈ। ਓਥੇ ਹੁਸੈਨੀ ਸੂਰਮਿਆਂ ਬਾਣੀ ਨੂੰ ਮੰਡਦਾ ਭਾਵ ਬਣੌਂਦਾ ਹੈ ਭਾਵ ਸੂਰਮਿਆਂ ਵਾਂਗ ਵੰਗਾਰਦਾ ਹੈ ਤੇ ਬਾਣ ਵਾਹੁੰਦਾ ਹੈ। ਓਧਰੋਂ ਜਸਵਾਲੀਏ ਸੂਰਮੇ ਜੰਗ ਕਰਨ ਨੂੰ ਅੱਗੇ ਭੱਜੇ ਆਏ। ਓਨਾਂ ਇੱਕੁਰ ਵਿਉਂਤ ਕੇ ਅਸਵਾਰਾਂ ਨੂੰ ਵੱਢ ਕੱਟ ਦਿਤਾ ਜਿਕੁਰ ਕਪੜਿਆਂ ਨੂੰ ਵਿਉਂਤ ਕੇ ਵਢ ਕੱਟ ਸੁਟੀਦਾ ਹੈ ॥ ੫੦ ॥

**ਤਹਾਂ ਖਾਂ ਹੁਸੈਨੀ ਰਹਿਓ ਏਕ ਠਾਢੰ ॥**
**ਮਨੋ ਜੁਧ ਖੰਭੰ ਰਣੰ ਭੂਮ ਗਾਡੰ ॥**
**ਜਿਸੈ ਕੋਪ ਕੈ ਕੈ ਹਠੀ ਬਾਨਿ ਮਾਰਿਓ ॥**
**ਤਿਸੈ ਛੇਦ ਕੈ ਪੈਲ ਪਾਰੇ ਪਧਾਰਿਓ ॥ ੫੧ ॥**

ਇੱਕੁਰ ਦੇ ਡਰੌਣੇ ਜੰਗ ਵਿਚ ਓਥੇ ਇਕ ਹੁਸੈਨ ਖਾਂ ਹੀ ਖੜੋਤਾ ਰਿਹਾ। ਮਾਨੋ ਰਨਭੂਮਕਾ ਵਿਚ ਇਕ ਹੁਸੈਨੀ ਖਾਂ ਰਨ ਦਾ ਥੰਮਾ ਗੱਡਿਆ ਹੋਇਆ ਹੈ ਇਕ ਖੜੋਤਾ ਹੈ ਜਾਂ ਝੰਡਾ ਹੈ। ਜਿਸ ਨੂੰ ਗੁੱਸਾ ਕਰਕੇ ਹੱਠ ਵਾਲਾ ਬਾਣ ਮਾਰਦਾ ਹੈ। ਉਸ ਨੂੰ ਵਿੰਨ ਕੇ ਪਾਰਲੇ ਪਾਸੇ ਓਹ ਬਾਣ ਪਾਰ ਹੋ ਜਾਂਦਾ ਹੈ ॥ ੫੧ ॥

**ਸਹੇ ਬਾਣ ਸੂਰੰ ਸਭੈ ਆਣ ਢੂਕੇ॥**
**ਚਹੂੰ ਓਰ ਤੇ ਮਾਰ ਹੀ ਮਾਰ ਕੂਕੇ॥**
**ਭਲੀ ਭਾਂਤਿ ਸੋਅਸਤ੍ਰ ਅਉ ਸਸਤ੍ਰ ਝਾਰੇ॥**
**ਗਿਰੇ ਭਿਸਤ ਕੋ ਖਾਂ ਹੁਸੈਨੀ ਸਿਧਾਰੇ॥ ੫੨ ॥**

ਸਾਰੇ ਸੂਰਮੇ ਨੇੜੇ ਆਕੇ ਬਾਣਾਂ ਨੂੰ ਸਹਾਰਦੇ ਹਨ। ਚਹੁੰਆਂ ਪਾਸਿਆਂ ਤੋਂ ਮਾਰ ਹੀ ਮਾਰ ਪਏ ਬੋਲਦੇ ਹਨ। ਸੁੱਟਣ ਤੇ ਚਲੌਣ ਵਾਲੇ ਸ਼ਸਤ੍ਰਾਂ ਨੂੰ ਚੰਗੀ ਤਰਾਂ ਮਾਰਦੇ ਹਨ। ਸ਼ਸਤ੍ਰ ਖਾਕੇ ਡਿੱਗਦੇ ਹਨ ਇੱਕੁਰ ਹੁਸੈਨੀ ਖਾਂ ਵੀ ਸੁਰਗ ਨੂੰ ਚਲੇ ਗਏ ॥ ੫੨ ॥

ਦੋਹਰਾ–**ਜਬੈ ਹੁਸੈਨੀ ਜੂਝਿਓ ਭਯੋ ਸੂਰ ਮਨ ਰੋਸੁ॥**
**ਭਾਜਿ ਚਲੇ ਅਵਰੈ ਸਬੈ ਉਠਿਓ ਕਟੋਚਨ ਜੋਸੁ॥ ੫੩ ॥**

ਜਦੋਂ ਹੁਸੈਨੀ ਮਰ ਗਿਆ, ਸੂਰਮਿਆਂ ਦੇ ਮਨ ਨੂੰ ਬੜਾ ਗੁੱਸਾ ਆਇਆ। ਸਾਰੇ ਸੂਰਮੇ ਦੌੜ ਚਲੇ ਪਰ ਕਟੋਚੀਏ ਨੂੰ ਬੜਾ ਜੋਸ਼ ਆਇਆ। ਭਾਵ ਕ੍ਰਿਪਾਲ ਚੰਦ ਭਭਕ ਉਠਿਆ ॥ ੫੩ ॥

ਚੌਪਈ ॥

**ਕੋਪਿ ਕਟੋਚਿ ਸਬੈ ਮਿਲਿ ਧਾਏ ॥**
**ਹਿੰਮਤਿ ਕਿੰਮਤਿ ਸਹਿਤ ਰਿਸਾਏ ॥**
**ਹਰੀ ਸਿੰਘ ਤਬ ਕੀਯਾ ਉਠਾਨਾ ॥**
**ਚੁਨਿ ਚੁਨਿ ਹਨੇ ਪਖਰੀਯਾ ਜੁਆਨਾ॥ ੫੪ ॥**

ਸਾਰੇ ਕਟੋਚੀਏ ਮਿਲਕੇ ਬੜਾ ਗੁੱਸਾ ਕਰਕੇ ਦੌੜੇ। ਹਿੰਮਤੀ ਕਿੰਮਤੀ ਸੂਰਮੇ ਵੀ ਨਾਲ ਗੁੱਸੇ ਵਿਚ ਆਏ। ਤਦੋਂ ਕ੍ਰਿਪਾਲ ਦੇ ਪਾਸਿਓਂ ਹਰੀ ਸਿੰਘ ਨੇ ਵੀ ਸ਼ਸਤ੍ਰ ਉਠੌਣਾ ਕੀਤਾ। ਕਾਠੀਆਂ ਵਾਲਿਆਂ ਜੁਆਨਾਂ ਨੂੰ ਚੁਣ ੨ ਕੇ ਮਾਰਿਆ ॥ ੫੪ ॥

ਨਰਾਜ ਛੰਦ ॥

**ਤਬੈ ਕਟੋਚ ਕੋਪੀਅੰ॥ ਸੰਭਾਰ ਪਾਵ ਰੋਪੀਅੰ॥**
**ਸਰਕ ਸਸਤ੍ਰ ਝਾਰਹੀ॥ ਸੁ ਮਾਰਿ ਮਾਰਿ ਉਚਾਰਹੀ॥ ੫੫ ॥**

ਤਦੋਂ ਕਟੋਚੀਆ ਗੁੱਸੇ ਵਿਚ ਆਇਆ। ਸੰਭਾਲਕੇ ਪੈਰ ਨੂੰ ਰੋਕਿਆ ਭਾਵ ਇਕ ਥਾਂ ਗੱਡਿਆ। ਛੇਤੀ ਨਾਲ ਜਾਂ ਸੜ ਬਲਕੇ ਸ਼ਸਤ੍ਰਾਂ ਨੂੰ ਮਾਰਦਾ ਹੈ। ਮਾਰ ਲੌ ਮਾਰ ਲੌ ਬੋਲਦਾ ਹੈ ॥ ੫੫ ॥

**ਚੰਦੇਲ ਚੌਪੀਯੰ ਤਬੈ ॥ ਰਿਸਾਤ ਧਾਤ ਭੇ ਸਬੈ ॥**
**ਜਿਤੇ ਗਏ ਸੁ ਮਾਰੀਯੰ ॥ ਬਚੇ ਤਿਤੇ ਸਿਧਾਰੀਯੰ ॥ ੫੬ ॥**

ਗੁਪਾਲ ਦੇ ਪਾਸਿਓਂ ਗਾਜੀ ਚੰਦ ਚੰਦੇਲੀਆ ਬੜਾ ਚੌਪਿਆ ਭਾਵ ਖਿਝਿਆ। ਸਾਰੇ ਬੜੇ ਗੁੱਸੇ ਨਾਲ ਦੌੜ ਉਠੇ। ਜਿਤਨੇ ਗੁਪਾਲ ਵੱਲੋਂ ਗਏ ਸਨ ਓਹ ਸਾਰੇ ਦੇ ਸਾਰੇ ਹੀ ਮਾਰੇ ਗਏ। ਜੇਹੜੇ ਬਚੇ ਓਹ ਸਾਰੇ ਹੀ ਦੌੜ ਗਏ ॥ ੫੬ ॥

ਦੋਹਰਾ ॥ **ਸਾਤ ਸਵਾਰਨ ਕੇ ਸਹਿਤ ਜੂਝੇ ਸੰਗਤ ਰਾਇ ॥**
**ਦਰਸੋ ਸੁਨਿ ਜੂਝੈ ਤਿਨੈ ਬਹੁਰ ਜੁਝਤ ਭਯੋ ਆਇ ॥ ੫੭ ॥**

ਸੱਤਾਂ ਅਸਵਾਰਾਂ ਦੇ ਨਾਲ ਸਾਡਾ ਸੰਗਤੀਆ ਸਿੱਖ ਵੀ ਮਰ ਗਿਆ। ਜਿਸ ਵੇਲੇ ਦਰਸੋ ਸਿੱਖ ਨੇ ਇਹ ਸੁਣਿਆਂ ਕਿ ਸੰਗਤੀਆ ਮਰ ਗਿਆ ਹੈ ਫਿਰ ਓਹ ਵੀ ਆਕੇ ਨਾਲ ਹੀ ਮਰ ਗਿਆ ॥ ੫੭ ॥

**ਹਿੰਮਤ ਹੂੰ ਉਤਰਿਯੋ ਤਹਾ ਬੀਰ ਖੇਤ ਮੰਝਾਰ ॥**
**ਕੇਤਨ ਕੇ ਤਨਿ ਘਾਇ ਸਹਿ ਕੇਤਨਿ ਕੈ ਤਨਿ ਝਾਰ ॥ ੫੮ ॥**

ਓਥੇ ਇਕ ਹਿੰਮਤੀ ਸੂਰਮਾ ਕੱਲਾ ਹੀ ਜੰਗ ਵਿਚ ਉਤਰਿਆ ਭਾਵ ਆਇਆ ਹੋਇਆ ਹੈ। ਕਿਤਨਿਆਂ ਸਾਰਿਆਂ ਸੂਰਮਿਆਂ ਦੇ ਸ਼ਸਤ੍ਰਾਂ ਨੂੰ ਸਹਾਰਕੇ ਕਿਤਨਿਆਂ ਦੇ ਆਪ ਵੀ ਸਰੀਰ ਵਿੰਨ੍ਹ ਸੁਟੇ ॥ ੫੮ ॥

**ਬਾਜ ਤਹਾਂ ਜੂਝਤ ਭਯੋ ਹਿੰਮਤ ਗਏ ਪਰਾਇ ॥**
**ਲੋਥ ਕ੍ਰਿਪਾਲਹਿ ਕੀ ਨਮਿਤ ਕੋਪਿ ਪਰੇ ਅਰਿ ਰਾਇ ॥ ੫੯ ॥**

ਜਿਸ ਵੇਲੇ ਓਥੇ ਓਹਦਾ ਭਾਵ ਹਿੰਮਤ ਦਾ ਘੋੜਾ ਮਰ ਗਿਆ ਤਾਂ ਆਪ ਵੀ ਦੌੜ ਗਿਆ। ਓਧਰੋਂ ਕ੍ਰਿਪਾ ਰਾਮ ਆਦਿਕ ਕ੍ਰਿਪਾਲ ਦੀ ਲੋਥ ਵਾਸਤੇ ਜੋ ਵੈਰੀ ਰਾਜੇ ਸਨ ਗੁੱਸੇ ਵਿਚ ਆਕੇ ਪਏ ॥ ੫੯ ॥

ਰਸਾਵਲ ਛੰਦ ॥

**ਬਲੀ ਬੈਰ ਰੁਝੈ ॥ ਸਮੁਹਿ ਸਾਰ ਜੁਝੈ ॥**
**ਕ੍ਰਿਪਾ ਰਾਮ ਗਾਜੀ ॥ ਲਰਿਓ ਸੈਨ ਭਾਜੀ ॥ ੬੦ ॥**

ਬਲੀ ਸੂਰਮੇ ਜੰਗ ਵਿਚ ਰੁਕ ਗਏ। ਆਮੋ ਸਾਹਮਣੇ ਹੋਕੇ ਲੋਹੇ ਭਾਵ ਤਲਵਾਰਾਂ ਨਾਲ ਲੜਨ ਲਗ ਪਏ। ਕ੍ਰਿਪਾ ਰਾਮ ਸੂਰਮਾ ਬੜਾ ਲੜਿਆ। ਜਿਸਦੇ ਅੱਗੇ ਸਾਰੀ ਫੌਜ ਦੌੜ ਉੱਠੀ ॥ ੬੦ ॥

**ਮਹਾਂ ਸੈਨ ਗਾਹੈ ॥ ਨ੍ਰਿਭੈ ਸਸਤ੍ਰ ਬਾਹੈ ॥**
**ਘਨਿਯੋ ਕਾਲ ਕੈ ਕੈ ॥ ਚਲੈ ਜੱਸ ਲੈਕੈ ॥ ੬੧ ॥**

ਬਹੁਤ ਸੈਨਾਂ ਨੂੰ ਗਾਹੁੰਦੇ ਹਨ । ਨਿਰਭੈ ਹੋਕੇ ਸ਼ਸਤ੍ਰ ਚਲੌਂਦੇ ਹਨ। ਬਹੁਤਿਆਂ ਦਾ ਕਾਲ ਕਰਕੇ ਭਾਵ ਮਾਰਕੇ। ਜਸ ਲੈਕੇ ਚਲੇ ਜਾਂਦੇ ਭਾਵ ਆਪ ਵੀ ਮਰ ਜਾਂਦੇ ਹਨ ॥ ੬੧ ॥

**ਬਜੇ ਸੰਖ ਨਾਦੰ ॥ ਸੁਰੰ ਨਿਰਬਿਖਾਦੰ॥**

**ਬਜੇ ਡੌਰ ਡੱਢੰ ॥ ਹਠੇ ਸਸਤ੍ਰ ਕੱਢੰ ॥ ੬੨ ॥**

ਬੜੇ ਧੌਂਸੇ ਵੱਜੇ ਜਿਨ੍ਹਾਂ ਦੀਆਂ ਆਵਾਜ਼ਾਂ ਲਗਾਤਾਰ ਹੁੰਦੀਆਂ ਹਨ। ਢੋਲ ਤੇ ਡੱਫੇ ਵੱਜੇ। ਹਠ ਵਾਲੇ ਹਥਿਆਰਾਂ ਨੂੰ ਗੱਡਦੇ ਹਨ ਭਾਵ ਇਕ ਥਾਂ ਖੜੋਂਦੇ ਹਨ ਜਾਂ ਕੱਢਦੇ ਹਨ ॥ ੬੨ ॥

**ਪਰੀ ਭੀਰ ਭਾਰੀ ॥ ਜੁਝੈ ਛਤ੍ਰ ਧਾਰੀ॥**

**ਮੁਖੰ ਮੁੱਛ ਬੰਕੰ ॥ ਮੰਡੇ ਬੀਰ ਹੰਕੰ ॥ ੬੩ ॥**

ਬੜੀ ਭੀੜ ਪਈ ਹੋਈ ਹੈ। ਰਾਜੇ ਮਰੇ ਪਏ ਹਨ। ਜਿਨਾਂ ਦੇ ਮੂੰਹ ਉਤੇ ਟੇਢੀਆਂ, ਸੁੰਦਰ ਮੁੱਛਾਂ ਹਨ। ਹੰਕਾਰੀ ਸੂਰਮੇ ਮੰਡੇ=ਡਟੇ ਪਏ ਹਨ ॥ ੬੩ ॥

**ਮੁਖੰ ਮਾਰਿ ਬੋਲੈ ॥ ਰਣੰ ਭੂਮਿ ਡੋਲੈ॥**

**ਹਥਿਆਰੰ ਸੰਭਾਰੇ ॥ ਉਭੈ ਬਾਜ ਡਾਰੇ ॥ ੬੪ ॥**

ਮਾਰ ਮਾਰ ਮੂੰਹੋਂ ਬੋਲਦੇ ਹਨ। ਰਣ ਭੂਮਕਾ ਵਿਚ ਫਿਰਦੇ ਹਨ। ਹਥਿ-ਆਰਾਂ ਨੂੰ ਸੰਭਾਲ ਕੇ। ਦੋਹਾਂ ਪਾਸਿਆਂ ਤੋਂ ਘੋੜੇ ਮਾਰ ਸੁੱਟਦੇ ਹਨ ॥ ੬੪ ॥

ਦੋਹਰਾ ॥ **ਰਣ ਜੂਝਤ ਕਿਰਪਾਲ ਕੇ ਨਾਚਤ ਭਯੋ ਗੋਪਾਲ॥**

**ਸੈਨ ਸਬੈ ਸਿਰਦਾਰ ਦੈ ਭਾਜਤ ਭਈ ਬਿਹਾਲ ॥ ੬੫ ॥**

ਕ੍ਰਿਪਾਲ ਦੇ ਮੈਦਾਨ ਵਿਚ ਮਰਨ ਨਾਲ ਗੁਪਾਲ ਬੜਾ ਨੱਚਿਆ। ਸਾਰੀ ਫੌਜ ਸਰਦਾਰ ਨੂੰ ਦੇਕੇ ਭਾਵ ਹੁਸੈਨੀਆਂ ਨੂੰ ਸੌਂਪਕੇ ਕ੍ਰਿਪਾਲ ਮਰ ਗਿਆ ਅਤੇ ਫੌਜ ਸਾਰੀ ਬੁਰੇ ਹਾਲ ਹੋਕੇ ਭੱਜ ਗਈ ॥ ੬੫ ॥

**ਖਾਨ ਹੁਸੈਨ ਕ੍ਰਿਪਾਲ ਕੇ ਹਿੰਮਤ ਰਣ ਜੂਝੰਤ॥**

**ਭਾਜਿ ਚਲੈ ਜੋਧਾ ਸਬੈ ਜਿਮਦੇ ਮੁਕਟ ਮਹੰਤ ॥ ੬੬ ॥**

ਹੁਸੈਨ ਖਾਂ, ਕ੍ਰਿਪਾਲ ਚੰਦ, ਹਿੰਮਤ ਰਾਇ ਦੇ ਰਣ ਵਿਚ ਮਰਨ ਨਾਲ ਸਾਰੇ ਸੂਰਮੇ ਇੰਕੁਰ ਦੌੜ ਗਏ ਜਿੱਕੁਰ ਵੱਡੇ ਸੰਤ ਨੂੰ ਸਿਰੋਪਾਉ ਦੇਕੇ ਲੋਕ ਭੱਜ ਜਾਂਦੇ ਹਨ ॥ ੬੬ ॥

ਚੌਪਈ ॥

**ਇਹ ਬਿਧ ਸਤ੍ਰ ਸਬੈ ਚੁਨਿ ਮਾਰੇ॥**

**ਗਿਰੇ ਆਪਨੇ ਸੂਰ ਸੰਭਾਰੇ ॥**
**ਤਹ ਘਾਇਲ ਹਿੰਮਤ ਕਹ ਲਹਾ ॥**
**ਰਾਮ ਸਿੰਘ ਗੋਪਾਲ ਸਿਉਂ ਕਹਾ ॥ ੬੭ ॥**

ਇੱਕੁਰ ਸਾਰੇ ਵੈਰੀ ਚੁਣਕੇ ਮਾਰੇ । ਗੁਪਾਲ ਤੇ ਰਾਮ ਸਿੰਘ ਨੇ ਆਪਣੇ ਸੂਰਮੇ ਡਿੱਗੇ ਹੋਏ ਸੰਭਾਲੇ । ਓਥੇ ਹਿੰਮਤ ਸੂਰਮੇ ਨੂੰ ਜ਼ਖਮਾਂ ਨਾਲ ਪਿਆ ਹੋਇਆ ਵੇਖਿਆ । ਰਾਮ ਸਿੰਘ ਨੇ ਗੁਪਾਲ ਨੂੰ ਆਖਿਆ ॥ ੬੭ ॥

**ਜਿਨ ਹਿੰਮਤ ਅਸ ਕਲਹ ਬਢਾਯੋ ॥**
**ਘਾਇਲ ਆਜੁ ਹਾਥ ਵਹ ਆਯੋ ॥**
**ਜਬ ਗੁਪਾਲ ਐਸੇ ਸੁਨਿ ਪਾਵਾ ॥**
**ਮਾਰਿ ਦੀਯੋ ਜੀਅਤ ਨ ਉਠਾਵਾ ॥ ੬੮ ॥**

ਜਿਸ ਹਿੰਮਤ ਨੇ ਇੱਕੁਰ ਦੀ ਲੜਾਈ ਵਧਾਈ ਹੈ। ਓਹ ਘਾਇਲ ਅੱਜ ਸਾਡੇ ਹੱਥ ਆਇਆ ਹੈ । ਜਦੋਂ ਗੁਪਾਲ ਨੇ ਇੱਕੁਰ ਸੁਣਨਾ ਪਾਇਆ । ਹਿੰਮਤੀਏ ਸੂਰਮੇ ਨੂੰ ਮਾਰ ਦਿਤਾ ਜੀਉਂਦਾ ਨ ਉੱਠਣ ਦਿਤਾ ॥ ੬੮ ॥

**ਜੀਤ ਭਈ ਰਨ ਭਯੋ ਉਜਾਰਾ ॥**
**ਸਿਮ੍ਰਿਤਿ ਕਰਿ ਸਭ ਘਰੋ ਸਿਧਾਰਾ ॥**
**ਰਾਖਿ ਲੀਯੋ ਹਮਕੋ ਜਗਰਾਈ ॥**
**ਲੋਹ ਘਟਾ ਅਨ ਤੈ ਬਰਸਾਈ ॥ ੬੯ ॥**

ਜਿੱਤ ਹੋ ਗਈ ਰਣ ਦਾ ਉਜਾੜਾ ਹੋਇਆ । ਘਰਾਂ ਨੂੰ ਯਾਦ ਕਰਕੇ ਸਾਰੇ ਦੌੜ ਗਏ । ਸਾਨੂੰ ਜਗਤ ਦੇ ਮਾਲਕ ਪ੍ਰਮੇਸਰ ਨੇ ਹੱਥ ਦੇਕੇ ਰੱਖ ਲਿਆ । ਬਦਲ ਰੂਪ ਲੋਹੇ ਦੀ ਘਟਾ ਹੋਰ ਥਾਂ ਉਤੇ ਜਾ ਵਸਾਈ ॥ ੬੯ ॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਹੁਸੈਨੀ ਬਧਹ ਕ੍ਰਿਪਾਲ ਹਿੰਮਤ
ਸੰਗਤੀਆ ਬਧ ਬਰਨਨੰ ਨਾਮ ਗਿਆਰਮੋ ਧਿਆਇ ਸਮਾਪਤ
ਮਸਤੁ ਸੁਭ ਮਸਤੁ ॥ ੧੧ ॥ ਅਫਜੂ ॥ ੪੨੩ ॥

ਬਧਹ=ਮਰਨਾ । ਬਧ=ਮਰਨਾ । ੧੧ ਧਿਆ ਪੂਰਾ
ਹੋਇਆ=ਅਫਜੂ=ਬਾਕੀ ।

ਹੁਸੈਨੀ ਖਾਂ ਦੀ ਮੱਦਤ ਕਰਨ ਵਾਲੇ, ਭੀਮਚੰਦ ਕਹਿ ਲੂਰੀਆ, ਕ੍ਰਿਪਾਲ ਕਟੋਚੀਆ, ਹਿੰਮਤੀਆ ਕਾਂਗੜੇ ਵਾਲਾ, ਤੇ ਹੋਰ ਹਿੰਮਤੀਆ, ਕਿੰਮਤੀਆ ਆਦਤ ਸਨ ।

ਗੁਪਾਲ ਗੁਲੇਰੀਏ ਦੀ ਮੱਦਦ ਕਰਨ ਵਾਲੇ, ਰਾਮ ਸਿੰਘ ਅਤੇ ਸਾਡਾ ਸੰਗਤੀਆ ਸਿੱਖ ਦਰਸੋ ਸਿੱਖ ਆਦਕ ਸਨ। ਜਦੋਂ ਰੁਸਤਮ ਖਾਂ ਹਾਰਕੇ ਆਪਣੇ ਪਿਉ ਦਿਲਾਵਰ ਖਾਂ ਪਾਸ ਲਹੌਰ ਚਲਿਆ ਗਿਆ ਤਾਂ ਦਿਲਾਵਰ ਖਾਂ ਦੇ ਪੁਤ੍ਰੇਲੇ ਹੁਸੈਨੀ ਖਾਂ ਨੇ ਗੁਰੂ ਜੀ ਨਾਲ ਲੜਨ ਦਾ ਬੀੜਾ ਚੁੱਕਿਆ। ਹੁਸੈਨੀ ਚੜ੍ਹਕੇ ਆਇਆ ਪਹਿਲੇ ਮਧਕਰਸ਼ਾਹ ਡਢਵਾਲੀਏ ਨੂੰ ਜਿੱਤਿਆ। ਦੂਣ ਪਿੰਡ ਨੂੰ ਲੁਟਕੇ ਕਹਿਲੂਰ ਨੂੰ ਆਇਆ। ਭੀਮਚੰਦ ਤੇ ਕ੍ਰਿਪਾਲ ਕਟੋਚੀਆ ਸ਼ਰਨ ਆ ਪਏ। ਭੀਮਚੰਦ ਨੇ ਹੁਸੈਨ ਨੂੰ ਚੁੱਕਿਆ ਜੋ ਅਨੰਦ ਪੁਰ ਵੱਲ ਆਇਆ। ਅਸਾਂ ਚਤਰ ਸਿੱਖ ਨੂੰ ਸੂਹ ਲੈਣ ਅਗੋਂ ਘੱਲਿਆ। ਜਦੋਂ ਹੁਸੈਨੀ ਅਨੰਦ ਪੁਰ ਨੂੰ ਆਇਆ ਤਾਂ ਗੁਲੇਰੀਆ ਗੁਪਾਲ ਨਜ਼ਰ ਲੈਕੇ ਅਗੋਂ ਮਿਲਿਆ। ਕਟੋਚੀਏ ਕ੍ਰਿਪਾਲ ਦੀ ਗੁਪਾਲ ਨਾਲ ਲਗਦੀ ਸੀ। ਇਸ ਲਈ ਕਿਰਪਾਲ ਨੇ ਹੁਸੈਨ ਨੂੰ ਵਿਗਾੜ ਦਿਤਾ ਜੋ ਗੁਪਾਲ ਨਾਲ ਗੁੱਸੇ ਹੋ ਬੈਠਾ ਤੇ ਮਾਮਲਾ ਬਹੁਤ ਸਾਰਾ ਮੰਗਣ ਲੱਗਾ। ਓੜਕ ਕ੍ਰਿਪਾਲ ਦੀ ਸਲਾਹਨਾਲ ਹੁਸੈਨੀ ਨੇ ਗੁਪਾਲ ਨੂੰ ਫੜਨਾ ਚਾਹਿਆ ਤਾਂ ਗੁਪਾਲ ਬਦਨੀਤੀ ਸਮਝਕੇ ਦਾਲਾ ਦੇ ਕਿਲੇ ਵਿਚ ਆਕੀ ਹੋ ਬੈਠਾ। ਤਾਂ ਗੁਪਾਲ ਦੇ ਸੱਦਣ ਤੇ ਗੁਰੂ ਜੀ ਦੇ ਸਿੱਖ ਸੰਗਤੀਆ ਅਟਕ ਗਏ। ਸੰਗਤੀਏ ਸਿੱਖ ਨੇ ਗੁਪਾਲ ਦੀ ਹੁਸੈਨੀ ਨਾਲ ਸੁਲਾਹ ਕਰੌਣੀ ਚਾਹੀ ਪਰ ਹੁਸੈਨੀ ਸਗੋਂ ਗੁਪਾਲ ਨੂੰ ਕਿਲੇ ਤੋਂ ਬਾਹਰ ਆਇਆ ਵੇਖਕੇ ਫੇਰ ਫੜਨ ਦੀ ਬਦਨੀਤੀ ਕਰ ਬੈਠਾ। ਗੁਪਾਲ ਇਸ ਦਾ ਨੂੰ ਤਾੜ ਗਿਆ ਤੇ ਭੱਜ ਕੇ ਕਿਲੇ ਵਿਚ ਫੇਰ ਜਾ ਵੜਿਆ। ਫੇਰ ਤਾਂ ਦੋਹਾਂ ਪਾਸਿਆਂ ਤੋਂ ਬੜਾ ਜੰਗ ਹੋਇਆ। ਓੜਕ ਹੁਸੈਨੀ ਮਾਰਿਆ ਗਿਆ। ਸਾਡੇ ਸਿਖ ਸੰਗਤੀਆ, ਦਰਸੋ, ਸੱਤਾਂ ਅਸਵਾਰਾਂ ਸਮੇਤ ਸ਼ਹੀਦੀ ਪਾ ਗਏ। ਭੀਮਚੰਦ ਤੇ ਕ੍ਰਿਪਾ ਰਾਮ ਆਦਕ ਰਾਜੇ ਦੌੜ ਗਏ। ਇਸ ਵੇਲੇ ਗੁਪਾਲ ਮਗਰ ਨ ਭੱਜਿਆ। ਰਾਮ ਸਿੰਘ ਨੂੰ ਹਿੰਮਤ ਸਿੰਘ ਜੀਉਂਦਾ ਜਖਮੀ ਲੱਭਾ। ਤਾਂ ਗੁਪਾਲ ਨੇ ਹਿੰਮਤ ਸਿੰਘ ਜ਼ਖਮੀ ਨੂੰ ਓਥੇ ਹੀ ਮਾਰ ਦਿਤਾ। ਓੜਕ ਸਾਰੇ ਘਰਾਂ ਨੂੰ ਦੌੜ ਗਏ। ਸਾਡੀ ਰੱਖਿਆ ਪ੍ਰਮੇਸਰ ਨੇ ਕੀਤੀ। ਦੁਸ਼ਮਣ ਆਪੋ ਵਿਚ ਦੀ ਲੜਕੇ ਮਰ ਗਏ।

ਚੌਪਈ ॥

**ਜੁੱਧ ਭਯੋ ਇਹ ਭਾਂਤਿ ਅਪਾਰਾ॥ਤੁਰਕਨ ਕੋ ਮਾਰਿਓ ਸਿਰਦਾਰਾ॥**
**ਰਿਸ ਤਨ ਖਾਨ ਦਿਲਾਵਰ ਤਏ॥ ਇਤੈ ਸਊਰ ਪਠਾਵਤ ਭਏ॥੧॥**

ਪਿੱਛੇ ਦੱਸਿਆ ਇੱਕੁਰ ਬੜਾ ਜੰਗ ਹੋਇਆ। ਤੁਰਕਾਂ ਦਾ ਸਰਦਾਰ ਹੁਸੈਨੀ ਮਾਰਿਆ ਗਿਆ। ਦਿਲਾਵਰ ਖਾਂ ਸਰੀਰ ਕਰਕੇ ਬੜਾ ਤੱਤਾ ਹੋਇਆ। ਏਧਰ ਫੇਰ ਉਸਨੇ ਸੂਰਮਿਆਂ ਨੂੰ ਘੱਲਿਆ॥ ੧ ॥

**ਉਤੇ ਪਠਿਓ ਉਨ ਸਿੰਘ ਜੁਝਾਰਾ॥ਤਿੱਹ ਭਲਾਨ ਤੇ ਖੇਤ ਨਿਕਾਰਾ॥**
**ਇਤ ਗਜ ਸਿੰਘ ਪੰਮਾਦਲ ਜੋਰਾ॥ਧਾਇ ਪਰੇ ਤਿਨ ਊਪਰ ਭੋਰਾ॥੨॥**

ਓਧਰੋਂ ਫੇਰ ਉਸ ਦਿਲਾਵਰ ਖਾਂ ਨੇ ਜੁਝਾਰ ਸਿੰਘ ਪਹਾੜੀਏ ਨੂੰ ਘੱਲਿਆ। ਉਸਨੂੰ ਭਲਾਨ ਪਿੰਡ ਤੋਂ ਇਨਾਂ ਦੇ ਜਸਵਾਲੀਏ ਨੇ ਕੱਢ ਦਿਤਾ। ਏਧਰ ਗਜ ਸਿੰਘ ਜਸਵਾਲੀਏ ਪੰਮੇ ਨੇ ਅਪਣੀ ਸੈਨਾ ਕੱਠੀ ਕੀਤੀ। ਜੁਝਾਰ ਸਿੰਘ ਉਤੇ ਇਹ ਭੱਜ ਕੇ ਸਵੇਰ ਹੁੰਦਿਆਂ ਹੀ ਜਾ ਪਏ ॥ ੨ ॥

**ਉਤੇ ਜੁਝਾਰ ਸਿੰਘ ਭਯੋ ਆੜਾ॥ਜਿਮ ਰਨ ਖੰਭ ਭੂਮਿ ਰਨਿ ਗਾਡਾ॥**
**ਗਾਡਾ ਚਲੈ ਨ ਹਾਡਾ ਚਲਿਹੈ॥ਸਾਮੁਹਿ ਸੇਲ ਸਮਰ ਮੋ ਝਲਿਹੈ॥੩॥**

ਓਧਰ ਜੁਝਾਰ ਸਿੰਘ ਖੜਾ ਹੋਗਿਆ। ਜਿਕੁਰ ਰਣ ਭੂਮਕਾ ਵਿਚ ਝੰਡਾ ਗੱਡਿਆ ਹੋਇਆ ਹੁੰਦਾ ਹੈ। ਝੰਡਾ ਗੱਡਿਆ ਹੋਇਆ ਹਿਲ ਜਾਵੇ ਤਾਂ ਹਿੱਲ ਜਾਵੇ ਪਰ ਹਾਡਾ=ਰਾਜਪੂਤ ਜੁਝਾਰ ਸਿੰਘ ਨਹੀਂ ਹਿੱਲ ਚੱਲੇਗਾ। ਜੰਗ ਦੇ ਵਿਚ ਸਾਹਮਣੇ ਬਰਛਿਆਂ ਨੂੰ ਝੱਲਦਾ ਹੈ ॥ ੩ ॥

**ਬਾਟ ਚੜੇ ਦਲ ਦੋਊ ਜੁਝਾਰਾ॥ ਉਤੇ ਚੰਦੇਲ ਇਤੈ ਜਸਵਾਰਾ॥**
**ਮੰਡਿਓ ਬੀਰ ਖੇਤ ਮੋ ਜੁੱਧਾ॥ਉਪਜਿਯੋ ਸਮਰ ਸੂਰ ਮਨ ਕ੍ਰੁੱਧਾ॥੪॥**

ਦੋਹਾਂ ਪਾਸਿਆਂ ਦੀ ਫੌਜ ਦੇ ਜੁਝਾਰ ਜੋਧਿਆਂ ਨੂੰ ਵੰਡ ੨ ਕੇ ਚੱਲੇ। ਓਧਰ ਚੰਦੇਲੀਆ ਚੰਦਨ ਰਾਇ ਜੁਝਾਰ ਸਿੰਘ ਏਧਰ ਜਸਵਾਲੀਆ ਗਜ ਸਿੰਘ ਆਦਕਾਂ ਦੇ ਰਨ ਭੂਮਕਾ ਵਿਚ ਸੂਰਮਿਆਂ ਜੰਗ ਨੂੰ ਮੰਡਿਆਂ ਭਾਵ ਕੀਤਾ। ਜੰਗ ਦੇ ਵਿਚ ਸੂਰਮਿਆਂ ਦੇ ਮਨ ਵਿਚ ਬੜਾ ਗੁੱਸਾ ਪੈਦਾ ਹੋਇਆ ॥ ੪ ॥

**ਕੋਪ ਭਰੇ ਦੋਊ ਦਿਸ ਭਟ ਭਾਰੇ॥ ਇਤੈ ਚੰਦੇਲ ਉਤੈ ਜਸਵਾਰੇ॥**
**ਢੋਲ ਨਗਾਰੇ ਬਜੇ ਅਪਾਰਾ॥ ਭੀਮ ਰੂਪ ਭੈਰੋ ਭਭਕਾਰਾ॥ ੫॥**

ਵੱਡੇ ਸੂਰਮੇਂ ਦੋਹਾਂ ਪਾਸਿਆਂ ਤੋਂ ਗੁੱਸੇ ਨਾਲ ਭਰ ਗਏ। ਏਧਰ ਚੰਦੇਲੀਏ ਓਧਰ ਜਸਵਾਲੀਏ। ਢੋਲ ਨਗਾਰੇ ਬੜੇ ਵੱਜੇ। ਮਾਸ ਖਾਣ ਨੂੰ ਡਰੌਣਾ ਰੂਪ ਧਾਰਕੇ ਭੈਰੋਂ ਬੋਲਿਆ ॥ ੫ ॥

ਰਸਾਵਲ ਛੰਦ ॥

**ਧੁਣੰਢੋਲ ਬੱਜੇ ॥ ਮਹਾਂਸੂਰ ਗੱਜੇ॥**
**ਕਰੇ ਸਸਤ੍ਰ ਘਾਵੰ ॥ ਚੜੇ ਚਿੱਤ ਚਾਵੰ ॥ ੬ ॥**

ਢੋਲਾਂ ਦੀਆਂ ਅਵਾਜਾਂ ਵੱਜੀਆਂ। ਵੱਡੇ ਜੋਧੇ ਗੱਜੇ। ਸ਼ਸਤ੍ਰਾਂ ਦੇ ਘਾਹ ਕਰਨ ਲੱਗੇ। ਲੜਨ ਮਰਨ ਦਾ ਚਿੱਤ ਵਿਚ ਬੜਾ ਉਤਸ਼ਾਹ ਚੜਦਾ ਹੈ ॥ ੬ ॥

**ਨ੍ਰਿਭੈ ਬਾਜ ਡਾਰੈ॥ ਪਰੱਘੇ ਪ੍ਰਹਾਰੈ॥**
**ਕਰੇ ਤੇਜ ਘਾਯੰ ॥ ਚੜੇ ਚਿਤ ਚਾਯੰ॥ ੭॥**

ਨਿਡਰ ਹੋਕੇ ਘੋੜੇ ਮਾਰ ਸੁੱਟਦੇ ਹਨ। ਇੱਕੁਰ ਕੁਹਾੜੇ ਮਾਰਦੇ ਹਨ। ਤਲ-

ਵਾਰਾਂ ਦਾ ਘਾਹ ਕਰਦੇ ਹਨ । ਚਿੱਤ ਵਿਚ ਚਾ ਚੜ੍ਹਦਾ ਹੈ ॥ ੭ ॥

**ਬਕੈ ਮਾਰ ਮਾਰੰ ॥ ਨ ਸੰਕਾ ਬਿਚਾਰੰ ॥**

**ਰੁਲੈ ਤੱਛ ਮੁਛੰ ॥ ਕਰੈ ਸੁਰਗ ਇੱਛੰ ॥ ੮ ॥**

ਮਾਰ ਮਾਰ ਬੋਲਦੇ ਹਨ । ਦਿਲ ਵਿਚ ਸ਼ੰਕਾ ਨਹੀਂ ਕਰਦੇ (ਮਰਨ ਦੀ) ਟੁਕੜੇ ੨ ਹੋਏ ਰੁਲਦੇ ਹਨ । ਸੁਰਗ ਵਿਚ ਜਾਣ ਦੀ ਇੱਛਿਆ ਹੈ ॥ ੮ ॥

ਦੋਹਰਾ ॥ **ਨੈਕ ਨ ਰਨ ਤੇ ਮੁਰਿ ਚਲੈ ਕਰੈ ਨਿਡਰ ਹ੍ਵੈ ਘਾਇ ॥**

**ਗਿਰ ਗਿਰ ਪਰੈ ਪਵੰਗਤੇ ਬਰੇ ਬਰੰਗਨ ਜਾਇ ॥ ੯ ॥**

ਥੋੜਾ ਜੇਹਾ ਵੀ ਜੰਗ ਤੋਂ ਪਿੱਛੇ ਮੁੜ ਕੇ ਨਹੀਂ ਚੱਲਦੇ ਨਿਡਰ ਹੋਕੇ ਘਾਹ ਕਰਦੇ ਹਨ । ਘੋੜਿਆਂ ਉਤੋਂ ਡਿੱਗ ੨ ਪੈਂਦੇ ਹਨ ਪਰੀਆਂ ਨੂੰ ਜਾਕੇ ਵਰਦੇਹਨ॥੯॥

ਚੌਪਈ ॥

**ਇਹ ਬਿਧਿ ਹੋਤ ਭਯੋ ਸੰਗ੍ਰਾਮਾ ॥ ਜੂਝੇ ਚੰਦ ਨਰਾਇਨ ਨਾਮਾ ॥**

**ਤਬ ਜੁਝਾਰ ਏਕਲ ਹੀ ਧਯੋ॥ਬੀਰਨ ਘੇਰਿ ਦਸੋ ਦਿਸ ਲਯੋ॥੧੦॥**

ਇੱਕੁਰ ਦਾ ਬੜਾ ਜੰਗ ਹੋਇਆ । ਉਸ ਵੇਲੇ ਚੰਦਨ ਰਾਇ ਚੰਦੇਲੀਆ ਮਰ ਗਿਆ । ਤਾਂ ਜੁਝਾਰ ਸਿੰਘ ਕੱਲਾ ਹੀ ਜੰਗ ਕਰਨ ਵਾਸਤੇ ਅਗਾਂਹ ਦੌੜਿਆ । ਇਸ ਨੂੰ ਜੋਧਿਆਂ ਨੇ ਚਹੁੰਆਂ ਪਾਸਿਆਂ ਤੋਂ ਘੇਰਾ ਪਾ ਲਿਆ ॥ ੧੦ ॥

ਦੋਹਰਾ ॥ **ਧਸਿਯੋ ਕਟਕ ਮੈ ਝਟਕ ਦੈ ਕਛੂ ਨ ਸੰਕ ਬਿਚਾਰ ॥**

**ਗਾਹਤ ਭਯੋ ਸੁਭਟਨ ਬਡ ਬਾਹਤਿ ਭਯੋ ਹਥਿਯਾਰ ॥ ੧੧॥**

ਛੇਤੀ ਨਾਲ ਕਟਕ=ਫੌਜ ਵਿਚ ਜਾ ਧਸਿਆ ਕੁਛ ਵੀ ਮਰਨ ਦੀ ਸ਼ੰਕਾ ਨ ਵਿਚਾਰੀ । ਵੱਡੇ ਜੋਧਿਆਂ ਨੂੰ ਲਤਾੜਦਾ ਦਬਾਉਂਦਾ ਹੋਇਆ ਅਤੇ ਬਹੁਤਿਆਂ ਸ਼ਸਤ੍ਰਾਂ ਨੂੰ ਚਲੌਂਦਾ ਹੋਇਆ ॥ ੧੧ ॥

ਚੌਪਈ ॥

**ਇਹ ਬਿਧਿ ਘਨੇ ਘਰਨ ਕੋ ਗਾਰਾ ॥**

**ਭਾਂਤਿ ਭਾਂਤਿ ਕੇ ਕਰਿ ਹਥੀਯਾਰਾ ॥**

**ਚੁਨਿ ਚੁਨਿ ਬੀਰ ਪਖਰੀਆ ਮਾਰੇ ॥**

**ਅੰਤਿ ਦੇਵ ਪੁਰ ਆਪ ਪਧਾਰੇ ॥ ੧੨ ॥**

ਇੱਕੁਰ ਵੱਡਿਆਂ ਘਰਾਂ ਨੂੰ ਇਸਨੇ ਗਾਲ ਸੁੱਟਿਆ । ਤਰਾਂ ਤਰਾਂ ਦੇ ਹਥਿਆਰਾਂ ਨਾਲ ਬੜਿਆਂ ਸੂਰਮਿਆਂ ਨੂੰ ਮਾਰਿਆ । ਲੱਭ ੨ ਕੇ ਸੰਜੋਆਂ ਜਾਂ ਕਾਠੀਆਂ ਵਾਲੇ ਸੂਰਮੇ ਮਾਰ ਸੁੱਟੇ । ਓੜਕ ਨੂੰ ਜੁਝਾਰ ਸਿੰਘ ਆਪ ਵੀ ਸੁਰਗ ਨੂੰ ਤੁਰ ਗਿਆ ॥ ੧੨ ॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਜੁਝਾਰ ਸਿੰਘ ਜੁਧ ਬਰਨਨੰ
ਨਾਮ ਦ੍ਵਾਦਸਮੋ ਧਿਆਇ ਸਮਾਪਤ ਮਸਤੁ ਸੁਭ
ਮਸਤੁ ॥੧੨॥ ਅਫਜੂ ॥੪੩੫॥

{ ਚੰਦਨ ਰਾਇ ਜੁਝਾਰ ਸਿੰਘ ਇਕ ਪਾਸੇ ਸਨ।
ਗਜ ਸਿੰਘ ਜਸਵਾਲੀਆ ਆਦਕ ਦੂਸਰੇ ਪਾਸੇ ਦੇ ਸਨ। }

ਹੁਸੈਨੀ ਮਾਰਿਆ ਗਿਆ ਤਾਂ ਦਿਲਾਵਰ ਖਾਂ ਨੇ ਲਹੌਰ ਤੋਂ ਰੁਸਤਮ ਖਾਂ ਪੁਤ ਨੂੰ ਘੱਲਿਆ ਇਸਦੀ ਸਹੈਤਾ ਵਾਸਤੇ ਚੰਦਨ ਰਾਇ ਤੇ ਜੁਝਾਰ ਸਿੰਘ ਨਾਲ ਚੜ੍ਹਿਆ। ਪਹਿਲੇ ਭਲਾਨ ਪਿੰਡ ਆ ਰੋਕਿਆ । ਅਗੋਂ ਗਜ ਸਿੰਘ ਜਸਵਾਲੀਏ ਨੇ ਇਹਨਾਂ ਨੂੰ ਭਲਾਨ ਤੋਂ ਕੱਢਿਆ। ਇਸ ਗਲ ਦਾ ਚੰਦੇਲੀਆਂ ਤੇ ਮੁਸਲਮਾਨਾਂ ਨੇ ਗੁੱਸਾ ਕੀਤਾ। ਓਸੇ ਵੇਲੇ ਜਸਵਾਲੀਆਂ ਨਾਲ ਜੰਗ ਕਰਨਾ ਅਰੰਭਿਆ । ਅਗੋਂ ਗਜ ਸਿੰਘ ਜਸਵਾਲੀਏ ਨੇ ਚੰਗੇ ਹੱਥ ਵਿਖਾਏ। ਅਗੋਂ ਚੰਦਨ ਰਾਇ ਤੇ ਜੁਝਾਰ ਸਿੰਘ ਵੀ ਚੰਗੇ ਅੜੇ। ਓੜਕ ਚੰਦਨ ਰਾਇ ਜੁਝਾਰ ਸਿੰਘ ਆਦਕ ਜਸਵਾਲੀਏ ਗਜ ਸਿੰਘ ਦੇ ਬਹੁਤ ਸਾਰੇ ਸੂਰਮਿਆਂ ਨੂੰ ਮਾਰਕੇ ਆਪ ਮਰ ਗਏ ਤੇ ਸਾਰੀ ਫੌਜ ਬਿਮਾਰ ਬਣਕੇ ਲਹੌਰ ਜਾ ਵੜੀ।

ਸਹਜਾਦੇ ਕੋ ਆਗਮਨ ਮਦ੍ਰਦੇਸ ॥

[ਪੰਜਾਬ ਵੱਲ ਸਾਹਜ਼ਾਦੇ ਦਾ ਔਣਾ ਹੋਇਆ ਹੈ]

ਚੌਪਈ ॥

**ਇਹ ਬਿਧਿ ਸੋਂ ਬਧ ਭਯੋ ਜੁਝਾਰਾ॥ਆਨ ਬਸੇ ਤਬ ਧਾਮ ਲੁਝਾਰਾ॥**
**ਤਬ ਅਉਰੰਗ ਮਨ ਮਾਹਿ ਰਿਸਾਵਾ॥ਮੱਦ੍ਰ ਦੇਸ ਕੋ ਪੂਤ ਪਠਾਵਾ॥੧॥**

ਇੱਕੁਰ ਜੁਝਾਰ ਸਿੰਘ ਮਰ ਗਿਆ। ਤਾਂ ਲੜਨ ਵਾਲੇ ਸੂਰਮੇ ਆਪੋ ਆਪਣੇ ਘਰਾਂ ਵਿਚ ਆ ਵੱਸੇ। ਤਾਂ ਔਰੰਗਜੇਬ ਦੇ ਮਨ ਵਿਚ ਬੜਾ ਗੁੱਸਾ ਆਇਆ। ਉਸਨੇ ਅਪਣਾਂ ਪੁਤ ਮੁਅੱਜ਼ਮ ਖਾਂ ਪੰਜਾਬ ਨੂੰ ਘੱਲਿਆ ॥ ੧ ॥

**ਤਿੱਹ ਆਵਤ ਸਭ ਲੋਕ ਡਰਾਨੇ ॥ ਬਡੇ ਬਡੇ ਗਿਰ ਹੇਰ ਲੁਕਾਨੇ ॥**
**ਹਮਹੂੰ ਲੋਗਨ ਅਧਿਕ ਡਰਾਯੋ॥ਕਾਲ ਕਰਮ ਕੋ ਮਰਮ ਨ ਪਾਯੋ॥੨॥**

ਉਸ ਦੇ ਔਣ ਨਾਲ ਸਾਰੇ ਲੋਕ ਡਰ ਪਏ। ਲੋਕ ਵੱਡਿਆਂ ੨ ਪਹਾੜਾਂ ਨੂੰ ਵੇਖਕੇ ਵਿਚ ਜਾ ਲੁਕੇ। ਸਾਨੂੰ ਵੀ ਲੋਕਾਂ ਨੇ ਬੜਾ ਡਰਾਇਆ। ਅਕਾਲ ਪੁਰਖ ਦੇ ਕੰਮਾਂ ਦਾ ਕਿਸੇ ਨੇ ਭੇਦ ਨਹੀਂ ਪਾਇਆ ਹੈ ਭਾਵ ਜੋ ਕਰਮ=ਬਖਸ਼ਸ ਸਾਡੇ ਉਤੇ ਪ੍ਰਮੇਸਰ ਕਰਦਾ ਹੈ ਉਸਨੂੰ ਲੋਕ ਨਾ ਸਮਝ ਸੱਕੇ ॥ ੨ ॥

**ਕਿਤਕ ਲੋਕ ਤਜਿ ਸੰਗਿ ਸਿਧਾਰੇ॥ਜਾਇ ਬਸੇ ਗਿਰਵਰ ਜਹ ਭਾਰੇ॥**
**ਚਿਤ ਮੂਜੀਯਨ ਕੋਅਧਿਕਡਰਾਨਾ॥ਤਿਨੈ ਉਬਾਰ ਨਅਪਨਾਜਾਨਾ॥੩॥**

ਬਹੁਤ ਸਾਰੇ ਲੋਕ ਸਾਡਾ ਸਾਥ ਛੱਡ ਕੇ ਦੌੜ ਗਏ। ਜਿੱਥੇ ਬਹੁਤ ਵੱਡੇ ਪਹਾੜ ਸਨ ਓਥੇ ਜਾ ਵੱਸੇ। ਕੈਰਾਂ ਦਾ ਚਿੱਤ ਬੜਾ ਡਰਿਆ। ਓਨਾਂ ਨੇ ਇੱਕੁਰ ਅਪਣਾ ਬਚਾ ਨ ਜਾਣਿਆ ਭਾਵ ਸਾਡੇ ਪਾਸ ਰਹਿਣ ਨਾਲ॥ ੩॥

**ਤਬ ਅਉਰੰਗ ਜੀਅ ਮਾਝ ਰਿਸਾਏ॥ਏਕ ਅਹਦੀਆ ਈਹਾਂ ਪਠਾਏ॥**
**ਹਮਤੇ ਭਾਜਿ ਬਿਮੁਖ ਜੇ ਗਏ॥ ਤਿਨਕੇ ਧਾਮ ਗਿਰਾਵਤ ਭਏ॥੪॥**

ਤਾਂ ਔਰੰਗੇ ਦਾ ਪੁੱਤ ਜੀਅ ਵਿਚ ਬੜਾ ਕੋਪਿਆ। ਇੱਕ ਆਹਦੀਆ ਏਧਰ ਸਾਡੇ ਵੱਲ ਘੱਲਿਆ। ਜੇਹੜੇ ਬੇ ਮੁਖ ਸਾਡੇ ਪਾਸੋਂ ਦੌੜ ਕੇ ਚਲੇ ਗਏ ਸਨ। ਓਨਾਂ ਦੇ ਘਰ ਔਰੰਗੇ ਦਾ ਪੁੱਤ ਢਾਹੁਣ ਲੱਗ ਪਿਆ॥ ੪॥

**ਜੇ ਅਪਨੇ ਗੁਰ ਤੇ ਮੁਖ ਫਿਰਹੈ॥ਈਹਾਂ ਊਹਾਂ ਤਿਨਕੇ ਗ੍ਰਿਹਿ ਗਿਰਹੈ॥**
**ਇਹਾਂ ਉਪਹਾਸ ਨ ਸੁਰ ਪੁਰ ਬਾਸਾ॥ਸਭ ਬਾਤਨ ਤੇ ਰਹੇ ਨਿਰਾਸਾ॥੫॥**

ਜੇਹੜੇ ਅਪਣੇ ਗੁਰੂ ਤੋਂ ਮੂੰਹ ਫੇਰਦੇ ਹਨ। ਏਥੇ ਓਥੇ ਓਨਾਂ ਦੇ ਘਰ ਡਿੱਗ ਪੈਂਦੇ ਹਨ ਭਾਵ ਇਸ ਲੋਕ ਵਿਚ ਵੀ ਦੁਖੀ ਰਹਿੰਦੇ ਹਨ ਤੇ ਪ੍ਰਲੋਕ ਵਿਚ ਵੀ ਦੁਖ ਭੋਗਦੇ ਹਨ। ਏਥੇ ਹਾਸਾ ਹੁੰਦਾ ਹੈ ਸੁਰਗ ਵਿਚ ਵੀ ਚੰਗਾ ਵਾਸਾ ਨਹੀਂ ਹੁੰਦਾ ਹੈ। ਓਹ ਇੱਕੁਰ ਦਾ ਮੂਰਖਾਂ ਦਾ ਟੋਲਾ ਸਾਰੀਆਂ ਗੱਲਾਂ ਤੋਂ ਨਿਰਾਸ ਰਹਿੰਦਾ ਹੈ॥ ੫॥

**ਦੂਖ ਭੂਖ ਤਿਨਕੋ ਰਹੈ ਲਾਗੀ॥ ਸੰਤ ਸੇਵ ਤੇ ਜੋ ਹੈ ਤਿਆਗੀ॥**
**ਜਗਤ ਬਿਖੈ ਕੋਈ ਕਾਮ ਨਸਰਹੀ॥ਅੰਤਹਿ ਕੁੰਡ ਨਰਕਕੀ ਪਰਹੀ॥੬॥**

ਉਸ ਨੂੰ ਦੁਖ ਤੇ ਭੁੱਖ ਲੱਗੀ ਰਹਿੰਦੀ ਹੈ। ਜੋ ਮਹਾਤਮਾਂ ਦੀ ਸੇਵਾ ਨੂੰ ਛੱਡਦਾ ਹੈ। ਬੇਮੁਖਾਂ ਦਾ ਦੁਨੀਆਂ ਵਿਚ ਕੋਈ ਕੰਮ ਨਹੀਂ ਸੌਰਦਾ ਹੈ। ਓੜਕ ਨੂੰ ਨਰਕ ਕੁੰਡ ਦੀ ਅੱਗ ਵਿਚ ਜਾ ਪੈਂਦੇ ਹਨ॥ ੬॥

**ਤਿਨਕੋ ਸਦਾ ਜਗਤ ਉਪਹਾਸਾ॥ ਅੰਤਹਿ ਕੁੰਡ ਨਰਕ ਕੀ ਬਾਸਾ॥**
**ਗੁਰ ਪਗ ਤੇ ਜੇ ਬੇਮੁਖ ਸਿਧਾਰੇ॥ਈਹਾਂ ਊਹਾਂ ਤਿਨਕੇ ਮੁਖ ਕਾਰੇ॥੭॥**

ਓਨਾਂ ਨੂੰ ਸਦਾ ਜਗਤ ਵਿਚ ਹਾਸਾ ਹੁੰਦਾ ਹੈ। ਓੜਕ ਨੂੰ ਨਰਕ ਦੇ ਕੁੰਡ ਵਿਚ ਵਾਸਾ ਹੁੰਦਾ ਹੈ। ਜੇਹੜੇ ਗੁਰੂ ਦੇ ਚਰਨਾਂ ਤੋਂ ਬੇ ਮੁਖ ਹੋਕੇ ਗਏ ਹਨ। ਏਥੇ ਓਥੇ ਓਨਾਂ ਦੇ ਮੂੰਹ ਕਾਲੇ ਹੁੰਦੇ ਹਨ॥ ੭॥

**ਪੁਤ੍ਰ ਪਉਤ੍ਰ ਤਿਨਕੇ ਨਹੀ ਫਰੈ॥ ਦੁਖ ਦੈ ਮਾਤ ਪਿਤਾ ਕੋ ਮਰੈ॥**

**ਗੁਰ ਦੋਖੀ ਸਗ ਕੀ ਮ੍ਰਿਤ ਪਾਵੈ ॥ ਨਰਕ ਕੁੰਡ ਡਾਰੇ ਪਛੁਤਾਵੈ॥੮॥**

ਓਨਾਂ ਦੇ ਪੁਤ ਪੋਤਰੇ ਨਹੀਂ ਫਲਦੇ ਹਨ। ਜੇਹੜੇ ਮਾਤਾ ਪਿਤਾ ਨੂੰ ਦੁਖ ਦੇ ਕੇ ਮਾਰਦੇ ਹਨ। ਗੁਰੂ ਦਾ ਦੋਖੀ ਕੁੱਤੇ ਦੀ ਮੌਤ ਪਾਂਦਾ ਹੈ। ਪ੍ਰਮੇਸਰ ਦਾ ਨਰਕ ਕੁੰਡ ਵਿਚ ਸੁਟਿਆ ਹੋਇਆ ਓੜਕ ਨੂੰ ਪਛਤੌਂਦਾ ਹੈ॥ ੮॥

**ਬਾਬੇ ਕੇ ਬਾਬਰ ਕੇ ਦੋਊ ॥ ਆਪ ਕਰੇ ਪ੍ਰਮੇਸਰ ਸੋਊ॥**
**ਦੀਨ ਸਾਹ ਇਨਕੋ ਪਹਿਚਾਨੋ॥ਦੁਨੀ ਪੱਤਿ ਉਨ ਕੋ ਅਨੁਮਾਨੋ॥੯॥**

ਗੁਰੂ ਨਾਨਕ ਦੇਵ ਜੀ ਦੇ ਸਿਖ ਅਤੇ ਬਾਬਰ ਬਾਦਸ਼ਾਹ ਦੇ ਪੁਤ ਇਹਨਾਂ ਦੋਹਾਂ ਨੂੰ ਆਪ ਪ੍ਰਮੇਸਰ ਨੇ ਬਣਾਉਣਾ ਕੀਤਾ ਹੈ ਜੇਹੜੇ ਗੁਰੂ ਨਾਨਕ ਸਾਹਿਬ ਦੇ ਸਿਖ ਸੇਵਕ ਹਨ ਇਹਨਾਂ ਨੂੰ ਧਰਮ ਦੇ ਪਾਤਸ਼ਾਹ ਸਮਝੋ। ਜੇਹੜੇ ਦੁਨੀਆਂ ਦੇ ਮਾਲਕ ਭਾਵ ਬਾਦਸ਼ਾਹ ਦੇ ਤਖਤ ਦੇ ਵਾਲੀ ਹਨ ਇਹਨਾਂ ਨੂੰ ਦੁਨੀਆਂ ਦੇ ਮਾਲਕ ਵਿਚਾਰੋ ॥ ੯ ॥

**ਜੋ ਬਾਬੇ ਕੇ ਦਾਮ ਨ ਦੈਹੈ॥ ਤਿਨ ਤੇ ਗਹਿ ਬਾਬਰ ਕੇ ਲੈਹੈ॥**
**ਦੈ ਦੈ ਤਿਨਕੋ ਬਡੀ ਸਜਾਇ॥ਪੁਨਿ ਲੈਹੈ ਗ੍ਰਹਿ ਲੂਟਿ ਬਨਾਇ॥੧੦॥**

ਜੇਹੜੇ ਆਦਮੀ ਗੁਰੂ ਨਾਨਕ ਦੇਵ ਜੀ ਦੇ ਰੁਪਏ ਨਹੀਂ ਦੇਂਦੇ ਹਨ। ਭਾਵ ਗੁਰੂ ਨਾਨਕ ਸਾਹਿਬ ਜੀ ਨੂੰ ਭੇਟਾ ਨਹੀਂ ਕਰਦੇ ਹਨ। ਓਨਾਂ ਤੋਂ ਬਾਬਰ ਬਾਦ-ਸ਼ਾਹ ਦੇ ਹਾਕਮ ਫੜਕੇ ਖੋਹ ਲੈਂਦੇ ਹਨ। ਓਨਾਂ ਨੂੰ ਬੜੀ ਵੱਡੀ ੨ ਸ਼ਜ਼ਾ ਦੇ ਦੇਕੇ ਫਿਰ ਓਨਾਂ ਦੇ ਬਣਾ ਬਣਾ ਕੇ ਘਰ ਲੁੱਟ ਲੈਂਦੇ ਹਨ ॥ ੧੦ ॥

**ਜਬ ਹ੍ਵੈ ਹੈ ਬੇਮੁਖ ਬਿਨਾ ਧਨ॥ਤਬ ਚੜਿ ਹੈ ਸਿਖਨ ਕਹ ਮਾਂਗਨ॥**
**ਜੇ ਜੇ ਸਿਖ ਤਿਨੈ ਧਨ ਦੈ ਹੈਂ॥ ਲੂਟਿ ਮਲੇਛ ਤਿਨੂ ਕੋ ਲੈਹੈਂ॥੧੧॥**

ਜਦੋਂ ਓਹ ਮਨਮੁਖ ਧਨ ਤੋਂ ਬਿਨਾ ਗਰੀਬ ਹੋ ਜਾਂਦੇ ਹਨ। ਤਾਂ ਓਹ ਦੇ ਕੰਗਲੇ, ਸਿੱਖਾਂ ਦੇ ਘਰੀਂ ਮੰਗਣ ਚੜ ਪੈਂਦੇ ਹਨ। ਜੇਹੜੇ ੨ ਸਿੱਖ ਵੀ ਓਨਾਂ ਨੂੰ ਧਨ ਦੇਂਦੇ ਹਨ। ਓਨਾਂ ਬੇਮੁਖਾਂ ਦਾ ਜਾਂ ਸਿਖਾਂ ਦਾ ਧਨ ਵੀ ਤੁਰਕ ਲੁਟ ਲੈਂਦੇ ਹਨ। ਭਾਵ ਜੇਹੜੇ ਬਿਅਰਥ ਥਾਂ ਧਨ ਦੇਣ ਓਨਾਂ ਨੂੰ ਸਰਕਾਰ ਵੀ ਸਜਾ ਦੇਂਦੀ ਹੈ॥ ੧੧ ॥

**ਜਬ ਹੁਇ ਹੈ ਤਿਨ ਦਰਬ ਬਿਨਾਸਾ॥**
**ਤਬ ਧਰਿ ਹੈ ਨਿਜ ਗੁਰ ਕੀ ਆਸਾ॥**
**ਜਬ ਤੇ ਗੁਰ ਦਰਸਨ ਕੋ ਐਹੈਂ॥**
**ਤਬ ਤਿਨ ਕੋ ਗੁਰ ਮੁਖ ਨ ਲਗੈ ਹੈਂ॥੧੨॥**

ਇਕੁਰ ਜਦੋਂ ਓਨਾਂ ਦਾ ਧਨ ਨਾਸ ਹੋ ਜਾਂਦਾ ਹੈ-। ਤਾਂ ਫਿਰ ਓਹ ਅਪਣੇ

ਗੁਰੂ ਦੀ ਆਸਾ ਆ ਧਰਦੇ ਹਨ। ਓਹ ਸਾਰੇ ਫਿਰ ਗੁਰੂ ਦੇ ਦਰਸ਼ਨ ਨੂੰ ਔਂਦੇ ਹਨ। ਤਾਂ ਫਿਰ ਗੁਰੂ ਓਨਾਂ ਬੇਮੁਖਾਂ ਨੂੰ ਮੂੰਹ ਨਹੀਂ ਲਾਂਦਾ ਹੈ ॥ ੧੨ ॥

**ਬਿਦਾ ਬਿਨਾ ਜੈ ਹੈਂ ਤਬ ਧਾਮੰ॥ਸਰਿ ਹੈ ਕੋਈ ਨ ਤਿਨ ਕੋ ਕਾਮੰ॥**
**ਗਰ ਦਰ ਢੋਈਨਪ੍ਰਭੁਪੁਰ ਵਾਸਾ॥ਦੁਹੂੰਠਉਰਤੇ ਰਹੇ ਨਿਰਾਸਾ॥੧੩॥**

ਤਾਂ ਓਹ ਨਿਰਾਸ ਹੋਏ ਘਲਿਆਂ ਤੋਂ ਬਿਨਾਹੀ ਘਰ ਨੂੰ ਤੁਰ ਜਾਂਦੇ ਹਨ। ਓਨਾਂ ਦਾ ਕੋਈ ਵੀ ਕੰਮ ਨਹੀਂ ਸੌਰਦਾ ਹੈ। ਨ ਗੁਰੂ ਦੇ ਦਰ ਵਿਚ ਢੋਈ ਨ ਪ੍ਰਮੇਸ਼ਰ ਦੇ ਪੁਰ ਵਿਚ ਵਾਸਾ। ਦੋਹਾਂ ਥਾਵਾਂ ਤੋਂ ਨਿਰਾਸ ਰਹਿੰਦੇ ਹਨ ॥ ੧੩ ॥

**ਜੇ ਜੇ ਗੁਰ ਚਰਨਨ ਰਤ ਹ੍ਵੈ ਹੈਂ॥ਤਿਨਕੇ ਕਸਟ ਨ ਦੇਖਨ ਪੈ ਹੈਂ॥**
**ਰਿਧ ਸਿਧ ਤਿਨਕੇ ਗ੍ਰਿਹ ਮਾਹੀਂ॥ਪਾਪ ਤਾਪਛ੍ਵੈ ਸਕੈ ਨਛਾਹੀਂ॥੧੪॥**

ਜੇਹੜੇ ੨ ਗੁਰੂ ਦੇ ਚਰਨਾਂ ਨਾਲ ਪ੍ਰੀਤੀ ਕਰਨ ਵਾਲੇ ਹੁੰਦੇ ਹਨ। ਓਨਾਂ ਨੂੰ ਕੋਈ ਦੁਖ ਨਹੀਂ ਵੇਖਣਾ ਮਿਲਦਾ ਹੈ। ਭਾਵ ਨੇੜੇ ਨਹੀਂ ਔਂਦਾ। ਓਨਾਂ ਦੇ ਘਰ ਵਿਚ ਰਿਧੀਆਂ ਸਿੱਧੀਆਂ ਹੁੰਦੀਆਂ ਹਨ। ਓਨਾਂ ਨੂੰ ਪਾਪਾਂ ਦਾ ਤਪਣਾ ਛੁਹ ਨਹੀਂ ਸਕਦਾ ਹੈ ॥ ੧੪ ॥

**ਤਿਹ ਮਲੇਛ ਛ੍ਵੈ ਹੈ ਨਹੀ ਛਾਹਾਂ ॥ ਅਸਟ ਸਿੱਧ ਹ੍ਵੈ ਹੈ ਘਰਿ ਮਾਹਾਂ॥**
**ਹਾਸ ਕਰਤ ਜੋ ਉਦਮ ਉਠੈ ਹੈ॥ਨਵੋਨਿਧਿ ਤਿਨਕੇ ਘਰ ਐਹੈ॥੧੫॥**

ਓਨਾਂ ਦੀ ਛਾਂ ਨੂੰ ਤੁਰਕ ਨਹੀਂ ਛੁਹ ਸੱਕਦੇ ਹਨ। ਅੱਠ ਸਿੱਧੀਆਂ ਓਨ੍ਹਾਂ ਦੇ ਘਰ ਵਿਚ ਹੁੰਦੀਆਂ ਹਨ। ਹਾਸੇ ਨਾਲ ਵੀ ਜੇ ਓਹ ਜਤਨ ਕਰੌਨ ਕਿ ਅਸਾਂ ਰਿਧੀਆਂ ਲੈਣੀਆਂ ਹਨ। ਤਾਂ ਵੀ ਨੌ ਨਿਧੀਆਂ ਓਨਾਂ ਦੇ ਘਰ ਵਿਚ ਭੱਜੀਆਂ ਚਲੀਆਂ ਔਂਦੀਆਂ ਹਨ ॥ ੧੫ ॥

**ਮਿਰਜਾ ਬੇਗ ਹੁਤੋ ਤਿਹ ਨਾਮੰ ॥ ਜਿਨ ਢਾਹੇ ਬੇਮੁਖਨ ਕੇ ਧਾਮੰ ॥**
**ਸਬ ਸਨਮੁਖਗੁਰ ਆਪਬਚਾਏ॥ਤਿਨਕੇਬਾਰ ਨ ਬਾਂਕਨਪਾਏ॥੧੬॥**

ਉਸ ਅਹਦੀਏ ਦਾ ਨਾਮ ਮਿਰਜਾ ਬੇਗ ਸੀ। ਜਿਸ ਨੇ ਬੇਮੁਖਾਂ ਦੇ ਘਰਾਂ ਨੂੰ ਢਾਹਿਆ ਹੈ। ਗੁਰੂ ਨੇ ਆਪਣੇ ਸਨਮੁਖੀ ਸਿੱਖਾਂ ਨੂੰ ਆਪ ਬਚਾਇਆ ਹੈ। ਓਨਾਂ ਦੇ ਵਾਲ ਵੀ ਵਿੰਗੇ ਹੋਣੇ ਨਹੀਂ ਪਾਏ ਹਨ ॥ ੧੬ ॥

**ਉਤ ਅਉਰੰਗ ਜੀਅ ਅਧਿਕ ਰਿਸਾਯੋ॥**
**ਚਾਰ ਅਹਦੀਯਨ ਅਉਰ ਪਠਾਯੋ॥**
**ਜੇ ਬੇਮੁਖ ਤਾਂਤੇ ਬਚਿ ਆਏ॥**
**ਤਿਨਕੇ ਗ੍ਰਿਹ ਪੁਨਿ ਇਨੈ ਗਿਰਾਏ॥੧੭॥**

ਓਧਰੋਂ ਔਰੰਗਾ ਜੀਅ ਵਿਚ ਬੜਾ ਕੋਪਿਆ। ਚਹੁੰ ਅਹਿਦੀਆਂ ਨੂੰ ਹੋਰ ਘੱਲਿਆ। ਜੇਹੜੇ ਬੇਮੁਖ ਪਹਿਲੇ ਮਿਰਜਾ ਬੇਗ ਅਹਿਦੀਏ ਤੋਂ ਬਚ ਗਏ ਸਨ। ਓਨਾਂ ਦੇ ਘਰ ਫਿਰ ਇਹਨਾਂ ਅਹਿਦੀਆਂ ਨੇ ਆਕੇ ਢਾਹੇ ਹਨ ॥ ੧੭ ॥

**ਜੇ ਤਜਿ ਭਜੇ ਹੁਤੇ ਗੁਰ ਆਨਾ ॥**
**ਤਿਨ ਪੁਨਿ ਗੁਰੂ ਅਹਦੀਅਹਿ ਜਾਨਾ ॥**
**ਮੂਤ੍ਰ ਡਾਰ ਤਿਨ ਸੀਸ ਮੁੰਡਾਏ ॥**
**ਪਾਹੁਰਿ ਜਾਨਿ ਗ੍ਰਿਹਹਿ ਲੈ ਆਏ ॥ ੧੮ ॥**

ਜੇਹੜੇ ਗੁਰੂ ਨੂੰ ਛੱਡ ਕੇ ਹੋਰ ਥਾਂ ਦੌੜੇ ਹੋਏ ਸੀ ਓਨਾਂ ਬੇਮੁਖਾਂ ਉਤੇ ਉਲਟੀ ਗੱਲ ਹੋ ਗਈ। ਓਨਾਂ ਅਹਿਦੀਆਂ ਨੂੰ ਹੀ ਗੁਰੂ ਜਾਣ ਲਿਆ ਕਿ ਏਹੋ ਹੀ ਗੁਰੂ ਹੈ। ਅਹਿਦੀਆਂ ਨੇ ਬੇਮੁਖਾਂ ਦੇ ਸਿਰ ਵਿਚ ਪਿਸ਼ਾਬ ਪਾ ਕੇ ਸਿਰ ਮੁੰਨਾਏ। ਜਾਣੋ ਮਾਨੋ ਪਾਹੁਲ ਲੈ ਕੇ ਘਰ ਵਿਚ ਆਏ ਹਨ ॥ ੧੮ ॥

**ਜੇ ਜੇ ਭਾਜ ਹੁਤੇ ਬਿਨੁ ਆਇਸੁ ॥**
**ਕਹੋ ਅਹਦੀਅਹਿ ਕਿਨੈ ਬਤਾਇਸੁ ॥**
**ਮੂੰਡਿ ਮੂੰਡਿ ਕਰਿ ਸਹਰਿ ਫਿਰਾਏ ॥**
**ਕਾਰ ਭੇਟ ਜਨੁ ਲੈਨ ਸਿਧਾਏ ॥ ੧੯ ॥**

ਜੇਹੜੇ ੨ ਆਗਿਆ ਤੋਂ ਬਿਨਾ ਹੀ ਭੱਜੇ ਹੋਇ ਸੀ ਓਨ੍ਹਾਂ ਅਹਿਦੀਆਂ ਨੇ ਆਖਿਆ ਕੋਈ ਦੱਸੋ ਭਾਈ ਕੋਈ ਹੋਰ ਵੀ ਕਿਧਰੇ ਹੈ ਜੇ ਕਿਸੇ ਨੇ ਕੋਈ ਦੱਸ ਦਿਤਾ ਤਾਂ ਓਨਾਂ ਦੇ ਸਿਰਾਂ ਨੂੰ ਮੁੰਨਾ ਕੇ ਓਨਾਂ ਨੂੰ ਫਿਰਾਇਆ ਗਿਆ ਮਾਨੋ ਓਹ ਪਾਹੁਲ ਲੈ ਕੇ ਕਾਰ ਭੇਟਾ ਉਗਰਾਹੁਣ ਵਾਸਤੇ ਤੁਰ ਪਏ ਹਨ ॥ ੧੯ ॥

**ਪਾਛੈ ਲਾਗਿ ਲਰਿਕਵਾ ਚਲੇ ॥ ਜਾਨੁਕ ਸਿੱਖ ਸਖਾ ਹੈਂ ਭਲੇ ॥**
**ਛਿਕੇ ਤੋਬਰਾ ਬਦਨ ਚੜਾਏ॥ਜਨੁ ਗ੍ਰਿਹ ਖਾਨ ਮਲੀਦਾ ਆਏ॥੨੦॥**

ਪਿੱਛੇ ਓਨਾਂ ਦੇ ਮੁੰਡੇ ਠੱਠਾ ਕਰਦੇ ਲੱਗ ਕੇ ਚੱਲੇ। ਮਾਨੋ ਓਹ ਮੁੰਡੇ ਨਹੀਂ ਹਨ ਓਹ ਤਾਂ ਪਿਆਰੇ ਸਿੱਖ ਹਨ। ਛਿਕੇ=ਜੇਹੜੇ ਬੋਲਾਂ ਦੇ ਮੂੰਹ ਅੱਗੇ ਹਲ ਵਾਹੁਣ ਲੱਗਿਆਂ ਦੇਈਦੇ ਹਨ ਕਿ ਸੁਟਿਆ ਬੀਜਿਆ ਹੋਇਆ ਦਾਣਾ ਨਾ ਖਾਣ। ਤੋਬਰਾ=ਜੇਹੜੇ ਘੋੜਿਆਂ ਦੇ ਮੂੰਹ ਅੱਗੇ ਚਾੜ੍ਹੇ ਜਾਂਦੇ ਹਨ। ਇੱਕੁਰ ਦੇ ਬੇਮੁਖਾਂ ਦੇ ਮੂੰਹ ਅੱਗੇ ਚੜਾਏ ਹੋਏ ਹਨ।ਮਾਨੋ ਅਪਣੇ ਘਰ ਵਿਚ ਚੂਰਮਾ ਖਾਣ ਆਏ ਹਨ ।੨੦।

**ਮਸਤਕ ਸੁਭੇ ਪਨਹੀਯਨ ਘਾਇ॥ਜਨੁ ਕਰਿ ਟੀਕਾ ਦਏ ਬਨਾਇ॥**
**ਸੀਸ ਈਟ ਕੇ ਘਾਇ ਕਰੇਹੀ॥ਜਨੁ ਤਿਨੁ ਭੇਟ ਪੁਰਾਤਨਦੇਹੀ॥੨੧॥**

ਮੱਥੇ ਉਤੇ ਜੁਤੀਆਂ ਦੇ ਦਾਗ ਸੋਹਣੇ ਲਗਦੇ ਹਨ। ਮਾਨੋ ਓਹ ਟਿੱਕੇ ਬਣਾ ਦਿੱਤੇ ਹਨ। ਸਿਰ ਵਿਚ ਇੱਟਾਂ ਦੇ ਘਾਉ ਕਰਦੇ ਹਨ। ਮਾਨੋ ਓਨਾਂ ਨੂੰ ਪਿਛਲੀ ਭੇਟਾ ਦਿੰਦੇ ਹਨ ॥ ੨੧ ॥

ਦੋਹਰਾ ॥ **ਕਬਹੂ ਰਣ ਜੂਝਿਓ ਨਹੀ ਕਛੁ ਦੈ ਜਸੁ ਨਹਿ ਲੀਨ ॥**
**ਗਾਂਵ ਬਸਤ ਜਾਨਿਯੋ ਨਹੀ ਜਮ ਸੋ ਕਿਨ ਕਹਿ ਦੀਨ ॥ ੨੨ ॥**

ਕਦੀ ਕਿਸੇ ਰਣ ਵਿਚ ਲੜ ਕੇ ਸ਼ਹੀਦੀ ਨਹੀਂ ਪਾਈ ਕਦੀ ਕਿਸੇ ਵੱਲੋਂ ਦਿੱਤਾ ਹੋਇਆ ਕੁਛ ਜਸ ਵੀ ਨਹੀਂ ਲਿਆ ਹੈ। ਕਿਸੇ ਨੇ ਪਿੰਡ ਵਿਚ ਵਸਦਿਆਂ ਨੂੰ ਜਾਣਿਆਂ ਵੀ ਨਹੀਂ ਹੈ ਪਰ ਇਹ ਬੜੀ ਅਸਚਰਜ ਦੀ ਗੱਲ ਹੈ ਕਿ ਜਮ ਨੂੰ ਕਿਸ ਨੇ ਆਖ ਦਿਤਾ ਕਿ ਓਹ ਓਸ ਥਾਂ ਉਤੇ ਰਹਿੰਦੇ ਹਨ ਕਿ ਓਥੇ ਜਾ ਕੇ ਓਨਾਂ ਨੂੰ ਮਾਰ ਦੇਵੇ ਭਾਵ ਬੇਮੁਖ ਬਿਅਰਥ ਮਾਰੇ ਗਏ ਹਨ। ਭਾਵ ਬੇਮੁਖਾਂ ਨੇ ਪ੍ਰਗਟ ਹੋਣ ਵਾਲਾ ਕੰਮ ਤਾਂ ਕੋਈ ਨਹੀਂ ਕੀਤਾ ਹੈ ਫੇਰ ਓਨਾਂ ਦੇ ਮਾਰਨ ਦਾ ਪਤਾ ਜਮ ਨੂੰ ਕਿਸ ਤਰਾਂ ਹੋ ਗਿਆ ਓਹ ਕਿਸ ਤਰਾਂ ਛੇਤੀ ਨਾਲ ਮਰ ਗਏ ॥ ੨੨ ॥

ਚੌਪਈ ॥

**ਇਹ ਬਿਧ ਤਿਨੋ ਭਯੋ ਉਪਹਾਸਾ॥ਸਭ ਸੰਤਨ ਮਿਲਿ ਲਖਿਓ ਤਮਾਸਾ॥**
**ਸੰਤਨ ਕਸਟ ਨ ਦੇਖਨ ਪਾਯੋ॥ ਆਪ ਹਾਥ ਦੈ ਨਾਥ ਬਚਾਯੋ॥ ੨੩ ॥**

ਇੱਕੁਰ ਓਨਾਂ ਨੂੰ ਠੱਠਾ ਹੋਇਆ। ਸਾਰੇ ਸੰਤਾਂ ਨੇ ਮਿਲਕੇ ਤਮਾਸ਼ਾ ਵੇਖਿਆ। ਮੇਰੇ ਪਿਆਰੇ ਸਿਖਾਂ ਨੇ ਕੋਈ ਦੁਖ ਵੇਖਣਾ ਨਹੀਂ ਪਾਇਆ ਹੈ ਭਾਵ ਅਹਿਦੀਆਂ ਵੱਲੋਂ ਕੋਈ ਦੁਖ ਨਹੀਂ ਹੋਇਆ ਹੈ। ਪਮੇਸਰ ਨੇ ਆਪ ਹੱਥ ਦੇਕੇ ਸਿੱਖਾਂ ਨੂੰ ਬਚਾਇਆ ਹੈ ॥ ੨੩ ॥

ਚਾਰਣੀ ਦੋਹਰਾ ॥

**ਜਿਸ ਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ ॥**
**ਛ੍ਵੈ ਨ ਸਕੈ ਤਿਹ ਛਾਹਿ ਕੋ ਨਿਹਫਲ ਜਾਇ ਗਵਾਰ ॥ ੨੪ ॥**

{ ਚਾਰਣੀ=ਦੋਹਰੇ ਦੀ ਜਾਤ ਹੈ ਜਦੋਂ ਪ੍ਰਸਤਾਰ ਕੱਢੀਦਾ ਹੈ ਤਾਂ ਅਨੇਕ ਤਰਾਂ ਦੇ ਦੋਹੇ ਪਿੰਗਲ ਦੇ ਅਨੁਸਾਰ ਬਣ ਜਾਂਦੇ ਹਨ ਓਨਾਂ ਦੇ ਨਾਮ ਵੀ ਅਨੇਕ ਹਨ ਜਿਨਾਂ ਵਿਚੋਂ ਇਕ ਇਹ ਦੋਹਰਾ ਸਮਝੋ ਜੇ ਹੋਰ ਚੰਗੀ ਤਰਾਂ ਦੇਖਣਾ ਹੋਵੇ ਤਾਂ ਪ੍ਰਸਤਾਰ ਪ੍ਰਭਾਕਰ ਗ੍ਰੰਥ ਵੇਖੋ। }

ਜਿਸ ਨੂੰ ਪ੍ਰਮੇਸਰ ਰੱਖਦਾ ਹੈ ਉਸ ਉਤੇ ਵਾਰ ਕਰਨ ਵਾਲਾ ਵੈਰੀ ਕੌਣ ਵਿਚਾਰਾ ਹੈ ਭਾਵ ਵੈਰੀ ਕੁਛ ਨਹੀਂ ਕਰ ਸਕਦਾ ਹੈ। ਉਸ ਸਿਖ ਦੀ ਛਾਂ ਨੂੰ ਵੀ ਕੋਈ ਨਹੀਂ ਛੁਹ ਸਕਦਾ ਹੈ ਵਾਰ ਕਰਨ ਵਾਲਾ ਗਵਾਰ ਬਿਅਰਥ ਚਲਿਆ ਜਾਂਦਾ ਹੈ ॥ ੨੪ ॥

**ਜੇ ਸਾਧੂ ਸਰਨੀ ਪਰੇ ਤਿਨਕੇ ਕਵਣ ਬਿਚਾਰ ॥**
**ਦੰਤ ਜੀਭ ਜਿਮ ਰਾਖਿ ਹੈ ਦੁਸਟ ਅਰਿਸਟ ਸੰਘਾਰ॥ ੨੫ ॥**

ਜੇਹੜੇ ਗੁਰੂ ਦੀ ਸ਼ਰਨੀ ਪੈ ਜਾਂਦੇ ਹਨ ਓਨਾਂ ਦਾ ਕੀ ਹਾਲ ਹੁੰਦਾ ਹੈ ਜਾਂ ਓਨਾਂ ਦੀ ਕੀ ਵਿਚਾਰ ਕਰਨੀ ਹੈ। ਜਿੱਕੁਰ ਦੰਦਾਂ ਵਿਚ ਜ਼ਬਾਨ ਦੀ ਰਾਖੀ ਹੁੰਦੀ ਹੈ ਇੱਕੁਰ ਪ੍ਰਮੇਸਰ ਵੱਡੇ ਭਾਰੇ ਦੁਸ਼ਟਾਂ ਨੂੰ ਮਾਰਕੇ ਓਨਾਂ ਦੀ ਰਾਖੀ ਕਰਦਾ ਹੈ। ਅਰਿਸਟ=ਵੈਰ ਕਰਨਾ ਹੀ ਜਿਨਾਂ ਦਾ ਧਰਮ ਹੈ ਓਹ ਕੌਣ ਵੱਡੇ ਦੁਸ਼ਟ ਪਾਪੀ ਆਦਮੀ ਹੁੰਦੇ ਹਨ। ਸੰਘਾਰ=ਮਾਰਨਾ ॥ ੨੫ ॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸਾਹਜਾਦੇ ਵ ਅਹਦੀ ਆਗਮਨ
ਬਰਣਨੰ ਨਾਮ ਤ੍ਰੋਦਸਮੋ ਧਿਆਇ ਸਮਾਪਤ ਮਸਤ
ਸੁਭ ਮਸਤੁ ॥ ੧੩ ॥ ਅਫਜੂ॥ ੪੭੦ ॥

[ ਔਰੰਗਜ਼ੇਬ ਨੇ ਅਪਣੇ ਪੁੱਤ੍ਰ ਮੁਅੱਜਮ ਨੂੰ ਪਹਾੜਾਂ ਵੱਲ ਘੱਲਿਆ ਪਹਾੜੀਏ ਲੋਕਾਂ ਨੇ ਸਾਨੂੰ ਬੜਾ ਡਰਾਇਆ। ਬੇਮੁਖ ਸਾਡੇ ਪਾਸੋਂ ਦੌੜ ਗਏ। ਅਹਿਦੀਆਂ ਨੇ ਓਨਾਂ ਦਾ ਬੁਰਾ ਹਾਲ ਕੀਤਾ। ਸਾਡੇ ਪਾਸ ਅਹਿਦੀਏ ਆਏ ਤੇ ਮੱਥਾ ਟੇਕਕੇ ਚਲੇ ਗਏ। ਬੇਮੁਖਾਂ ਨੂੰ ਸਜ਼ਾਵਾਂ ਮਿਲੀਆਂ। ਸਾਡੀ ਰਖਿਆ ਪ੍ਰਮੇਸਰ ਨੇ ਕੀਤੀ। ]

ਚੌਪਈ ॥

**ਸਰਬ ਕਾਲ ਸਭ ਸਾਧ ਉਬਾਰੇ ॥ ਦੁਖੁ ਦੈਕੈ ਦੋਖੀ ਸਭ ਮਾਰੇ ॥**
**ਅਦਭੁਤਿ ਗਤਿ ਭਗਤਨ ਦਿਖਰਾਈ ॥**
**ਸਭ ਸੰਕਟ ਤੇ ਲਏ ਬਚਾਈ ॥ ੧ ॥**

ਸਰਬ ਕਾਲ ਸਰੂਪ ਪ੍ਰਮੇਸਰ ਨੇ ਸਾਰੇ ਸੰਤਾਂ ਨੂੰ ਬਚਾਇਆ ਹੈ। ਸਾਰੇ ਦੋਖੀ ਦੁਖ ਦੇਕੇ ਮਾਰੇ ਹਨ। ਪ੍ਰਮੇਸਰ ਨੇ ਅਸਚਰਜ ਰੀਤੀ ਭਗਤਾਂ ਨੂੰ ਵਿਖਾਈ ਹੈ। ਸਾਰੇ ਦੁਖਾਂ ਤੋਂ ਸਾਰੇ ਸਿਖਾਂ ਨੂੰ ਬਚਾ ਲਿਆ ਹੈ ॥ ੧ ॥

**ਸਭ ਸੰਕਟ ਤੇ ਸੰਤ ਬਚਾਏ ॥ ਸਭ ਕੰਟਕ ਕੰਟਕ ਜਿਮ ਘਾਏ ॥**
**ਦਾਸ ਜਾਨ ਮੁਹਿ ਕਰੀ ਸਹਾਇ॥ ਆਪ ਹਾਥ ਦੈ ਲਯੋ ਬਚਾਇ॥੨॥**

ਸਾਰੇ ਦੁਖਾਂ ਤੋਂ ਸੰਤ ਬਚਾ ਲਏ ਹਨ। ਸਾਰੇ ਦੁਖਦਾਈ ਦੁਖ ਕੰਡੇ ਵਾਂਗ ਤੋੜ ਸੁੱਟੇ ਹਨ। ਸਾਡੀ ਦਾਸ ਜਾਣਕੇ ਸਹਾਇਤਾ ਕੀਤੀ। ਅਪਣਾ ਹੱਥ ਦੇਕੇ ਸਾਨੂੰ ਰੱਖ ਲਿਆ ॥ ੨ ॥

**ਅਬ ਜੋ ਜੋ ਮੈ ਲਖੇ ਤਮਾਸਾ ॥ ਸੋ ਸੋ ਕਰੋ ਤੁਮੈ ਅਰਦਾਸਾ ॥**
**ਜੋ ਪ੍ਰਭ ਕ੍ਰਿਪਾਕਟਾਛ ਦਿਖੈ ਹੈ ॥ ਸੋ ਤਵ ਦਾਸ ਉਚਾਰਤ ਜੈਹੈ॥੩॥**

ਹੁਣ ਜੇਹੜੇ ੨ ਤਮਾਸ਼ੇ ਮੈਂ ਵੇਖੇ ਹਨ । ਹੇ ਪ੍ਰਮੇਸਰ ਓਹ ਓਹ ਸਾਰੇ ਹੁਣ ਮੈਂ ਆਪਦੇ ਅੱਗੇ ਬੇਨਤੀ ਕਰਕੇ ਆਖਦਾ ਹਾਂ । ਜੇਹੜੇ ੨ ਤਮਾਸ਼ੇ ਪ੍ਰਮੇਸਰ ਕਿਰਪਾ ਕਰਕੇ ਵਿਖਾਉਂਦਾ ਹੈ (ਮੈਨੂੰ) । ਹੇ ਪ੍ਰਮੇਸਰ ਓਹ ਓਹ ਤਮਾਸ਼ੇ ਹਾਲ ਤੇਰਾ ਦਾਸ ਉਚਾਰਦਾ ਜਾਂਦਾ ਹੈ ॥ ੩ ॥

**ਜਿਹ ਜਿਹ ਬਿਧ ਮੈ ਲਖੇ ਤਮਾਸਾ ॥ ਚਾਹਤ ਤਿਨਕੋ ਕੀਯੋ ਪ੍ਰਕਾਸਾ॥**
**ਜੋ ਜੋ ਜਨਮ ਪੂਰਬਲੇ ਹੇਰੇ ॥ ਕਹਿਹੋ ਸੁ ਪ੍ਰਭੁ ਪਰਾਕ੍ਰਮ ਤੇਰੇ ॥੪॥**

ਜਿਸ ੨ ਤਰਾਂ ਦੇ ਮੈਂ ਤਮਾਸ਼ੇ ਵੇਖੇ ਹਨ । ਮੈਂ ਹੁਣ ਚਾਹੁੰਦਾ ਹਾਂ ਓਨਾਂ ਸਾਰਿਆਂ ਨੂੰ ਪ੍ਰਗਟ ਕਰਾਂ । ਜੇਹੜੇ ੨ ਮੈਂ ਪਿਛਲਿਆਂ ਅਵਤਾਰਾਂ ਦੇ ਜਨਮ ਵੇਖੇ ਹਨ । ਹੇ ਪ੍ਰਮੇਸਰ ਮੈਂ ਓਹ ਸਾਰੇ ਪ੍ਰਸੰਗ ਤੇਰੇ ਜੋਰ ਨਾਲ ਆਖਦਾ ਹਾਂ ॥ ੪ ॥

**ਸਰਬ ਕਾਲ ਹੈ ਪਿਤਾ ਅਪਾਰਾ ॥ ਦੇਬਿ ਕਾਲਕਾ ਮਾਤ ਹਮਾਰਾ ॥**
**ਮਨੂਆ ਗੁਰਮੁਰਿ ਮਨਸਾਮਾਈ॥ਜਿਨਿ ਮੋਕੋ ਸੁਭਕ੍ਰਿਆ ਪੜਾਈ॥੫॥**

ਸਾਰਿਆਂ ਅਵਤਾਰਾਂ ਦੇ ਜਨਮ ਦੱਸਣ ਦਾ ਭਾਵ ਮੇਰਾ ਇਹ ਹੈ ਕਿ ਸਾਰਿਆਂ ਅਵਤਾਰਾਂ ਦੇ ਬਣੌਣ ਮਾਰਨ ਵਾਲਾ ਮੇਰਾ ਪਿਤਾ ਪ੍ਰਮੇਸਰ ਹੈ । ਕੁਦਰਤ ਜੇਹੜੀ ਕਾਲ=ਅਕਾਲ ਦੀ ਬਣਾਈ ਹੋਈ ਹੈ ਭਾਵ ਸ਼ਕਤੀ ਹੈ ਓਹ ਸਾਡੀ ਮਾਤਾ ਹੈ । ਪਵਿਤ੍ਰ ਮਨ ਸਾਡਾ ਗੁਰੂ ਹੈ, ਚੰਗੀ ਵਿਚਾਰ ਮੇਰੀ ਮਾਤਾ ਹੈ । ਜਿਸ ਨੇ ਮੈਨੂੰ ਚੰਗੀ ਕਾਰ ਪੜ੍ਹਾਈ ਸਿਖਾਈ ਹੈ ॥ ੫ ॥

**ਜਬ ਮਨਸਾ ਮਨ ਮਯਾਬਿਚਾਰੀ॥ਗੁਰ ਮਨੂਆ ਕਹਕਹਿਯੋ ਸੁਧਾਰੀ॥**
**ਜੇ ਜੇ ਚਰਿਤ ਪੁਰਾਤਨ ਲਹੇ ॥ ਤੇਤੇ ਅਬ ਚਹੀਅਤ ਹੈ ਕਹੇ ॥ ੬ ॥**

ਜਦੋਂ ਪਵਿਤ੍ਰ ਮਨ ਤੇ ਚੰਗੀ ਅਕਲ ਦੀ ਮੇਰੇ ਉਤੇ ਕਿਰਪਾ ਹੋਈ ਭਾਵ ਚੰਗੀ ਅਕਲ ਤੇ ਮਨ ਨਾਲ ਵਿਚਾਰਿਆ । ਗੁਰੂ ਮਨ ਦੇ ਆਖਣ ਤੋਂ ਮੈਂ ਸਾਰੇ ਅਵਤਾਰਾਂ ਦੀ ਕਥਾ ਆਖਕੇ ਦੱਸੀ । ਜੇਹੜੇ ੨ ਮੈਂ ਪਿਛਲੇ ਤਮਾਸ਼ੇ ਅਵਤਾਰਾਂ ਦੇ ਵੇਖੇ ਹਨ । ਓਹ ਸਾਰੇ ਹੁਣ ਮੈਂ ਇਸ ਗ੍ਰੰਥ ਵਿਚ ਆਖਣੇ ਚਾਹੁੰਦਾ ਹਾਂ ॥ ੬ ॥

**ਸਰਬ ਕਾਲ ਕਰਣਾ ਤਬ ਭਰੇ ॥ ਸੇਵਕ ਜਾਨਿ ਦਯਾ ਰਸ ਢਰੇ ॥**
**ਜੋ ਜੋ ਜਨਮ ਪੂਰਬਲੋ ਭਯੋ ॥ ਸੋ ਸੋ ਸਭ ਸਿਮਰਨ ਕਰ ਦਯੋ ॥੭ ॥**

ਮੇਰੇ ਕੰਮ ਉਤੇ ਸਾਰਿਆਂ ਦੇ ਕਾਲ ਸਰੂਪ ਪ੍ਰਮੇਸਰ ਤਦੋਂ ਕਿਰਪਾ ਰਸ ਵਿਚ ਭਰੇ ਹਨ ਭਾਵ ਪ੍ਰਸੰਨ ਹੋਇ ਹਨ । ਮੈਨੂੰ ਦਾਸ ਜਾਣ ਕੇ ਦਯਾ ਦੇ ਰਸ ਵਿਚ ਢਲ ਪਏ ਹਨ । ਜੇਹੜੇ ੨ ਅਵਤਾਰਾਂ ਦੇ ਪੁਰਾਣੇ ਜਨਮ ਹੋਇ ਹਨ । ਓਹ ਸਾਰੇ ਹੁਣ ਮੈਂ ਅੱਗੇ ਚੇਤੇ ਕਰਾ ਦੇਣੇ ਚਾਹੁੰਦਾ ਹਾਂ ॥ ੭ ॥

**ਮੋਕੋ ਇਤੀ ਹੁਤੀ ਕਹ ਸੁੱਧੰ ॥ ਜਸ ਪ੍ਰਭ ਦਈ ਕ੍ਰਿਪਾ ਕਰਿ ਬੁੱਧੰ ॥**

**ਸਰਬ ਕਾਲ ਤਬਭਏ ਦਇਆਲ॥ਲੋਹ ਰੱਛ ਹਮਕੋ ਸਬ ਕਾਲ॥੮॥**

ਮੈਨੂੰ ਐਡੀ ਖਬਰ ਕਿੱਥੇ ਹੈਗੀ ਸੀ। ਜਿੱਡੀ ਪ੍ਰਮੇਸਰ ਨੇ ਕਿਰਪਾ ਕਰਕੇ ਮੈਨੂੰ ਹੁਣ ਅਕਲ ਦਿੱਤੀ ਹੈ। ਸਾਰਿਆਂ ਦੇ ਕਾਲ ਸਰੂਪ ਪ੍ਰਮੇਸਰ ਤਦੋਂ ਇੱਕੁਰ ਦਿਆਲੂ ਹੋਏ। ਇਸ ਲਈ ਲੋਹੇ ਦੀ ਸ਼ਕਤੀ ਭਾਵ ਈਸ਼ਰ ਦੀ ਰੱਖਿਆ ਸਾਰਿਆਂ ਸਮਿਆਂ ਵਿਚ ਸਾਡੇ ਉਤੇ ਹੁੰਦੀ ਹੈ॥ ੮॥

**ਸਰਬ ਕਾਲ ਰੱਛਾ ਸਬ ਕਾਲ॥ ਲੋਹ ਰੱਛ ਸਰਬਦਾ ਬਿਸਾਲ॥**
**ਢੀਠ ਭਯੋ ਤਵ ਕ੍ਰਿਪਾ ਲਖਾਈ॥ਐਂਡੋ ਫਿਰੋ ਸਭਨ ਭਯੋ ਰਾਈ॥੯॥**

ਸਾਰਿਆਂ ਸਮਿਆਂ ਵਿਚ ਸਰਬ ਦੇ ਕਾਲ ਸਰੂਪ ਦੀ ਸਾਡੇ ਉਤੇ ਰੱਖਿਆ ਹੈ। ਸਾਰਿਆਂ ਦਾ ਵੱਡਾ ਸਰੂਪ ਸਾਡੇ ਉਤੇ ਈਸ਼ਰੀ ਰੂਪ ਹੋਕੇ ਰੱਖਿਆ ਕਰਦਾ ਹੈ। ਮੈਂ ਤੇਰੀ ਕਿਰਪਾ ਨੂੰ ਸਮਝ ਕੇ ਭਾੜ ਪਾਕੇ ਢੀਠ ਹੋ ਗਿਆ ਹਾਂ ਸਾਰਿਆਂ ਦਾ ਰਾਜਾ ਬਣਕੇ ਆਕੜਿਆ ਫਿਰਦਾ ਹਾਂ॥ ੯॥

**ਜਿਹ ਜਿਹ ਬਿਧ ਜਨਮਨ ਸੁਧਿ ਆਈ॥**
**ਤਿਮ ਤਿਮ ਕਹੇ ਗਿਰੰਥ ਬਨਾਈ॥**
**ਪ੍ਰਥਮੇ ਸਤਿਜੁਗ ਜਿਹ ਬਿਧਿ ਲਹਾ॥**
**ਪ੍ਰਥਮੇ ਦੇਬਿ ਚਰਿਤ੍ਰ ਕੋ ਕਹਾ॥੧੦॥**

ਜਿਸ ਜਿਸ ਰੀਤੀ ਨਾਲ ਮੇਰੇ ਮਨ ਵਿਚ ਅਵਤਾਰਾਂ ਦੇ ਜਨਮਾਂ ਦੀ ਖਬਰ ਆਈ ਹੈ। ਉਸ ਉਸ ਤਰਾਂ ਮੈਂ ਸਾਰਿਆਂ ਅਵਤਾਰਾਂ ਦੀਆਂ ਕਥਾਂ ਬਣਾ ਕੇ ਦੱਸੀਆਂ ਹਨ। ਪਹਿਲੇ ਜਿੱਕੁਰ ਸਤਿਜੁਗ ਦੇ ਜੀਆਂ ਦਾ ਜਨਮ ਸਮਝਿਆ ਹੈ ਲਿਖਿਆ ਹੈ। ਜਿੱਕੁਰ ਦੇਵੀ ਦੇ ਤਮਾਸ਼ਿਆਂ ਨੂੰ ਮਾਰ ਕੰਡੇ ਰਿਖੀ ਨੇ ਆਖਿਆ ਹੈ ਮੈਂ ਉਸ ਨੂੰ ਵੀ ਦੱਸਣਾ ਲੋੜਦਾ ਹਾਂ॥ ੧੦॥

**ਪਹਿਲੇ ਚੰਡੀ ਚਰਿਤ੍ਰ ਬਨਾਯੋ॥ ਨਖ ਸਿਖ ਤੇ ਕ੍ਰਮ ਭਾਖ ਸੁਨਾਯੋ॥**
**ਛੋਰਕਥਾ ਤਬ ਪ੍ਰਥਮ ਸੁਨਾਈ॥ਅਬ ਚਾਹਤ ਫਿਰਿਕਰੋ ਬਡਾਈ॥੧੧॥**

ਜਿੱਕੁਰ ਪਹਿਲੇ ਲੋਕਾਂ ਨੇ ਚੰਡੀ ਚਰਿੱਤ੍ਰ ਬਣਾਇਆ ਹੈ। ਮੈਂ ਨਹੁੰ ਭਾਵ ਪੈਰ ਤੋਂ ਲੈ ਕੇ ਚੋਟੀ ਤਾਈਂ ਓਸੇ ਤਰਾਂ ਆਖਕੇ ਸਹਿਜੇ੨ ਤਰਤੀਬ ਨਾਲ ਸੁਣਾਉਂਦਾ ਹਾਂ। ਪਿਛਲੀਆਂ ਕਥਾਂ ਛੱਡ ਕੇ ਭਾਵ ਜੇਹੜੀਆਂ ਮੈਂ ਪਹਿਲੇ ਲਿਖ ਚੁਕਿਆ ਹਾਂ ਹੁਣ ਮੈਂ ਪੌੜੀਆਂ ਵਿਚ ਲਿਖਿਆ ਚਾਹੁੰਦਾ ਹਾਂ। ਹੁਣ ਮੈਂ ਚਾਹੁੰਦਾ ਹਾਂ ਫਿਰ ਕਥਾ ਨੂੰ ਵਧਾ ਕੇ ਬਣਾਵਾਂ॥ ੧੧॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸਰਬ ਕਾਲ ਦੀ ਬੇਨਤੀ ਬਰਨਨੰ ਨਾਮ
ਚੌਦਸੋ ਧਿਆਇ ਸਮਾਪਤ ਮਸਤ ਸੁਭ ਮਸਤ॥ ੧੪॥

